ਰਾਸ਼ਟਰੀ ਜੀਵਨੀਆਂ ਦੀ ਲੜੀ

# ਗੁਰੂ ਤੇਗ ਬਹਾਦਰ

ਡਾ. ਭਜਨ ਸਿੰਘ 'ਗਿਆਨੀ'



ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ

# ਭੂਮਿਕਾ

ਸਤਾਰਵੀਂ ਸਦੀ ਵਿਚ ਸਾਡੇ ਦੇਸ਼ ਦੇ ਕਾਬਜ਼ ਵਿਦੇਸ਼ੀ ਮੁਗਲ ਬਾਦਸ਼ਾਹਾਂ ਨੇ ਹਕੂਮਤ ਤੇ ਆਪਣੀ ਪਕੜ ਨੂੰ ਮਜ਼ਬੂਤ ਬਨਾਉਣ ਲਈ ਆਪਣੇ ਧਰਮ ਵਿਸ਼ਵਾਸ ਵਾਲਿਆਂ ਦੀਆਂ ਭਾਵਨਾਵਾਂ ਨੂੰ ਆਪਣੇ ਨਾਲ ਜੋੜਨ ਲਈ ਦੂਜੇ ਧਰਮ ਵਿਸ਼ਵਾਸ ਵਾਲਿਆਂ'ਤੇ ਅਤਿਆਚਾਰ ਸ਼ੁਰੂ ਕਰ ਦਿੱਤੇ ਤੇ ਸਰਕਾਰੀ ਸ਼ਕਤੀ ਨਾਲ ਦੂਜੇ ਧਰਮ ਵਿਸ਼ਵਾਸ ਵਾਲੇ ਲੋਕਾਂ ਨੂੰ ਮਜ਼ਬੂਰ ਕਰਨਾ ਸ਼ੁਰੂ ਕਰ ਦਿਤਾ ਕਿ ਉਹ ਹਾਕਮਾਂ ਦੇ ਧਰਮ ਵਿਸ਼ਵਾਸ ਨੂੰ ਅਪਨਾਉਣ ਜਾਂ ਮਰਨ ਲਈ ਤਿਆਰ ਹੋ ਜਾਣ। ਅਜਿਹੀ ਸਥਿਤੀ ਵਿਚ ਸਾਡੇ ਦੇਸ਼ ਦੇ ਆਪਣੇ ਧਰਮ ਵਿਸ਼ਵਾਸ ਤੇ ਸਭਿਆਚਾਰਕ ਪ੍ਰੰਪਰਾਵਾਂ ਖ਼ਤਰੇ ਵਿਚ ਪੈ ਗਈਆਂ। ਤਲਵਾਰ ਦੇ ਜੋਰ ਨਾਲ ਤੇ ਹੋਰ ਹਿੰਸਕ ਕਾਰਵਾਈਆਂ ਨਾਲ ਸਾਰੇ ਦੇਸ਼ ਵਿਚ ਜਬਰਦਸਤੀ ਇਕੋ ਧਰਮ ਵਿਸ਼ਵਾਸ ਰੱਖਣ ਤੇ ਦੂਜੇ ਧਰਮ ਵਿਸ਼ਵਾਸ ਖਤਮ ਕਰਨ ਦਾ ਯਤਨ ਤੇਜ਼ ਹੋ ਗਿਆ। ਸਾਡੇ ਦੇਸ਼ ਦੇ ਵਾਸੀਆਂ ਪਾਸ ਇਸ ਆਤੰਕਵਾਦ ਦਾ ਟਾਕਰਾ ਕਰਨ ਦੀ ਸਮਰਥਾ ਵੀ ਨਾ ਰਹੀ ਤਾਂ ਉਸ ਸਮੇਂ ਦੇਸ਼ ਦੀ ਹਿੰਦੂ ਜਨਤਾ ਦੇ ਬੁਧੀਜੀਵੀ ਆਗੂ ਕਸ਼ਮੀਰੀ ਪੰਡਤਾਂ ਦਾ ਇਕ ਪ੍ਰਤੀਨਿਧ ਮੰਡਲ ਗੁਰੂ ਤੇਗ਼ ਬਹਾਦਰ ਜੀ ਦੇ ਦਰਬਾਰ ਵਿਚ ਆਨੰਦਪਰ ਹਾਜ਼ਰ ਹੋਇਆ ਤੇ ਧਰਮ ਵਿਸ਼ਵਾਸ ਲਈ ਆ ਬਣੇ ਸੰਕਟ ਦੇ ਹੱਲ ਲਈ ਅਰਜੋਈ ਕੀਤੀ। ਨੌਂਵੀਂ ਨਾਨਕ-ਜੋਤ ਗੁਰੂ ਤੇਗ਼ ਬਹਾਦਰ ਜੀ ਨੇ ਜਬਰ ਦਾ ਟਾਕਰਾ ਸਬਰ ਨਾਲ ਤੇ ਹਾਕਮ ਵਰਗ ਦੇ ਆਤੰਕਵਾਦ ਦਾ ਟਾਕਰਾ ਕੁਰਬਾਨੀ ਨਾਲ ਕਰਨ ਦਾ ਤਰੀਕਾ ਹੀ ਨਾ ਸਮਝਾਇਆ ਸਗੋਂ ਆਪਣੀ ਮਹਾਨ ਸ਼ਹਾਦਤ ਦੇਣ ਅਤੇ ਇਉਂ ਜ਼ੁਲਮ ਨੂੰ ਠੱਲ ਪਾਉਣ ਦਾ ਰਾਹ ਵੀ ਦਿਖਾਇਆ। 11 ਨਵੰਬਰ ਸੰਨ 1675 ਨੂੰ ਚਾਂਦਨੀ ਚੌਂਕ ਦਿੱਲੀ ਵਿਚ ਧਰਮ ਵਿਸ਼ਵਾਸ ਦੀ ਆਜ਼ਾਦੀ ਲਈ ਬਲੀਦਾਨ ਦਿਤਾ ਤੇ ਸਚਮੁੱਚ ਦੂਜੇ ਧਰਮ ਵਿਸ਼ਵਾਸ ਖਤਮ ਕਰਨ ਦੇ ਸੁਪਨੇ ਅਧੂਰੇ ਰਹਿ ਗਏ।

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਸਾਡੇ ਕੌਮੀ ਇਤਿਹਾਸ ਦੀ ਹੀ ਨਹੀ ਸਗੋ ਵਿਸ਼ਵ-ਇਤਿਹਾਸ ਦਾ ਮਹਾਨ ਬਲੀਦਾਨ ਹੈ ਤੇ ਇਸ ਖੇਤਰ ਵਿਚ ਇਹ ਕੁਰਬਾਨੀ ਲਾਮਿਸਾਲ ਹੈ। ਸ਼ਹੀਦਾਂ ਦੇ ਸਿਰਤਾਜ ਗੁਰੂ ਤੇਗ਼ ਬਹਾਦਰ ਦੀ ਜੀਵਨੀ ਸਾਡੀਅ ਆਉਂਦੀਆਂ ਪੀੜੀਆਂ ਲਈ ਇਕ ਚਾਨਣ ਮੁਨਾਰਾ ਹੈ ਜੋ ਦੇਸ਼, ਕੌਮ ਤੇ ਧਰਮ ਵਿਸ਼ਵਾਸ ਦੀ ਆਜ਼ਾਦੀ ਦੇ ਚਾਹਵਾਨਾਂ ਲਈ ਰੋਸ਼ਨ ਮੁਨਾਰਾ ਤੇ ਕੁਰਬਾਨੀ ਲਈ ਉਤਸ਼ਾਹ ਦ ਸੋਮਾ ਬਣਿਆ ਰਹੇਗਾ। ਅਜਿਹੇ ਕੌਮੀ ਨਾਇਕ ਦੇ ਜੀਵਨ ਕਾਰਨਾਮੇ ਆਪਣੇ ਦੇਸ਼ ਦੇ ਹਰ ਸੂਬੇ ਤੇ ਹਰ ਭਾਸ਼ਾਈ ਖੇਤਰ ਵਿਚ ਲੋਕਾਂ ਤਕ ਪਹੁੰਚਾਣੇ ਬਹੁਤ ਵੱਡੀ ਦੇਸ਼ ਸੇ ਵਾ ਹੈ। ਨੈਸ਼ਨਲ ਬੁਕ ਟਰੱਸਟ, ਇੰਡੀਆ ਦੇ ਨਿਰਦੇਸ਼ਕ ਸ੍ਰੀ ਅਰਵਿੰਦ ਕੁਮਾਰ ਤੇ

ਪੰਜਾਬੀ ਵਿਭਾਗ ਦੇ ਸਹਾਇਕ ਸੰਪਾਦਕ ਡਾ. ਬਲਦੇਵ ਸਿੰਘ 'ਬੱਦਨ' ਵਧਾਈ ਦੇ ਪਾਤਰ ਹਨ ਜਿਨ੍ਹਾਂ ਦੀ ਵਿਉਂਤ ਤੇ ਯੋਜਨਾ ਅਨੁਸਾਰ ਗੁਰੂ ਤੇਗ਼ ਬਹਾਦਰ ਜੀ ਦੀ ਜਗਤ ਫੇਰੀ, ਸੰਦੇਸ਼ ਤੇ ਬਾਣੀ ਦਾ ਇਹ ਸੰਗ੍ਰਹਿ ਪੁਸਤਕ ਰੂਪ ਵਿਚ ਰੂਪਮਾਨ ਹੋਇਆ ਹੈ।

**ਦਿੱਲੀ** *ਡਾ. ਭਜਨ ਸਿੰਘ 'ਗਿਆਨੀ'*

**11 ਫਰਵਰੀ 1995**

# 1. ਗੁਰੂ ਤੇਗ਼ ਬਹਾਦਰ

ਯੁਗ-ਪੁਰਸ਼ ਗੁਰੂ ਨਾਨਕ ਦੇਵ (1469 ਤੋਂ 1539 ਈਸਵੀ) ਨੇ ਸੱਚ ਨਾਲੋਂ ਵਿਜੋਗੇ ਮਨੁੱਖ ਦਾ ਸੱਚ ਨਾਲ ਸੰਜੋਗ ਕਰਾਉਣ ਲਈ ਇਕ ਨਵੀਂ ਜੀਵਨ ਜਾਚ, ਇਕ ਨਰੋਈ ਤੇ ਉਸਾਰੂ ਵਿਚਾਰਧਾਰਾ ਸੰਸਾਰ ਦੇ ਮਨੁੱਖ ਮਾਤਰ ਸਾਹਮਣੇ ਰਖੀ। ਉਸ ਵੇਲੇ ਦਾ ਸਮੁੱਚਾ ਮਨੁੱਖ ਸਮਾਜ ਕਈ ਪੱਖਾਂ ਤੋਂ ਭੈ-ਗ੍ਰਸਤ ਸੀ। ਇਕ ਪਾਸੇ ਵਿਦੇਸ਼ੀ ਹਾਕਮਾਂ ਦਾ ਆਤੰਕ ਦੂਜੇ ਪਾਸੇ ਰਸਮਾਂ ਰਿਵਾਜਾਂ ਦੀ ਗੁਲਾਮੀ, ਤੀਜੇ ਪਾਸੇ ਜ਼ਾਤ ਪਾਤ ਦੇ ਬੰਧਨ ਨੇ ਮਨੁੱਖੀ ਆਤਮਾ ਦੇ ਖੰਭ ਨੂੜ ਰਖੇ ਸਨ। ਗੁਰੂ ਨਾਨਕ ਨੇ ਮਨੁੱਖ ਮਾਤਰ ਨੂੰ ਲਲਕਾਰਿਆ ਕਿ ਉਹ ਨਿਰਭੈ ਹੋ ਕੇ ਤੇ ਆਪਣਾ ਸੀਸ ਤਲੀ ਤੇ ਧਰ ਕੇ ਨਿਤਰਣ ਤੇ ਆਪਣੇ ਨੂੜੇ ਖੰਭਾਂ ਨੂੰ ਆਜ਼ਾਦ ਕਰਾ ਕੇ ਆਤਮਾ ਨੂੰ ਸੁਤੰਤਰ ਵਿਚਰਨ ਦੇਣ। ਗੁਰੂ ਨਾਨਕ ਨੇ ਮਨੁੱਖ ਦੀ ਪਤਿਤ ਦਸ਼ਾ ਨੂੰ ਨਿਵਾਰਨ ਲਈ ਇਕ ਨਵੇਂ ਮਨੁੱਖ ਦਾ ਸੰਕਲਪ ਪੇਸ਼ ਕੀਤਾ ਜਿਸ ਨੂੰ ਗੁਰਮੁਖ ਆਖਿਆ ਗਿਆ ਹੈ। ਇਕ ਪਰਮਾਤਮਾ ਨੂੰ ਸ੍ਰਿਸ਼ਟੀ ਦਾ ਕਰਤਾ, ਸਰਬ ਸ਼ਕਤੀਮਾਨ, ਕੁਦਰਤ ਦਾ ਮਾਲਕ ਕਾਦਰ, ਕਾਲ ਰਹਿਤ ਅਕਾਲ ਤੇ ਅਜੂਨੀ ਮੰਨ ਕੇ ਸਾਰੇ ਮਨੁੱਖ ਮਾਤਰ ਦੀ ਏਕਤਾ ਦਾ ਸੁਨੇਹਾ ਦੇਣ ਲਈ ਭਾਰਤ ਦੇ ਕੋਨੇ ਕੋਨੇ ਤੇ ਭਾਰਤ ਤੋਂ ਬਾਹਰ ਲੰਕਾ, ਨਿਪਾਲ, ਤਿੱਬਤ, ਚੀਨ, ਅਫ਼ਗਾਨਿਸਤਾਨ, ਈਰਾਨ, ਇਰਾਕ ਤੇ ਮੱਕੇ ਮਦੀਨੇ ਤਕ ਦਾ ਸਫਰ ਕੀਤਾ ਤੇ ਇਕ ਲੋਕ ਲਹਿਰ ਉਭਰ ਪਈ ਜਿਸ ਨੂੰ ਸਿੱਖ-ਮਤ ਆਖਿਆ ਜਾਂਦਾ ਹੈ। ਗੁਰੂ ਨਾਨਕ ਸਿੱਖ-ਮਤ ਦੇ ਸੰਚਾਲਕ ਤੇ ਪਹਿਲੇ ਗੁਰੂ ਸਨ। ਇਉਂ ਮਾਨਵਤਾ ਨੂੰ ਜੀਵਨ ਮਾਰਗ ਤੇ ਗਿਆਨ ਦਾ ਚਾਨਣ ਦੇਣ ਦਾ ਸਿਲਸਿਲਾ ਸ਼ੁਰੂ ਹੋ ਗਿਆ।

ਜਦੋਂ ਗੁਰੂ ਨਾਨਕ ਦੇਵ ਜੀ ਦੀ ਸੰਸਾਰ ਯਾਤਰਾ ਦਾ ਅੰਤਮ ਪੜਾਅ ਦਾ ਸਮਾਂ ਬਹੁਤ ਨੇੜੇ ਆ ਗਿਆ ਤਾਂ ਉਨ੍ਹਾਂ ਜੋਤੀ ਜੋਤ ਸਮਾਣ ਤੋਂ ਪਹਿਲਾਂ, ਇਕ ਕਰੜੀ ਪ੍ਰੀਖਿਆ ਪਿਛੋਂ, ਭਾਈ ਲਹਿਣਾ ਜੀ ਨੂੰ ਆਪਣਾ ਜਾਨਸ਼ੀਨ ਥਾਪਿਆ ਤੇ ਆਪਣੇ ਆਸਣ ਤੇ ਬਿਠਾ ਕੇ ਆਪਣੀ ਆਤਮਕ ਜੋਤ ਦਾ ਪ੍ਰਕਾਸ਼ ਉਨ੍ਹਾਂ ਵਿਚ ਕਰਕੇ ਗੁਰੂ ਅੰਗਦ ਦੇਵ ਬਣਾ ਦਿਤਾ। ਇਹ ਸਿਲਸਿਲਾ ਮੁੜ ਦੋ ਸਦੀਆਂ ਤਕ ਜਾਰੀ ਰਿਹਾ ਤੇ ਨਾਨਕ-ਜੋਤ ਨੇ ਦਸ ਸਰੂਪਾਂ ਵਿਚ ਇਸ ਗੁਰਮਤ ਵਿਚਾਰਧਾਰਾ ਦਾ ਮਾਨਵਤਾ ਵਿਚ ਸੰਚਾਰ ਕੀਤਾ। ਦੁਖੀ, ਗਰੀਬ, ਲਿਤਾੜੇ ਤੇ ਪਛਾੜੇ ਵਰਗ ਦੀ ਬਾਂਹ ਫੜੀ, ਸਾਥ ਦਿਤਾ ਤੇ ਜਦ ਵੀ ਮਨੁੱਖਤਾ ਦਾ ਸੰਕਟ ਦੂਰ ਕਰਨ ਲਈ ਬਲੀਦਾਨ ਦੇਣ ਦੀ ਲੋੜ ਪਈ ਤਾਂ ਨਾਨਕ-ਜੋਤ ਗੁਰੂ ਸਾਹਿਬਾਨ ਨੇ ਕੁਰਬਾਨੀ ਦਿਤੀ, ਮਨੁੱਖਤਾ ਦਾ ਸਾਥ ਦਿਤਾ, ਅਗਵਾਈ ਕੀਤੀ ਤੇ ਕੁਰਬਾਨੀ ਕਰਨ ਦਾ ਰਾਹ ਦੱਸਿਆ।

ਨੌਵੀਂ ਨਾਨਕ-ਜੋਤ ਸ੍ਰੀ ਗੁਰੂ ਤੇਗ਼ ਬਹਾਦਰ (1621 ਤੋਂ 1675 ਈਸਵੀ) ਸਨ ਜਿਨ੍ਹਾਂ ਨੇ ਸਿੱਖ ਲੋਕ ਲਹਿਰ ਦੀ ਅਗਵਾਈ ਕਰਦਿਆਂ ਗੁਰੂ ਨਾਨਕ ਦੇ ਲਾਏ ਸਿੱਖੀ

ਦੇ ਬੂਟੇ ਦੀ ਸੰਭਾਲ ਵੀ ਕੀਤੀ, ਉਸਦੇ ਵਿਕਾਸ ਦੇ ਰਾਹ ਦੀਆਂ ਰੁਕਾਵਟਾਂ ਵੀ ਦੂਰ ਕੀਤੀਆਂ ਤੇ ਲੋਕਾਂ ਨੂੰ ਨਿੱਡਰ ਹੋ ਕੇ ਆਪਣੇ ਵਿਚਾਰਾਂ, ਆਦਰਸ਼ਾਂ ਤੇ ਸਭਿਆਚਾਰ ਦੀ ਰਾਖੀ ਕਰਨ ਲਈ ਬਲੀਦਾਨ ਦੇਣ ਲਈ ਵੀ ਤਿਆਰ ਕਰ ਲਿਆ।

ਨੌਂਵੀਂ ਨਾਨਕ-ਜੋਤ ਗੁਰੂ ਤੇਗ਼ ਬਹਾਦਰ ਜੀ ਸੰਸਾਰ ਦੇ ਮਾਨਵ ਇਤਿਹਾਸ ਵਿਚ ਸਭ ਤੋਂ ਵੱਡੇ ਤੇ ਲਾਸਾਨੀ ਸ਼ਹੀਦ ਮੰਨੇ ਜਾਂਦੇ ਹਨ ਜਿਨ੍ਹਾਂ ਨੇ ਧਰਮ ਵਿਸ਼ਵਾਸ ਦੀ ਆਜ਼ਾਦੀ ਲਈ ਆਪਣਾ ਬਲੀਦਾਨ ਦਿਤਾ। ਸੰਸਾਰ ਵਿਚ ਆਪਣੇ ਆਦਰਸ਼ਾਂ ਉਤੇ ਦ੍ਰਿੜ ਰਹਿੰਦੇ ਹੋਏ ਜਾਂ ਆਪਣੇ ਸਿਰ ਆ ਬਣੀ ਭੀੜ ਸਮੇਂ ਤਾਂ ਸ਼ਹੀਦ ਹੋਣ ਦੀਆਂ ਕਈ ਮਿਸਾਲਾਂ ਕਈ ਦੇਸ਼ਾਂ ਤੇ ਕੌਮਾਂ ਦੇ ਇਤਿਹਾਸ ਵਿਚੋਂ ਮਿਲ ਜਾਂਦੀਆਂ ਹਨ ਪਰ ਦੂਜਿਆਂ ਲਈ, ਸਭ ਦੇ ਧਰਮ ਵਿਸ਼ਵਾਸ ਦੀ ਸੁਤੰਤਰਤਾ ਲਈ ਸ਼ਹਾਦਤ ਦੇ ਦੇਣੀ ਇਸ ਕਲਯੁਗ ਵਿਚ ਮਹਾਨ ਸਾਕਾ ਹੈ ਜੋ ਗੁਰੂ ਤੇਗ਼ ਬਹਾਦਰ ਜੀ ਨੇ ਕੀਤਾ।

ਇਤਿਹਾਸਕਾਰ ਮੰਨਦੇ ਹਨ ਕਿ ਗੁਰੂ ਤੇਗ਼ ਬਹਾਦਰ ਇਤਿਹਾਸ ਦੀਆਂ ਉਹਨਾਂ ਲਾਸਾਨੀ ਹਸਤੀਆਂ ਵਿਚੋਂ ਹਨ ਜਿਹਨਾਂ ਨੇ ਸਮੁੱਚੀ ਇਨਸਾਨੀ ਬਰਾਦਰੀ ਨੂੰ ਸਿਦਕ, ਯਕੀਨ, ਸਾਂਝੀਵਾਲਤਾ ਤੇ ਦ੍ਰਿੜਤਾ ਦੇ ਰਸਤੇ ਤੇ ਚਲਣ ਦੀ ਪ੍ਰੇਰਨਾ ਦਿਤੀ ਹੈ। ਜਿਥੋਂ ਤਕ ਉਸ ਵਕਤ ਵਿਚ ਭਾਰਤੀ ਜੀਵਨ ਤੇ ਸਮਾਜਿਕ ਹਾਲਾਤ ਦਾ ਸਬੰਧ ਹੈ, ਇਹ ਇਕ ਸਚਾਈ ਹੈ ਕਿ ਹਰ ਪਾਸੇ ਮਜ਼ਹਬੀ ਤੁਅੱਸਬ ਪ੍ਰਧਾਨ ਸੀ। ਅਤਿਆਚਾਰ ਤੇ ਧਾਰਮਿਕ ਅੰਧ ਵਿਸ਼ਵਾਸ ਕਾਰਣ ਸਥਿਲਤਾ ਵਿਦਮਾਨ ਸੀ। ਜੀਵਨ ਦੀਆਂ ਸੱਚੀਆਂ ਸੁੱਚੀਆਂ ਕੀਮਤਾਂ ਦਾ ਅਭਾਵ ਸੀ ਜਿਸ ਪ੍ਰਤੀ ਪ੍ਰਾਣੀ ਦਾ ਵਿਸ਼ੇਸ਼ ਕਰਤੱਵ ਹੈ। ਉਸ ਅੰਧਕਾਰ ਭਰੀ ਅਵਸਥਾ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਨੇ ਆਪਣੇ ਜੀਵਨ, ਕਰਤੱਵ, ਉਪਦੇਸ਼ ਤੇ ਅਮਲੀ ਅਗਵਾਈ ਦੁਆਰਾ ਜੀਵਨ ਦੇ ਇਖ਼ਲਾਕੀ ਮਾਰਗ ਤੇ ਚਲਣ ਦਾ ਚਾਓ ਪੈਦਾ ਕੀਤਾ। ਨੌਂਵੇਂ ਨਾਨਕ ਦੇ ਜੀਵਨ ਦੀ ਅਤਿਅੰਤ ਮਹੱਤਵਪੂਰਨ ਯਾਦਗਾਰੀ ਘਟਨਾ ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਹੈ ਜੋ ਇਤਿਹਾਸ ਵਿਚ ਸੂਰਜ ਵਾਂਗ ਚਮਕਦੀ ਰਹੇਗੀ ਅਤੇ ਅਗਨਬਿੰਬ ਦੇ ਸਮਾਨ ਸਦਾ ਪ੍ਰਕਾਸ਼ਮਾਨ ਰਹੇਗੀ, ਜਿਸਦਾ ਅਗਨ-ਸਵਰ ਸਦਾ ਧਾਰਮਿਕ ਵਿਸ਼ਵਾਸ ਦੀ ਸੁਤੰਤਰਤਾ ਤੇ ਨਿਜ ਕਰਤੱਵ ਦੀ ਦ੍ਰਿੜਤਾ ਦੀ ਘੋਸ਼ਨਾ ਕਰਦਾ ਰਹੇਗਾ। ਸ਼ਹਾਦਤ ਦੇ ਸੰਕਲਪ ਸਬੰਧੀ ਕਈ ਪ੍ਰਕਾਰ ਦੀਆਂ ਧਾਰਨਾਵਾਂ ਪ੍ਰਚਲਤ ਹਨ ਪਰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਜੋ ਵੱਡਾ ਸਾਕਾ ਕਲਯੁਗ ਵਿਚ ਕੀਤਾ ਸੀ ਉਸ ਅਨੁਸਾਰ ਸ਼ਹਾਦਤ ਦੇ ਸੰਕਲਪ ਦੀ ਜਿਹੜੀ ਨਿਆਰੀ ਵਿਸ਼ੇਸ਼ਤਾ ਪ੍ਰਤਖ ਹੁੰਦੀ ਹੈ ਉਸ ਦਾ ਤਾਤਪਰਜ ਇਹ ਹੈ ਕਿ ਹਰ ਪ੍ਰਾਣੀ ਨੂੰ ਸੁਤੰਤਰਤਾ ਹੋਣੀ ਚਾਹੀਦੀ ਹੈ।

ਗੁਰੂ ਤੇਗ਼ ਬਹਾਦਰ ਦੀ ਸ਼ਹਾਦਤ ਮਾਨਵ ਧਰਮ ਦੀ ਸੁਤੰਤਰਤਾ ਦੇ ਅਸੂਲਾਂ ਦੀ ਸਥਾਪਨਾ ਲਈ ਸੀ। ਇੰਦਰਜੀਤ ਕੌਰ ਅਨੁਸਾਰ, "ਜਦੋਂ ਉਦਾਰਤਾ ਤੇ ਸਹਿਨਸ਼ੀਲਤਾ ਦਾ ਅਜਿਹਾ ਵਾਤਾਵਰਣ ਕਾਇਮ ਹੋ ਜਾਵੇਗਾ, ਜਿਸ ਵਿਚ ਹਰ ਇਕ ਵਿਅਕਤੀ ਕਿਸੇ ਹੋਰ ਦੂਸਰੇ ਪ੍ਰਾਣੀ ਦੇ ਧਰਮ ਨੂੰ ਉਤਨਾ ਹੀ ਪਵਿਤਰ ਅਤੇ ਸਤਿਕਾਰਯੋਗ ਸਮਝੇ ਜਿਤਨਾ ਆਪਣੇ ਧਰਮ ਨੂੰ ਸਮਝਦਾ ਹੈ, ਤਾਂ ਫਿਰ ਇਨਸਾਨੀ ਜ਼ਮੀਰ ਦੀ ਪ੍ਰਕਾਸ਼ਮਈ ਸੂਖਮਤਾ ਵਿਕਸਤ ਹੋ ਸਕੇਗੀ। ਸਰਬਮਈ ਭਰਾਤਰੀਭਾਵ ਅਤੇ ਸਨੇਹਪੂਰਨ ਸਾਂਝੀਵਾਲਤਾ ਲਈ ਇਹ ਆਵੱਸ਼ਕ ਹੈ ਕਿ ਹਰੇਕ ਧਰਮ ਦੀ ਪਾਵਨਤਾ ਨੂੰ ਸਵੀਕਾਰ ਕੀਤਾ ਜਾਵੇ ਤਾਂ ਜੋ ਧਰਮ ਦੀ ਵਾਸਤਵਿਕ ਆਤਮਾ ਸਥਾਪਤ ਹੋ ਸਕੇ। ਨਵਮ ਨਾਨਕ ਤੇਗ਼ ਬਹਾਦਰ ਨੇ ਜਿਹੜਾ ਧਾਰਮਿਕ ਆਦਰਸ਼ ਪ੍ਰਸਤੁਤ

ਕੀਤਾ ਹੈ ਉਹ ਕਿਸੇ ਸ਼੍ਰੇਣੀ ਜਾਂ ਵਰਗ ਵਾਸਤੇ ਨਹੀਂ। ਇਹ ਧਰਮ ਸਮੁੱਚੀ ਮਾਨਵ ਜਾਤੀ ਲਈ ਹੈ, ਜਿਸ ਵਿਚ ਹਰ ਇਕ ਇਨਸਾਨ ਨੂੰ ਮਹਿਮਾ ਤੇ ਗੌਰਵ ਦਾ ਹੱਕਦਾਰ ਸਮਝਣ ਦਾ ਉਪਦੇਸ਼ ਹੈ ਅਤੇ ਜਿਸ ਦੇ ਸਭਿਆਚਾਰਕ ਵਿਧਾਨ ਦਾ ਮੂਲ ਸਿਧਾਂਤ ਹੈ[1]:

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ[2]।।

ਗੁਰੂ ਤੇਗ਼ ਬਹਾਦਰ ਨੇ ਸਮੇਂ ਦੀ ਵਿਦੇਸ਼ੀ ਹਕੂਮਤ ਵਲੋਂ ਦੂਜੇ ਧਰਮਾਂ ਨੂੰ ਖਤਮ ਕਰਨ ਲਈ ਚਲਾਏ ਅਤਿਆਚਾਰਾਂ ਨੂੰ ਆਪਣੇ ਬਲੀਦਾਨ ਨਾਲ ਬੰਦ ਕਰਵਾਇਆ। ਇਸ ਦੇ ਨਾਲ ਹੀ ਨਿਰਦਈ ਵਿਦੇਸ਼ੀ ਹਕੂਮਤ ਦੇ ਪੰਜੇ ਵਿਚੋਂ ਦੇਸ਼ ਨੂੰ ਛੁਡਾਉਣ ਵਾਸਤੇ ਉਦਮ ਤੇ ਕੁਰਬਾਨੀਆਂ ਕਰਨ ਲਈ ਤਿਆਰ ਕੀਤਾ ਤੇ ਆਪ ਨੇ ਸਾਰੇ ਹਿੰਦੁਸਤਾਨ ਦੀ ਇਜ਼ਤ ਨੂੰ ਇਉਂ ਬਚਾਇਆ। ਇਸੇ ਲਈ ਗੁਰੂ ਤੇਗ ਬਹਾਦਰ ਨੂੰ 'ਹਿੰਦ ਦੀ ਚਾਦਰ' ਕਿਹਾ ਜਾਂਦਾ ਹੈ। ਇਤਿਹਾਸਕਾਰਾਂ ਦੀ ਸਪਸ਼ਟ ਰਾਇ ਹੈ ਕਿ ਪੰਜਾਬ, ਕਸ਼ਮੀਰ ਤੇ ਉਤਰੀ ਭਾਰਤ ਵਿਚ ਜੋ ਹਿੰਦੂ ਧਰਮ ਦੇ ਜਾਂ ਭਾਰਤੀ ਸਭਿਆਚਾਰ ਦੇ ਨਿਸ਼ਾਨ ਦਿਸਦੇ ਹਨ ਤਾਂ ਇਹ ਗੁਰੂ ਤੇਗ਼ ਬਹਾਦਰ ਜੀ ਦੀ ਕੁਰਬਾਨੀ ਦਾ ਸਦਕਾ ਹਨ।

ਇਸ ਸ਼ਹੀਦੀ ਦਾ ਉਸ ਸਮੇਂ ਸਾਰੇ ਦੇਸ਼ ਵਿਚ ਅਸਰ ਹੋਇਆ। ਲੋਕਾਂ ਵਿਚ ਤਿੱਖਾ ਪ੍ਰਤੀਕਰਮ ਹੋਇਆ। ਇਹ ਇਕ ਅਜੇਹੀ ਸ਼ਹਾਦਤ ਸੀ ਜਿਸ ਵਿਚ ਹੈ ਹੈ ਹੈ ਵੀ ਹੋਈ ਤੇ ਜੈ ਜੈ ਜੈ ਜੈ ਕਾਰ ਵੀ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਬਾਰੇ ਗੁਰੂ ਗੋਬਿੰਦ ਸਿੰਘ ਜੀ ਨੇ 'ਬਿਚਿਤ੍ਰ ਨਾਟਕ' ਵਿਚ ਇਉਂ ਲਿਖਿਆ ਹੈ:

ਤਿਲਕ-ਜੰਞੂ ਰਾਖਾ ਪ੍ਰਭ ਤਾਕਾ।।
ਕੀਨੋ ਬਡੋ ਕਲੂ ਮਹਿ ਸਾਕਾ।।
ਸਾਧਨ ਹੇਤਿ ਇਤੀ ਜਿਨਿ ਕਰੀ।।
ਸੀਸੁ ਦੀਯਾ ਪਰੁ ਸੀ ਨ ਉਚਰੀ।।੧੩।।
ਧਰਮ ਹੇਤ ਸਾਕਾ ਜਿਨਿ ਕੀਆ।।
ਸੀਸੁ ਦੀਆ ਪਰੁ ਸਿਰਰੁ ਨ ਦੀਆ।।
ਨਾਟਕ ਚੇਟਕ ਕੀਏ ਕੁਕਾਜਾ।।
ਪ੍ਰਭ ਲੋਗਨ ਕਹ ਆਵਤ ਲਾਜਾ।।੧੪।।

ਦੋਹਰਾ।

ਠੀਕਰ ਫੋਰਿ ਦਿਲੀਸ ਸਿਰਿ, ਪ੍ਰਭਪੁਰਿ ਕੀਯਾ ਪਯਾਨ।।
ਤੇਗ਼ਬਹਾਦੁਰ ਸੀ ਕ੍ਰਿਆ, ਕਰੀ ਨ ਕਿਨਹੂੰ ਆਨਿ।।੧੫।।
ਤੇਗ਼ ਬਹਾਦੁਰ ਕੇ ਚਲਤ, ਭਯੋ ਜਗਤ ਕੋ ਸੋਕ।।
ਹੈ ਹੈ ਹੈ ਸਭ ਜਗ* ਭਯੋ, ਜੈ ਜੈ ਜੈ ਸੁਰ ਲੋਕਿ।।੧੬।।

---

* ਲਿਖਤੀ ਸੰਚੀ ਵਿੱਚ ਪਾਠ- 'ਭੂਅ ਲੋਕਿ' ਹੈ।

ਗੁਰੂ ਤੇਗ਼ ਬਹਾਦਰ ਪੂਰਨ ਸੰਤ ਸਿਪਾਹੀ ਸਨ। ਇਕ ਪਾਸੇ ਉਹਨਾਂ ਦੀ ਭਗਤੀ ਸਾਧਨਾ, ਤੱਪ ਤਪੱਸਿਆ ਤੇ ਮਹਾਨ ਆਤਮਿਕ ਗੁਣਾਂ ਵਾਲਾ ਜੀਵਨ ਸੀ ਪਰ ਦੂਜੇ ਪਾਸੇ ਆਪਣੇ ਗੁਰਦੇਵ ਪਿਤਾ ਗੁਰੂ ਹਰਿਗੋਬਿੰਦ ਜੀ ਦੀ ਅਗਵਾਈ ਵਿਚ ਜੋ ਸ਼ਸਤਰ ਵਿਦਿਆ, ਘੋੜ ਸਵਾਰੀ ਤੇ ਯੁਧ ਲੜਨ ਦੀ ਸਿਖਿਆ ਪ੍ਰਾਪਤ ਕੀਤੀ। ਉਸ ਕਾਰਨ ਜਦੋਂ ਗੁਰੂ ਹਰਗੋਬਿੰਦ ਸਾਹਿਬ ਸਮੇਂ ਦੇ ਜਾਬਰ ਹਾਕਮਾਂ ਨਾਲ ਯੁਧ ਕਰਨ ਲਈ ਨਿਤਰੇ ਤਾਂ ਕਰਤਾਰਪੁਰ ਦੁਆਬੇ ਦੀ ਲੜਾਈ ਸਮੇਂ ਗੁਰੂ ਹਰਗੋਬਿੰਦ ਸਾਹਿਬ ਨੇ ਆਪਣੇ ਸਭ ਤੋਂ ਛੋਟੇ ਸਪੁਤਰ ਸ੍ਰੀ ਤੇਗ਼ ਬਹਾਦਰ ਨੂੰ ਯੁੱਧ ਵਿਚ ਆਪਣੀ ਫੌਜ ਦੀ ਅਗਵਾਈ ਲਈ ਨਿਯੁਕਤ ਕੀਤਾ। ਗੁਰੂ ਤੇਗ਼ ਬਹਾਦਰ ਨੇ ਯੁਧ ਦੇ ਮੈਦਾਨ ਵਿਚ ਨਾ ਕੇਵਲ ਆਪਣੀ ਸੈਨਾ ਨੂੰ ਠੀਕ ਤਰ੍ਹਾਂ ਮੋਰਚੇਬੰਦ ਕੀਤਾ ਸਗੋਂ ਆਪ ਅੱਗੇ ਹੋ ਕੇ ਅਜੇਹੀ ਤਲਵਾਰ ਚਲਾਈ ਕਿ ਸਮੇਂ ਦੇ ਹਾਕਮਾਂ ਦੀਆਂ ਸਿਖਿਅਤ ਫੌਜਾਂ ਨੂੰ ਵੀ ਭਾਜੜ ਪੈ ਗਈ। ਉਹ ਯੁਧ ਦੇ ਮੈਦਾਨ ਵਿਚੋਂ ਆਪਣੇ ਫਟੜ ਹੋਏ ਤੇ ਮਰ ਚੁੱਕੇ ਸਾਥੀਆਂ ਨੂੰ ਸੰਭਾਲੇ ਬਿਨਾਂ ਭੱਜ ਗਏ ਅਤੇ ਜਦੋਂ ਯੁਧ ਜਿੱਤ ਕੇ ਸ੍ਰੀ ਤੇਗ਼ ਬਹਾਦਰ ਵਾਪਸ ਆਪਣੇ ਗੁਰਦੇਵ ਪਿਤਾ ਦੇ ਦਰਬਾਰ ਵਿਚ ਆਏ ਤਾਂ ਗੁਰੂ ਹਰਗੋਬਿੰਦ ਸਾਹਿਬ ਨੇ ਸੀਨੇ ਨਾਲ ਲਾਇਆ ਤੇ ਥਾਪੜਾ ਦਿਤਾ। ਕਈ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਗੁਰੂ ਤੇਗ਼ ਬਹਾਦਰ ਦਾ ਪਹਿਲਾ ਨਾਂ ਤਿਆਗ ਮੱਲ ਸੀ ਤੇ ਇਸ ਯੁੱਧ ਨੂੰ ਜਿੱਤਣ ਕਾਰਨ ਹੀ ਗੁਰੂ ਹਰਗੋਬਿੰਦ ਸਾਹਿਬ ਨੇ ਤੇਗ਼ ਬਹਾਦਰ ਕਹਿ ਕੇ ਸਤਿਕਾਰਿਆ ਤੇ ਮੁੜ ਇਹੀ ਨਾਂ ਆਪ ਦਾ ਪ੍ਰਸਿੱਧ ਹੋ ਗਿਆ।

ਗੁਰੂ ਤੇਗ਼ ਬਹਾਦਰ ਦਾ ਸਾਰਾ ਜੀਵਨ ਹੀ ਬੜਾ ਵਚਿਤਰ ਤੇ ਘਟਨਾਵਾਂ ਭਰਪੂਰ ਹੈ। ਆਪ ਦੀ ਵੀਹ ਵਰ੍ਹਿਆਂ ਦੀ ਸਾਧਨਾਂ, ਉਨ੍ਹਾਂ ਦੇ ਬੜੇ ਅਨੋਖੇ ਢੰਗ ਨਾਲ ਨੌਵੇਂ ਗੁਰੂ ਪ੍ਰਗਟ ਹੋਣਾ, ਉਨਾਂ ਦੀ ਪੂਰਬ ਯਾਤਰਾ ਉਹਨਾਂ ਤੀਰਥ ਅਸਥਾਨਾਂ ਤਕ ਜਿਥੇ ਕੇਵਲ ਗੁਰੂ ਨਾਨਕ ਦੇਵ ਜੀ ਗਏ ਸਨ, ਉਹਨਾਂ ਦੀ ਆਸਾਮੀ ਫੌਜਾਂ ਤੇ ਰਾਜਾ ਰਾਮ ਸਿੰਘ ਅਧੀਨ ਲੜ ਰਹੀਆਂ ਮੁਗਲ ਫੌਜਾਂ ਦਰਮਿਆਨ ਔਰੰਗਜ਼ੇਬ ਦੇ ਰਾਜਕਾਲ ਵਿਚ ਸੁਲ੍ਹਾ ਕਰਾਉਣੀ, ਪੰਜਾਬ ਦੇ ਪਛੜੇ ਹੋਏ ਮਾਲਵੇ ਦੇ ਇਲਾਕੇ ਵਿਚ ਜਾਗ੍ਰਿਤੀ ਲਿਆਉਣੀ ਅਤੇ ਸਿਖ ਸਭਿਆਚਾਰ ਨੂੰ ਪ੍ਰਫੁਲਤ ਕਰਨ ਲਈ ਸੌ ਦੇ ਕਰੀਬ ਸੰਗਤਾਂ ਇਸ ਇਲਾਕੇ ਵਿਚ ਸਥਾਪਤ ਕਰਨੀਆਂ ਤੇ ਅੰਤ ਉਸ ਤਿਲਕ ਜੰਞੂ ਜਾਂ ਬ੍ਰਾਹਮਣ ਮਤ ਲਈ ਸੀਸ ਦੇਣਾ ਜਿਸ ਵਿਚ ਉਹ ਉਕਾ ਹੀ ਵਿਸ਼ਵਾਸ ਨਹੀਂ ਸਨ ਕਰਦੇ। ਇਹ ਐਸੇ ਇਤਿਹਾਸਕ ਕਰਤੱਵ ਹਨ ਜਿਨ੍ਹਾਂ ਦਾ ਡੂੰਘਾ ਭੇਤ ਤੇ ਮਰਮ ਸਮਝਣਾ ਇਤਿਹਾਸਕਾਰਾਂ ਤੇ ਵਿਦਵਾਨਾਂ ਦੀ ਕਲਪਨਾ ਤੇ ਕਿਆਸ ਤੋਂ ਪਰੇ ਹੈ।

ਗੁਰੂ ਤੇਗ਼ ਬਹਾਦਰ ਜੀ ਦੀ ਬੇਮਿਸਾਲ ਸ਼ਹੀਦੀ ਦਾ ਇਕ ਅਪੂਰਵ ਤੇ ਅਨੋਖਾ ਮਹੱਤਵ ਇਸ ਗੱਲ ਵਿਚ ਵੀ ਸਿੱਧ ਹੁੰਦਾ ਹੈ ਕਿ ਉਨ੍ਹਾਂ ਨੇ ਕਿਸੇ ਵਿਸ਼ੇਸ਼ ਧਰਮ ਦੀ ਨਹੀਂ ਸਗੋਂ ਸਮੁੱਚੇ ਧਰਮ ਦੀ ਆਜ਼ਾਦੀ ਦੀ ਰੱਖਿਆ ਵਾਸਤੇ ਅਤੇ ਇਕ ਨਿਤਾਣੀ ਤੇ ਡਿੱਗੀ ਹੋਈ ਕੌਮ ਨੂੰ ਉਚਾ ਚੁੱਕਣ ਲਈ, ਭਾਰਤ ਦੇ ਇਤਿਹਾਸ ਵਿਚ ਸਭ ਤੋਂ ਵਧ ਕੱਟੜ ਤੇ ਕਠੋਰ-ਚਿੱਤ ਮੰਨੇ ਜਾਂਦੇ ਔਰੰਗਜ਼ੇਬ ਵਰਗੇ ਬਾਦਸ਼ਾਹ ਦੀ ਵਿਰੋਧਤਾ ਦਾ ਬੀੜਾ ਉਠਾਇਆ ਅਤੇ ਉਸਦੀ ਨਿਰੰਕੁਸ਼ ਰਾਜਸੀ ਸ਼ਕਤੀ ਨੂੰ ਅਜੇਹੇ ਸਮੇਂ ਵਿਚ ਜਦ ਕਿ ਮੁਗ਼ਲ ਹਕੂਮਤ ਆਪਣੇ ਪੂਰੇ ਜ਼ੋਰਾਂ ਤੇ ਸੀ, ਏਨੀ ਦਲੇਰੀ ਨਾਲ ਵੰਗਾਰਿਆ। ਨਿਰਭੈ ਅਤੇ ਯੋਧੇ ਗੁਰੂ ਜੀ ਦਾ ਮੁਗ਼ਲ ਹਕੂਮਤ ਦੀ ਰਾਜਧਾਨੀ ਦਿੱਲੀ ਵਿਚ ਜਾ ਕੇ ਔਰੰਗਜ਼ੇਬ

ਦੀ ਧਾਰਮਿਕ ਨੀਤੀ ਦਾ ਖੰਡਨ ਕਰਨਾ ਅਤੇ ਐਲਾਨੀਆਂ ਇਸਲਾਮ ਕਬੂਲਣ ਅਤੇ ਕਰਾਮਾਤ ਦਿਖਾਉਣ ਦੀ ਥਾਂ ਆਪਣਾ ਸੀਸ ਭੇਟ ਕਰਨਾ, ਇਕ ਅਜੇਹੀ ਯੁੱਗ-ਪਲਟਾਊ ਇਤਿਹਾਸਕ ਘਟਨਾ ਸੀ ਜਿਸਦਾ ਸੱਚਾਈ-ਪੂਰਤ ਪੈਗ਼ਾਮ ਨਾ ਕੇਵਲ ਭਾਰਤੀ ਕੌਮ ਸਗੋਂ ਸਾਰੇ ਸੰਸਾਰ ਨੂੰ ਹੀ ਸਦੀਵ ਕਾਲ ਤਕ ਉਤਸਾਹਿਤ ਤੇ ਪ੍ਰੇਰਿਤ ਕਰਦਾ ਰਹੇਗਾ।

ਗੁਰੂ ਤੇਗ਼ ਬਹਾਦਰ ਜਿਹੀ ਕਿਰਿਆ ਸੱਚਮੁਚ ਕਿਸੇ ਤੋਂ ਨਹੀਂ ਹੋ ਸਕੀ। ਅਜਿਹੀ ਮਹਾਨ ਕੀਰਤੀ ਕਿਸੇ ਸੰਸਾਰ-ਵਿਅਕਤੀ ਦੀ ਨਹੀਂ। ਗਿਣ ਮਿੱਥ ਕੇ, ਐਲਾਨ ਕਰਕੇ, ਭੈ-ਰਹਿਤ ਹੋ ਕੇ, ਹਿਰਦੇ ਵਿਚ ਦਇਆ-ਤਰਸ ਦਾ ਜਜ਼ਬਾ ਭਰ ਕੇ, ਗਊ-ਗਰੀਬ ਦੀ ਲੱਜਾ ਪਾਲਣ ਲਈ, 'ਤਿਲਕ-ਜੰਞੂ' ਦੀ ਰੱਖਿਆ ਕਰਨ ਲਈ, ਕਸ਼ਮੀਰੀ ਪੰਡਤਾਂ ਦੀ ਸ਼ਰਨ ਦਾ ਬਿਰਦ ਸੰਭਾਲਣ ਲਈ, ਦੁਖੀਆਂ-ਦੀਨਾਂ ਨੂੰ ਆਸਰਾ ਦੇਣ ਲਈ, ਡੁੱਬਦੀ ਹਿੰਦ ਨੂੰ ਬਚਾਣ ਲਈ, 'ਧਰਮ ਰਖਿਅਕ', 'ਹਿੰਦ ਦੀ ਚਾਦਰ' ਗੁਰੂ ਜੀ ਦਾ ਕੱਟੜ-ਪੰਥੀ ਦੰਭੀ ਤੇ ਜ਼ਾਲਮ ਬਾਦਸ਼ਾਹ ਦੇ ਸ਼ਕਤੀ-ਗੜ੍ਹ ਵਿਚ ਪਹੁੰਚ ਕੇ 'ਸ਼ਹੀਦ' ਹੋਣ ਦਾ ਦਾਵਾ ਕਰਨਾ, ਸੀਸ ਵਾਰਨ ਦਾ ਸਾਹਸ ਕਰਨਾ-ਅਸਲੋਂ ਬੇਮਿਸਾਲ ਕਰਤੱਵ ਹੈ।

ਵੈਰਾਗ ਮੂਰਤਿ, ਧਰਮ ਰਖਿਅਕ ਤੇ ਉਪਕਾਰੀ ਸ਼ਹੀਦ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਜੀਵਨ ਭਾਰਤ ਨੂੰ ਜੀਅ ਦਾਨ ਦੇਣ ਤੇ ਸਿੱਖੀ ਨੂੰ ਸੁਰਜੀਤ ਕਰਨ ਵਾਲਾ ਹੈ। ਆਪ ਦੀ ਮਨੋ ਬਿਰਤੀ ਵਿਚ ਵੈਰਾਗ ਦੀ ਖਾਸ ਕਰ ਪ੍ਰਧਾਨਤਾ ਰਹੀ ਹੈ। ਆਦਿ ਗ੍ਰੰਥ ਵਿਚ ਆਪ ਦੇ 59 ਸ਼ਬਦ ਤੇ 57 ਸਲੋਕ ਦਰਜ ਹਨ। ਇਨ੍ਹਾਂ ਵਿਚ ਵੀ ਵੈਰਾਗ ਉਮਡ ਉਮਡ ਪੈਂਦਾ ਹੈ। ਗੁੜ ਦੀ ਮੱਖੀ ਵਾਂਗ ਵਿਕਾਰਾਂ ਵਿਚ ਫਸੇ ਹੋਏ ਮਨੁੱਖਾਂ ਨੂੰ ਡਾਢੇ ਮਿੱਠੇ ਤੇ ਭਾਵ ਪੂਰਤ ਸ਼ਬਦਾਂ ਵਿਚ ਮਨੁੱਖੀ ਜੀਵਨ ਤੇ ਸੰਸਾਰ ਦੀ ਅਸਲੀਅਤ ਸਮਝਾਈ ਹੈ। ਜੀਵਨ ਤੋਂ ਨਿਰੀ ਨਿਰਾਸਤਾ ਪੈਦਾ ਨਹੀਂ ਕੀਤੀ, ਉਸ ਨੂੰ ਕਰਮਯੋਗੀ ਬਣਾਇਆ ਹੈ।

## ਹਵਾਲੇ ਤੇ ਟਿੱਪਣੀਆਂ


1. 'ਦੋ ਸ਼ਬਦ', **ਗੁਰੂ ਤੇਗ਼ ਬਹਾਦਰ ਜੀਵਨ, ਸੰਦੇਸ਼ ਤੇ ਸ਼ਹਾਦਤ**, (ਸੰਪਾਦਕ) ਤਾਰਨ ਸਿੰਘ
2. ਆਦਿ ਗ੍ਰੰਥ, ਪੰਨਾ 1427

# 2. ਗੁਰੂ ਤੇਗ਼ ਬਹਾਦਰ ਦਾ ਜਨਮ ਤੇ ਬਚਪਨ

ਗੁਰੂ ਤੇਗ਼ ਬਹਾਦਰ ਦਾ ਜਨਮ 1 ਅਪ੍ਰੈਲ 1621 ਈਸਵੀ ਨੂੰ ਪੰਜਾਬ ਦੇ ਇਤਿਹਾਸਕ ਨਗਰ ਅੰਮ੍ਰਿਤਸਰ ਵਿਚ ਛੇਵੀਂ ਨਾਨਕ-ਜੋਤ ਗੁਰੂ ਹਰਗੋਬਿੰਦ ਸਾਹਿਬ ਦੇ ਘਰ ਹੋਇਆ। ਦੇਸੀ ਮਹੀਨੇ ਦੇ ਹਿਸਾਬ ਨਾਲ ਉਹ ਦਿਨ 5 ਵਿਸਾਖ ਸੰਮਤ 1678 ਦਾ ਐਤਵਾਰ ਸੀ। ਚੰਨ ਦੇ ਹਿਸਾਬ ਨਾਲ ਵੀ ਵਿਸਾਖ ਸੁਦੀ 5 ਹੀ ਬਣਦਾ ਹੈ। ਆਪ ਦੇ ਮਾਤਾ ਨਾਨਕੀ ਜੀ ਸਨ ਜੋ ਪਿੰਡ ਬਕਾਲਾ ਜਿਲ੍ਹਾ ਅੰਮ੍ਰਿਤਸਰ ਦੇ ਇਕ ਉੱਘੇ ਗੁਰੂ ਘਰ ਦੇ ਪ੍ਰੇਮੀ ਪਰਿਵਾਰ ਦੀ ਸੁਘੜ ਸਿਆਣੀ ਤੇ ਸਬਰ ਸਿਦਕ ਵਾਲੀ ਇਸਤ੍ਰੀ ਸੀ। ਗੁਰੂ ਤੇਗ ਬਹਾਦਰ ਦਾ ਜਨਮ ਅਸਥਾਨ ਅੰਮ੍ਰਿਤਸਰ ਦੇ ਗੁਰੂ ਬਾਜ਼ਾਰ ਦੀ ਇਕ ਗਲੀ ਵਿਚ ਗੁਰੂ ਕੇ ਮਹਿਲ ਹੈ। ਇਹ ਮਕਾਨ ਗੁਰੂ ਅਰਜਨ ਦੇਵ ਜੀ ਨੇ ਉਸ ਸਮੇਂ ਤਿਆਰ ਕਰਵਾਇਆ ਸੀ ਜਦੋਂ ਆਪ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਵਿਚਕਾਰ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਦਾ ਕੰਮ ਅਰੰਭਣ ਲੱਗੇ ਸਨ। ਗੁਰੂ ਅਰਜਨ ਦੇਵ ਦੀ 1606 ਵਿਚ ਲਾਹੌਰ ਵਿਚ ਸ਼ਹੀਦੀ ਪਿਛੋਂ ਗੁਰੂ ਹਰਗੋਬਿੰਦ ਸਾਹਿਬ ਨੇ ਇਸੇ ਮਕਾਨ 'ਗੁਰੂ ਕੇ ਮਹਿਲ' ਵਿਚ ਹੀ ਰਿਹਾਇਸ਼ ਰੱਖੀ ਤੇ ਇਥੇ ਹੀ ਉਹਨਾਂ ਦੀ ਸੰਤਾਨ ਪੰਜ ਸਪੁੱਤਰਾਂ ਤੇ ਇਕ ਸਪੁੱਤਰੀ ਦਾ ਜਨਮ ਹੋਇਆ। ਗੁਰੂ ਤੇਗ਼ ਬਹਾਦਰ ਉਹਨਾਂ ਦੇ ਸਭ ਤੋਂ ਛੋਟੇ ਸਪੁੱਤਰ ਸਨ। ਜਦੋਂ ਗੁਰੂ ਪਰਿਵਾਰ ਇਸ ਅਸਥਾਨ ਨੂੰ ਛੱਡਣ ਲੱਗਾ ਤਾਂ ਗੁਰੂ ਤੇਗ ਬਹਾਦਰ ਦੇ ਇਸ ਜਨਮ ਅਸਥਾਨ ਨੂੰ ਸਿਖਾਂ ਨੇ ਗੁਰਦੁਆਰੇ ਦੇ ਰੂਪ ਵਿਚ ਸਥਾਪਤ ਕਰ ਲਿਆ ਤੇ ਇਸ ਜਨਮ ਅਸਥਾਨ ਦਾ ਨਾਂ ਗੁਰਦੁਆਰਾ ਗੁਰੂ ਕੇ ਮਹਿਲ ਹੋ ਗਿਆ। ਅਜ ਵੀ ਅੰਮ੍ਰਿਤਸਰ ਵਿਚ ਗੁਰੂ ਤੇਗ ਬਹਾਦਰ ਦਾ ਜਨਮ ਅਸਥਾਨ ਤੇ ਗੁਰਦੁਆਰਾ 'ਗੁਰੂ ਕੇ ਮਹਿਲ' ਬਣਿਆ ਹੋਇਆ ਹੈ।

ਗੁਰੂ ਤੇਗ਼ ਬਹਾਦਰ ਜੀ ਦੇ ਚਾਰ ਵੱਡੇ ਭਰਾ ਬਾਬਾ ਗੁਰਦਿਤਾ ਜੀ (ਜਨਮ ਸੰਨ 1613), ਬਾਬਾ ਸੂਰਜ ਮੱਲ ਜੀ (ਜਨਮ ਸੰਨ 1617), ਬਾਬਾ ਅਣੀ ਰਾਇ ਜੀ (ਜਨਮ ਸੰਨ 1618) ਤੇ ਬਾਬਾ ਅਟੱਲ ਰਾਇ ਜੀ (ਜਨਮ ਸੰਨ 1619) ਸਨ। ਆਪ ਦੀ ਇਕ ਵੱਡੀ ਭੈਣ ਬੀਬੀ ਵੀਰੋ ਜੀ (ਜਨਮ ਸੰਨ 1615) ਸੀ।

### ਪਰਿਵਾਰਿਕ ਪਿਛੋਕੜ

ਗੁਰੂ ਤੇਗ਼ ਬਹਾਦਰ ਗੁਰੂ ਰਾਮਦਾਸ ਦੇ ਸੋਢੀ ਖਾਨਦਾਨ ਵਿਚ ਚੌਥੀ ਨਾਨਕ-ਜੋਤ ਦੇ ਪੜਪੋਤਰੇ ਸਨ। ਗੁਰੂ ਰਾਮਦਾਸ ਤੋਂ ਹੀ ਗੁਰਿਆਈ ਫਿਰ ਇਸ ਸੋਢੀ ਖਾਨਦਾਨ ਵਿਚ ਹੀ ਚਲਦੀ ਰਹੀ। ਗੁਰੂ ਰਾਮ ਦਾਸ ਨੇ ਆਪਣੇ ਸਭ ਤੋਂ ਛੋਟੇ ਸਪੁੱਤਰ ਸ੍ਰੀ ਅਰਜਨ ਦੇਵ ਨੂੰ ਗੁਰੂ ਪਦਵੀ ਦੇ ਕੇ ਪੰਜਵੀਂ ਨਾਨਕ-ਜੋਤ ਗੁਰੂ ਅਰਜਨ ਦੇਵ ਬਣਾਇਆ

ਜਿਨ੍ਹਾਂ ਗੁਰੂ ਰਾਮਦਾਸ ਦੇ ਵਸਾਏ ਨਗਰ ਅੰਮ੍ਰਿਤਸਰ ਵਿਚ ਅੰਮ੍ਰਿਤ ਸਰੋਵਰ ਦੇ ਵਿਚਕਾਰ ਸ੍ਰੀ ਹਰਮੰਦਰ ਸਾਹਿਬ ਦੀ ਉਸਾਰੀ ਕਰਵਾਈ। ਅਤੇ ਆਦਿ ਬੀੜ ਦੀ ਸੰਪਾਦਨਾ ਕਰਕੇ (ਗੁਰੂ) ਗਰੰਥ ਸਾਹਿਬ ਦਾ ਪ੍ਰਕਾਸ਼ ਕਰਕੇ 1606 ਵਿਚ ਜਹਾਂਗੀਰ ਬਾਦਸ਼ਾਹ ਦੇ ਹੁਕਮ ਅਨੁਸਾਰ ਲਾਹੌਰ ਵਿਚ ਤੱਤੀਆਂ ਤਵੀਆਂ ਤੇ ਬਿਠਾ ਕੇ ਤੇ ਗਰਮ ਉਲਬਦੇ ਪਾਣੀ ਵਿਚ ਬਿਠਾਉਣ ਪਿਛੋਂ ਸ਼ਹੀਦ ਕੀਤਾ ਗਿਆ। ਇਸ ਪਿਛੋਂ ਉਹਨਾਂ ਦੇ ਸਪੁੱਤਰ ਸ੍ਰੀ ਹਰਗੋਬਿੰਦ ਸਾਹਿਬ ਛੇਵੀਂ ਨਾਨਕ-ਜੋਤ 1606 ਵਿਚ ਹੀ ਬਣੇ। ਆਪ ਦੇ ਗੁਰਦੇਵ ਪਿਤਾ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਗੁਰਗੱਦੀ ਦੀਆਂ ਜ਼ਿੰਮੇਵਾਰੀਆਂ ਦੇ ਯੋਗ ਜਾਣ ਕੇ ਆਪਣੇ ਪੋਤਰੇ ਸ੍ਰੀ ਹਰਿ ਰਾਏ ਜੀ ਨੂੰ ਗੁਰਗੱਦੀ ਦੇ ਕੇ ਸੱਤਵੀਂ ਨਾਨਕ-ਜੋਤ ਬਣਾਇਆ ਤੇ ਇਸ ਤੋਂ 21 ਸਾਲ ਪਿਛੋਂ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਐਲਾਨ ਅਨੁਸਾਰ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੌਵੀਂ ਨਾਨਕ ਜੋਤ ਬਣੇ। ਇਸੇ ਤਰ੍ਹਾਂ ਪਰਿਵਾਰਿਕ ਪਿੱਛੋਕੜ ਵਿਚ ਮਾਤਾ ਗੰਗਾ ਜੀ ਗੁਰੂ ਤੇਗ ਬਹਾਦਰ ਜੀ ਦੀ ਦਾਦੀ ਤੇ ਮਾਤਾ ਭਾਨੀ ਜੀ ਪੜਦਾਦੀ ਲੱਗਦੇ ਸਨ।

## ਬਾਲਪਨ

ਸਿੱਖ ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਗੁਰਦੇਵ ਪਿਤਾ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੂੰ ਜਦੋਂ ਇਹ ਸਮਾਚਾਰ ਮਿਲਿਆ, ਕਿ ਉਹਨਾਂ ਦੇ ਘਰ ਪੰਜਵੇਂ ਬਾਲਕ ਦਾ ਜਨਮ ਹੋਇਆ ਹੈ ਤਾਂ ਗੁਰਦੇਵ ਪਿਤਾ ਪੰਜ ਸਿੱਖਾਂ ਸਮੇਤ ਸ੍ਰੀ ਅਕਾਲ ਤਖਤ ਸਾਹਿਬ ਦੇ ਸਥਾਨ ਤੋਂ ਚੱਲ ਕੇ ਆਪਣੇ ਨਿਵਾਸ ਅਸਥਾਨ ਗੁਰੂ ਕੇ ਮਹਿਲ ਪਹੁੰਚੇ, ਅਤੇ ਬਾਲਕ ਨੂੰ ਵੇਖਦਿਆਂ ਹੀ ਇਹਦੇ ਮਸਤਕ ਤੋਂ ਬਾਲਕ ਦੀ ਸ਼ਖ਼ਸੀਅਤ ਬਾਰੇ ਸਭ ਕੁਝ ਪੜ੍ਹ ਲਿਆ। ਫਿਰ ਆਪ ਨੇ ਬਚਨ ਉਚਾਰਿਆ ਕਿ ਇਹ ਸਾਡਾ ਸਪੁੱਤਰ ਬੜਾ ਵੱਡਾ ਤਿਆਗੀ, ਤਪੱਸਵੀ ਤੇ ਸੂਰਬੀਰ ਹੋਵੇਗਾ। ਕੁਝ ਪੁਰਾਤਨ ਲਿਖਾਰੀਆਂ ਅਨੁਸਾਰ ਇਸ ਸਮੇਂ ਨਾਮ ਤਿਆਗ ਮੱਲ ਰਖਿਆ ਗਿਆ ਤੇ ਪਿਛੋਂ ਕਰਤਾਰਪੁਰ ਦੇ ਯੁੱਧ ਸਮੇਂ ਤੇਗ ਚਲਾਉਣ ਦੇ ਕਰਤੱਵ ਦਿਖਾਉਣ ਤੇ ਨਾਂ ਤੇਗ ਬਹਾਦਰ ਬਣ ਗਿਆ। ਪ੍ਰੋ. ਕਰਤਾਰ ਸਿੰਘ ਨੇ ਆਪਣੀ ਪੁਸਤਕ ਸਿਖ ਇਤਿਹਾਸ ਵਿਚ ਸ੍ਰੀ ਤੇਗ਼ ਬਹਾਦਰ ਦੇ ਨਾਮ-ਕਰਨ ਬਾਰੇ ਲਿਖਿਆ ਹੈ ਕਿ ਬਾਲਕ ਨੂੰ ਵੇਖਦਿਆਂ ਹੀ ਗੁਰੂ ਹਰਗੋਬਿੰਦ ਨੇ ਕਿਹਾ, "ਸਾਡਾ ਇਹ ਪੁੱਤਰ ਬੜਾ ਬਲੀ, ਸੂਰਬੀਰ ਤੇ ਤੇਗ਼ ਦਾ ਧਨੀ ਹੋਵੇਗਾ। ਅਸੀਂ ਇਸ ਦਾ ਨਾਂ ਤੇਗ ਬਹਾਦਰ ਰਖਦੇ ਹਾਂ।"

ਸੰਸਾਰ ਯਾਤਰਾ ਦੇ ਮੁਢਲੇ ਦੋ ਤਿੰਨ ਸਾਲਾਂ ਵਿਚ ਹੀ ਬਾਲਕ ਸ੍ਰੀ ਤੇਗ਼ ਬਹਾਦਰ ਦੀਆਂ ਅਸਾਧਾਰਨ ਰੁਚੀਆਂ ਸਾਹਮਣੇ ਆਉਣ ਲਗ ਪਈਆਂ। ਨਾ ਕਦੇ ਰੋਂਦੇ ਤੇ ਨਾ ਕਦੇ ਲੇਟੇ ਹੋਏ ਕਾਹਲੇ ਪੈਂਦੇ। ਆਮ ਬਾਲਕ ਤਾਂ ਜੀਵਨ ਦੇ ਮੁਢਲੇ ਸਾਲਾਂ ਵਿਚ ਚਾਹੁੰਦੇ ਨੇ ਕਿ ਉਹਨਾਂ ਨੂੰ ਚੁੱਕੀ ਰੱਖਿਆ ਜਾਏ ਜਾਂ ਕੋਈ ਉਹਨਾਂ ਨੂੰ ਖਿਡਾਉਂਦਾ ਰਹੇ, ਪਰ ਸ੍ਰੀ ਤੇਗ ਬਹਾਦਰ ਸ਼ਾਂਤੀ ਨਾਲ ਲੇਟੇ ਰਹਿੰਦੇ। ਜਦੋਂ ਉਹਨਾਂ ਨੇ ਬੈਠਣਾ ਸ਼ੁਰੂ ਕੀਤਾ ਤਾਂ ਘੰਟਿਆਂ ਬੱਧੀ ਬੈਠੇ ਰਹਿੰਦੇ ਤੇ ਇਉਂ ਸ਼ਾਂਤ ਚਿਤ ਲੱਗਦੇ ਜਿਵੇਂ ਸਮਾਧੀ ਲਾਈ ਹੋਵੇ। ਜਿਹੜਾ ਗੁਣ ਬਿਨਾ ਹਿੱਲੇ ਜੁੱਲੇ ਤੇ ਬੋਲੇ ਦੇ ਪਿਛੋਂ ਪ੍ਰਗਟ ਹੋਇਆ ਉਹ ਜੀਵਨ ਦੇ ਮੁਢਲੇ ਸਾਲਾਂ ਵਿਚ ਹੀ ਨਜ਼ਰ ਆ ਰਿਹਾ ਸੀ।

ਮਾਤਾ ਨਾਨਕੀ ਕਈ ਵਾਰ ਚਿੰਤਾਜਨਕ ਹੋ ਕੇ ਆਪਣੇ ਗੁਰਦੇਵ ਪਤੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨਾਲ ਇਸ ਬਾਰੇ ਗੱਲ ਕਰਦੀ ਤਾਂ ਅੱਗੋਂ ਗੁਰੂ ਹਰਗੋਬਿੰਦ ਸਾਹਿਬ ਇਹ ਕਹਿ ਕੇ ਧੀਰਜ ਦਿਵਾਇਆ ਕਰਦੇ ਸਨ ਕਿ ਸਾਡੇ ਇਸ ਸਪੁੱਤਰ ਨੇ ਕੁਝ ਵਿਸ਼ੇਸ਼ ਕੰਮ ਵੱਡੇ ਹੋ ਕੇ ਕਰਨੇ ਨੇ। ਇਸ ਦੀ ਅੰਤਰ ਆਤਮਾ ਨੂੰ ਧੁਰੋਂ ਇਸ ਗੱਲ ਦਾ ਗਿਆਨ ਪ੍ਰਾਪਤ ਹੈ। ਇਸ ਕਰਕੇ ਇਹ ਬਾਲ ਅਵਸਥਾ ਤੋਂ ਹੀ ਭਵਿੱਖਤ ਦੇ ਕਾਰਜ ਦੀ ਤਿਆਰੀ ਕਰ ਰਿਹਾ ਹੈ। ਇਹ ਸੰਤ ਸਰੂਪ, ਅਡੋਲ ਚਿੱਤ, ਡੂੰਘਾ ਵਿਚਾਰਵਾਨ, ਤਿਆਗੀ, ਗੰਭੀਰ, ਦਲੇਰ ਤੇ ਨਿਰਭੈ ਸੁਭਾਅ ਪ੍ਰਤੀਤ ਹੁੰਦਾ ਹੈ।

ਜਦੋਂ ਸ੍ਰੀ ਤੇਗ਼ ਬਹਾਦਰ ਨੇ ਤੁਰਨਾ ਸ਼ੁਰੂ ਕੀਤਾ ਤਾਂ ਆਪਣੀਆਂ ਛੋਟੀਆਂ ਛੋਟੀਆਂ ਲੱਤਾਂ ਦੇ ਸਹਾਰੇ ਤੁਰ ਕੇ ਪਿਤਾ ਸ੍ਰੀ ਗੁਰੂ ਹਰਗੋਬਿੰਦ ਪਾਸ ਪਹੁੰਚ ਜਾਂਦੇ ਤੇ ਜੇਕਰ ਉਹ ਅੱਗੋਂ ਇਸ਼ਾਰਾ ਕਰਦੇ ਤਾਂ ਆਪ ਝਟ ਉਹਨਾਂ ਦੀ ਗੋਦੀ ਵਿਚ ਜਾ ਬੈਠਦੇ। ਖੁਸ਼ ਹੁੰਦੇ ਤੇ ਲਾਡ ਪਿਆਰ ਨਾਲ ਉਹਨਾਂ ਦੀ ਗੋਦੀ ਵਿਚ ਚੋਖਾ ਚਿਰ ਬੈਠੇ ਰਹਿੰਦੇ ਪਰ ਜਦੋਂ ਵੇਖਦੇ ਕਿ ਪਿਤਾ ਜੀ ਸਮਾਧੀ ਲਾਈ ਪਰਮਾਤਮਾ ਦੀ ਭਗਤੀ ਵਿਚ ਲੀਨ ਬੈਠੇ ਹਨ ਤਾਂ ਬਾਲਕ ਤੇਗ਼ ਬਹਾਦਰ ਵੀ ਬਿਨਾਂ ਬੋਲੇ ਚੁਪ ਚੁਪੀਤੇ ਨੇੜੇ ਆ ਕੇ ਬੈਠ ਜਾਂਦੇ ਤੇ ਗੁਰਦੇਵ ਪਿਤਾ ਵਾਂਗ ਹੀ ਚੌਂਕੜੀ ਮਾਰ ਕੇ ਬੈਠ ਜਾਂਦੇ। ਉਹਨਾਂ ਵਾਂਗ ਹੀ ਅੱਖਾਂ ਮੀਟ ਲੈਂਦੇ ਤੇ ਇਉਂ ਜਾਪਦਾ ਜਿਵੇਂ ਸਮਾਧੀ ਲੱਗ ਗਈ ਏ। ਫਿਰ ਉਦੋਂ ਸਮਾਧੀ ਖੁਲ੍ਹਦੀ ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਆਪ ਆਵਾਜ਼ ਦੇਂਦੇ ਜਾਂ ਨੇੜੇ ਹੋ ਕੇ ਪਿਆਰ ਨਾਲ ਸੀਸ ਤੇ ਆਪਣੇ ਪਵਿੱਤਰ ਹੱਥਾਂ ਦੀ ਛੋਹ ਬਖਸ਼ਦੇ।

ਛੇਵੀਂ ਨਾਨਕ-ਜੋਤ ਗੁਰੂ ਹਰਗੋਬਿੰਦ ਸਾਹਿਬ ਨੇ ਬਹੁਤ ਛੋਟੀ ਅਵਸਥਾ ਵਿਚ ਹੀ ਇਹਨਾਂ ਦੀ ਪੜ੍ਹਾਈ ਲਿਖਾਈ ਦਾ ਕਾਰਜ ਸ਼ੁਰੂ ਕਰਵਾ ਦਿਤਾ। ਭਾਈ ਗੁਰਦਾਸ ਜੀ ਨੂੰ ਆਪ ਦਾ ਪਹਿਲਾ ਅਧਿਆਪਕ ਨਿਯੁਕਤ ਕੀਤਾ। ਉਹਨਾਂ ਨੇ ਪਹਿਲਾਂ ਪੰਜਾਬੀ ਪੜ੍ਹਾਈ ਤਾਂ ਕਿ ਮਾਤਭਾਸ਼ਾ ਦਾ ਗਿਆਨ ਪ੍ਰਾਪਤ ਕਰਨ ਦੇ ਨਾਲ ਨਾਲ ਗੁਰਬਾਣੀ ਵੀ ਪੜ੍ਹ ਤੇ ਸਮਝ ਸੱਕਣ। ਫਿਰ ਫਾਰਸੀ ਤੇ ਸੰਸਕ੍ਰਿਤ ਆਦਿ ਭਾਸ਼ਾਵਾਂ ਤੇ ਗਣਿਤ ਵਿਦਿਆ ਵੀ 6, 7 ਸਾਲ ਦੀ ਆਯੂ ਤੱਕ ਸਿੱਖ ਲਈ। ਗੁਰੂ ਹਰਗੋਬਿੰਦ ਸਾਹਿਬ ਨੇ ਜਦ ਇਹ ਦੇਖਿਆ ਕਿ ਕਈ ਭਾਸ਼ਾਵਾਂ ਸਿਖ ਲਈਆਂ ਹਨ ਤਾਂ ਉਹਨਾਂ ਆਦੇਸ਼ ਦਿਤਾ ਕਿ ਦੇਸ਼ ਦੇ ਧਰਮ ਗ੍ਰੰਥਾਂ ਦਾ ਗਿਆਨ ਦਿਤਾ ਜਾਏ ਤਾਂ ਕਿ ਸਭ ਧਰਮਾਂ ਦੀ ਬੁਨਿਆਦੀ ਸਿਖਿਆ ਦਾ ਪਤਾ ਲੱਗੇ। ਇਹਦੇ ਨਾਲ ਹੀ ਇਹ ਵੀ ਆਗਿਆ ਹੋਈ ਕਿ ਇਸ ਛੋਟੀ ਅਵਸਥਾ ਵਿਚ ਹੀ ਇਹਨਾਂ ਨੂੰ ਸ਼ਸਤਰ ਵਿਦਿਆ ਦਿਤੀ ਜਾਏ। ਪਹਿਲਾਂ ਸੋਟੀਆਂ ਨਾਲ ਗਤਕਾ ਖੇਡਣ ਦੀ ਸਿਖਲਾਈ ਹੋਈ। ਨੇਜ਼ੇ ਨਾਲ ਵੈਰੀ ਦਾ ਟਾਕਰਾ ਕਰਨ ਤੇ ਤੀਰ ਕਮਾਨ ਨਾਲ ਨਿਸ਼ਾਨਾ ਬੰਨ ਕੇ ਯੁੱਧ-ਖੇਤਰ ਵਿਚ ਮੁਕਾਬਲਾ ਕਰਨ ਦੀ ਜਾਚ ਸਿਖਾ ਲਈ ਗਈ। ਇਹਦੇ ਨਾਲ ਹੀ ਘੋੜ ਸਵਾਰੀ ਕਰਨ ਲੱਗ ਪਏ। ਇਉਂ ਬਹੁਤ ਛੋਟੀ ਅਵਸਥਾ ਵਿਚ ਹੀ ਸ਼ਾਸਤਰ ਤੇ ਸ਼ਸਤਰ ਦੇ ਖੇਤਰਾਂ ਵਿਚ ਨਿਪੁੰਨ ਹੋ ਗਏ। ਕਈ ਵਾਰ ਜਦੋਂ ਗੁਰਦੇਵ ਪਿਤਾ ਅੰਮ੍ਰਿਤਸਰ ਵਿਚ ਸ਼ਸਤਰ ਵਿਦਿਆ ਦੇ ਮੁਕਾਬਲੇ ਕਰਾਉਂਦੇ ਤਾਂ ਸ੍ਰੀ ਤੇਗ਼ ਬਹਦਾਰ ਆਪਣੇ ਆਯੂ ਦੇ ਬਾਲਕਾਂ ਨਾਲ ਸ਼ਸਤਰ ਵਿਦਿਆ ਦੇ ਜੌਹਰ ਵਿਖਾਉਂਦੇ ਤਾਂ ਵੱਡੇ ਜੋਧੇ ਵੀ ਪ੍ਰਸੰਸਾ ਕਰਦੇ ਤੇ ਉਹਨਾਂ ਦੀ ਜ਼ਬਾਨ ਤੇ ਇਹ ਸ਼ਬਦ ਹੁੰਦੇ ਕਿ ਵੱਡੇ ਹੋ ਕੇ ਇਸ ਸਾਹਿਬਜ਼ਾਦੇ ਦਾ ਕਿਸੇ ਖੇਤਰ ਵਿਚ ਵੀ ਮੁਕਾਬਲਾ ਕਰਨਾ ਅਤਿ ਕਠਿਨ ਹੋਏਗਾ।

ਇਸ ਤਰ੍ਹਾਂ ਆਪਣੀ ਸੰਸਾਰ ਯਾਤਰਾ ਦੇ ਪਹਿਲੇ ਨੌ ਸਾਲ ਸ੍ਰੀ ਤੇਗ਼ ਬਹਾਦਰ ਜੀ ਨੇ ਆਪਣੇ ਗੁਰਦੇਵ ਪਿਤਾ ਦੇ ਪਰਿਵਾਰ ਵਿਚ ਰਹਿੰਦੀਆਂ ਅੰਮ੍ਰਿਤਸਰ ਬਿਤਾਏ। ਸਿੱਖ ਸੰਗਤਾਂ ਇਹਨਾਂ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਨਿਖਰਦੀ ਵੇਖ ਕੇ ਗੱਦ ਗੱਦ ਹੋ ਜਾਂਦੀਆਂ। ਲੋਕਾਂ ਵਿਚ ਇਹ ਪ੍ਰਭਾਵ ਵੀ ਪ੍ਰਚਲਤ ਸੀ ਕਿ ਜਿਹੜਾ ਸਵੇਰੇ ਸਵੇਰੇ ਬਾਲਕ ਤੇਗ਼ ਬਹਾਦਰ ਦੇ ਦਰਸ਼ਨ ਕਰ ਲਵੇ ਉਹਦਾ ਸਾਰਾ ਦਿਨ ਖ਼ੁਸ਼ੀ ਤੇ ਪ੍ਰਸੰਨਤਾ ਦੇ ਵਾਤਾਵਰਣ ਵਿਚ ਬੀਤਦਾ ਹੈ।

1630 ਵਿਚ ਗੁਰੂ ਹਰਗੋਬਿੰਦ ਸਾਹਿਬ ਨੇ ਫੈਸਲਾ ਕੀਤਾ ਕਿ ਉਹ ਅੰਮ੍ਰਿਤਸਰ ਦੀ ਥਾਂ ਗੁਰੂ ਅਰਜਨ ਦੇਵ ਜੀ ਦੇ ਦੁਆਬੇ ਵਿਚ ਵਸਾਏ ਨਗਰ ਕਰਤਾਰਪੁਰ ਵਿਚ ਨਿਵਾਸ ਕਰਨਗੇ ਤਾਂ ਸ੍ਰੀ ਤੇਗ਼ ਬਹਾਦਰ ਵੀ ਗੁਰੂ ਪਰਿਵਾਰ ਨਾਲ ਅੰਮ੍ਰਿਤਸਰ ਤੋਂ ਕਰਤਾਰਪੁਰ ਦੁਆਬਾ ਲਈ ਚਲ ਪਏ।

# 3. ਕਰਤਾਰਪੁਰ ਨਿਵਾਸ

ਮੁਗ਼ਲ ਬਾਦਸ਼ਾਹ ਜਹਾਂਗੀਰ ਆਪਣੇ ਜੀਵਨ ਕਾਲ ਦੇ ਅੰਤਲੇ ਸਾਲਾਂ ਵਿਚ ਸ੍ਰੀ ਗੁਰੂ ਹਰਗੋਬਿੰਦ ਦਾ ਮਿੱਤਰ ਬਣ ਕੇ ਰਿਹਾ ਪਰ ਅਕਤੂਬਰ 1627 ਵਿਚ ਉਹਦੇ ਚਲਾਣਾ ਕਰ ਜਾਣ ਤੇ ਦੇਸ਼ ਦੀ ਰਾਜਸੀ ਦਸ਼ਾ ਬਦਲ ਗਈ। ਰਾਜ ਵਿਚ ਉਥਲ ਪੁਥਲ ਹੋਈ ਤੇ ਸ਼ਾਹ ਜਹਾਨ ਬਾਦਸ਼ਾਹ ਬਣਿਆ। ਉਹ ਧਾਰਮਿਕ ਕੱਟੜਤਾ ਦਾ ਹਾਮੀ ਸੀ। ਰਾਜ ਸੰਭਾਲਦਿਆਂ ਉਹਨੇ ਮੰਦਰਾਂ ਦੀ ਉਸਾਰੀ ਤੇ ਪਾਬੰਦੀ ਲਗਵਾ ਦਿਤੀ ਤੇ ਜਦੋਂ ਉਹ ਲਾਹੌਰ ਆਇਆ ਤਾਂ ਗੁਰੂ ਘਰ ਦੇ ਦੋਖੀਆਂ ਤੇ ਚੁਗਲਖੋਰਾਂ ਨੇ ਅਜਿਹਾ ਵਾਤਾਵਰਣ ਪੈਦਾ ਕਰ ਲਿਆ ਕਿ ਸ਼ਾਹ ਜਹਾਨ ਦੇ ਰਾਜ ਵਿਚ ਪਹਿਲੀ ਵਾਰ ਸੱਤ ਹਜ਼ਾਰ ਮੁਗ਼ਲ ਫੌਜ ਅੰਮ੍ਰਿਤਸਰ ਤੇ ਹਮਲਾ ਕਰਨ ਲਈ ਭੇਜੀ ਗਈ। ਉਹਨਾਂ ਦਿਨਾਂ ਵਿਚ ਹੀ ਗੁਰੂ ਹਰਗੋਬਿੰਦ ਸਾਹਿਬ ਦੀ ਸਪੁੱਤਰੀ ਬੀਬੀ ਵੀਰੋ ਦਾ ਵਿਆਹ ਸੀ। ਇਸ ਲਈ ਗੁਰੂ ਸਾਹਿਬ ਨੇ ਬੀਬੀ ਵੀਰੋ ਦਾ ਵਿਆਹ ਅੰਮ੍ਰਿਤਸਰ ਦੀ ਥਾਂ ਝਬਾਲ ਜਾ ਕੇ ਕੀਤਾ। ਅੰਮ੍ਰਿਤਸਰ ਤੇ ਹਮਲਾ ਕਰਕੇ ਆਈ ਮੁਗ਼ਲ ਫੌਜ ਨਾਲ ਡੱਟਵੀਂ ਲੜਾਈ ਵਿਚ ਮੁਗ਼ਲ ਫੌਜ ਦਾ ਸੈਨਾਪਤੀ ਮੁਖਲਸ ਖਾਂ ਮਾਰਿਆ ਗਿਆ। ਇਹ ਜੰਗ ਜਿੱਤੀ ਗਈ। ਗੁਰੂ ਹਰਗੋਬਿੰਦ ਸਾਹਿਬ ਨੇ ਇਹੋ ਜਿਹੇ ਵਾਤਾਵਰਣ ਵਿਚ ਕੁਝ ਸਮੇਂ ਲਈ ਅੰਮ੍ਰਿਤਸਰ ਤੋਂ ਬਾਹਰ ਪਰਿਵਾਰ ਨੂੰ ਭੇਜਣ ਦਾ ਮਨ ਬਣਾਇਆ ਤੇ ਉਪਰਥੱਲੀ ਸ਼ਾਹੀ ਫੌਜ ਨਾਲ ਹੋਈਆਂ ਝੜਪਾਂ ਦੇ ਫਲਸਰੂਪ ਸਿੱਖ ਲੋਕ ਲਹਿਰ ਨੂੰ ਹੋਰ ਵਧੇਰੇ ਜਥੇਬੰਦ ਕਰਨ ਲਈ 1630 ਵਿਚ ਪਰਿਵਾਰ ਸਮੇਤ ਅੰਮ੍ਰਿਤਸਰ ਤੋਂ ਚੱਲ ਪਏ।[1] ਸ੍ਰੀ ਦਰਬਾਰ ਸਾਹਿਬ ਤੇ ਅਕਾਲ ਤਖਤ ਸਾਹਿਬ ਦੀ ਸੇਵਾ ਸੰਭਾਲ ਤੇ ਰਾਖੀ ਦੇ ਕੰਮ ਲਈ ਸਿੱਖਾਂ ਦੇ ਇਕ ਵੱਡੇ ਜਥੇ ਨੂੰ ਅੰਮ੍ਰਿਤਸਰ ਛਡਿਆ।

ਸਾਰਾ ਗੁਰੂ ਪਰਿਵਾਰ ਪਹਿਲਾਂ ਤਰਨਤਾਰਨ ਪਹੁੰਚਿਆ ਤੇ ਪੰਜਵੀਂ ਨਾਨਕ-ਜੋਤ ਗੁਰੂ ਅਰਜਨ ਦੇਵ ਦੇ ਵਸਾਏ ਇਸ ਨਗਰ ਤੇ ਸਰੋਵਰ ਕੰਢੇ ਉਸਾਰੇ ਗੁਰ ਅਸਥਾਨ ਦੇ ਦਰਸ਼ਨ ਕੀਤੇ, ਸਿੱਖ ਸੰਗਤਾਂ ਨੂੰ ਨਿਹਾਲ ਕੀਤਾ ਤੇ ਫਿਰ ਗੁਰੂ ਅੰਗਦ ਸਾਹਿਬ ਦੇ ਅਸਥਾਨ ਖਡੂਰ ਸਾਹਿਬ ਵਿਚ ਮਾਝੇ ਦੀ ਸਿੱਖ ਸੰਗਤ ਨੂੰ ਸਮੇਂ ਦੀ ਰਾਜਸੀ ਸਥਿਤੀ ਦਾ ਗਿਆਨ ਦੇ ਕੇ ਗੋਇੰਦਵਾਲ ਆ ਪੜਾ ਕੀਤਾ।[2] ਗੋਇੰਦਵਾਲ ਗੁਰੂ ਅਮਰਦਾਸ ਜੀ ਦਾ ਵਸਾਇਆ ਉਹ ਅਸਥਾਨ ਹੈ ਜਿਥੇ ਉਹਨਾਂ ਆਪਣੀ ਗੁਰਿਆਈ ਸਮੇਂ, ਰਹਿ ਕੇ ਸਿੱਖ ਲੋਕ ਲਹਿਰ ਨੂੰ ਜਥੇਬੰਦ ਕੀਤਾ। ਇਥੇ ਹੀ ਗੁਰੂ ਰਾਮਦਾਸ ਨੂੰ ਗੁਰਿਆਈ ਮਿਲੀ ਤੇ ਉਹ ਜੋਤੀ ਜੋਤਿ ਸਮਾਏ। ਇਥੇ ਹੀ ਗੁਰੂ ਅਰਜਨ ਦੇਵ ਜੀ ਦਾ ਜਨਮ ਅਸਥਾਨ ਹੈ। ਇਉਂ ਪਰਿਵਾਰ ਨਾਲ 9 ਸਾਲ ਦੀ ਉਮਰ ਵਿਚ ਸ੍ਰੀ ਤੇਗ਼ ਬਹਾਦਰ ਜੀ ਨੇ ਆਪਣੇ ਪਿਤਾਮਾ ਦੇ ਅਸਥਾਨਾਂ ਦੇ ਪਹਿਲੀ ਵਾਰ ਦਰਸ਼ਨ ਦੀਦਾਰੇ ਕੀਤੇ। ਗੋਇੰਦਵਾਲ ਵਿਚ ਹੀ ਭਾਈ ਗੁਰਦਾਸ ਜੀ ਦੀ ਰਿਹਾਇਸ਼ ਸੀ। ਕਈ ਮਹੀਨੇ

ਗੁਰੂ ਪਰਿਵਾਰ ਗੋਇੰਦਵਾਲ ਰਿਹਾ। ਗੁਰੂ ਹਰਗੋਬਿੰਦ ਸਾਹਿਬ ਪਰਿਵਾਰ ਨੂੰ ਗੋਇੰਦਵਾਲ ਛੱਡ ਕੇ ਇਸ ਸਮੇਂ ਕਈ ਵਾਰ ਦੂਰ ਦੁਰਾਡੇ ਜਾਂਦੇ ਰਹੇ। ਭਾਈ ਗੁਰਦਾਸ, ਬਾਬਾ ਸੁੰਦਰ ਜੀ ਆਦਿ ਪਰਿਵਾਰ ਦੀ ਸੇਵਾ ਸੰਭਾਲ ਤੇ ਸਾਹਿਬਜ਼ਾਦਿਆਂ ਨੂੰ ਆਪਣੇ ਕਰਤੱਵ ਪਾਲਣ ਦੀ ਸਿਖਲਾਈ ਦੇਂਦੇ ਰਹੇ।

ਗੁਰੂ ਹਰਗੋਬਿੰਦ ਸਾਹਿਬ ਨੇ ਸ਼ਾਹ ਜਹਾਨ ਦੀ ਕੁਟਲ ਨੀਤੀ ਨੂੰ ਪਹਿਲਾਂ ਹੀ ਭਾਂਪ ਲਿਆ ਸੀ ਤੇ ਉਹ ਜਾਣਦੇ ਸਨ ਕਿ ਸਾਈਂ ਮੀਆਂ ਮੀਰ ਵਲੋਂ ਗੁਰੂ ਜੀ ਪਾਸ ਭੇਜੀ ਮੁਸਲਮਾਨ ਭਗਤਣੀ ਕੌਲਾਂ ਨੂੰ ਲਿਜਾਣ ਲਈ ਕੋਈ ਕਾਰਵਾਈ ਹੋ ਸਕਦੀ ਹੈ ਤੇ ਉਨ੍ਹਾਂ ਨੇ ਮਾਈ ਕੌਲਾਂ ਨੂੰ ਪਹਿਲਾਂ ਹੀ ਕਰਤਾਰਪੁਰ ਦੁਆਬਾ ਭੇਜ ਦਿਤਾ ਹੋਇਆ ਸੀ। ਗੋਇੰਦਵਾਲ ਵਿਚ ਹੀ ਗੁਰੂ ਹਰਗੋਬਿੰਦ ਸਾਹਿਬ ਨੂੰ ਇਹ ਖ਼ਬਰ ਮਿਲੀ ਕਿ ਮਾਈ ਕੌਲਾਂ ਕਰਤਾਰਪੁਰ ਵਿਚ ਗੁਜਰ ਗਈ ਹੈ। ਗੁਰੂ ਜੀ ਤੁਰੰਤ ਕਰਤਾਰਪੁਰ ਪਹੁੰਚੇ ਤੇ ਕੌਲਾਂ ਦੇ ਸਰੀਰ ਨੂੰ ਮੁਸਲਮਾਨੀ ਢੰਗ ਤਰੀਕੇ ਨਾਲ ਕਰਤਾਰਪੁਰ ਵਿਚ ਹੀ ਦਫਨਾਇਆ।[1] ਫਿਰ ਅੰਮ੍ਰਿਤਸਰ ਆ ਕੇ ਕੌਲਾਂ ਦੀ ਯਾਦ ਵਿਚ ਕੌਲਸਰ ਸਰੋਵਰ ਬਣਵਾਇਆ ਜੋ ਬਾਬਾ ਅਟੱਲ ਦੀ ਯਾਦਗਾਰ ਦੇ ਬਿਲਕੁਲ ਨਾਲ ਹੈ।

ਬਾਬਾ ਬੁੱਢਾ ਜੀ ਬ੍ਰਹਮ ਗਿਆਨੀ ਨੇ ਆਪਣਾ ਅੰਤਮ ਸਮਾਂ ਨੇੜੇ ਆਇਆ ਜਾਣ ਕੇ ਗੁਰੂ ਸਾਹਿਬ ਨੂੰ ਯਾਦ ਕੀਤਾ। ਗੁਰੂ ਹਰਗੋਬਿੰਦ ਸਾਹਿਬ ਅੰਮ੍ਰਿਤਸਰ ਆਏ ਅਤੇ ਬਾਬਾ ਬੁੱਢਾ ਜੀ ਦਾ ਅੰਤਮ ਸਸਕਾਰ ਆਪ ਕੀਤਾ। ਬਾਬਾ ਬੁੱਢਾ ਜੀ ਆਪਣੇ ਅੰਤਮ ਸਮੇਂ ਤੱਕ ਸ੍ਰੀ ਦਰਬਾਰ ਸਾਹਿਬ ਦੇ ਮੁਖ ਗ੍ਰੰਥੀ ਸਨ। ਗੁਰੂ ਹਰਗੋਬਿੰਦ ਸਾਹਿਬ ਨੇ ਉਹਨਾਂ ਦੀ ਥਾਂ ਦਰਬਾਰ ਸਾਹਿਬ ਦੀ ਸੇਵਾ ਸੰਭਾਲ ਭਾਈ ਭਾਨਾ ਜੀ ਨੂੰ ਬਖਸ਼ੀ।

ਇਹਨਾਂ ਦਿਨਾਂ ਵਿਚ ਹੀ ਗੁਰੂ ਸਾਹਿਬ ਨੂੰ ਹਰਗੋਬਿੰਦਪੁਰੇ ਵਿਚ ਦੂਜੀ ਜੰਗ ਲੜਨੀ ਪਈ। ਉਹ ਜੰਗ ਵੀ ਗੁਰੂ ਹਰਗੋਬਿੰਦ ਸਾਹਿਬ ਨੇ ਜਿੱਤ ਲਈ। ਜਦੋਂ ਗੋਇੰਦਵਾਲ ਸਾਹਿਬ ਇਸ ਜੰਗ ਦੀ ਖ਼ਬਰ ਪਹੁੰਚੀ ਤਾਂ ਸਾਰੇ ਗੁਰੂ ਪਰਿਵਾਰ ਵਿਚ ਖੁਸ਼ੀ ਦੀ ਲਹਿਰ ਦੌੜ ਗਈ। ਦਿਵਾਲੀ ਦੇ ਸਮੇਂ ਫਿਰ ਗੁਰੂ ਪਰਿਵਾਰ ਅੰਮ੍ਰਿਤਸਰ ਆਇਆ। ਪਰ ਛੇਤੀ ਹੀ ਗੁਰੂ ਪਰਿਵਾਰ ਮੁੜ ਗੋਇੰਦਵਾਲ ਆ ਗਿਆ। ਇਥੇ ਭਾਈ ਗੁਰਦਾਸ ਜੀ ਪ੍ਰਲੋਕ ਗਮਨ ਦੀ ਤਿਆਰੀ ਕਰ ਰਹੇ ਸਨ। ਭਾਈ ਗੁਰਦਾਸ ਜੀ ਦਾ ਨਿਵਾਸ ਅਸਥਾਨ ਗੋਇੰਦਵਾਲ ਗੁਰੂ ਅਮਰਦਾਸ ਜੀ ਦੇ ਨਿਵਾਸ ਅਸਥਾਨ ਦੇ ਬਿਲਕੁਲ ਪਿਛੇ ਸੀ। ਬ੍ਰਹਮ ਗਿਆਨੀ ਭਾਈ ਗੁਰਦਾਸ ਜੀ ਨਾਮ ਰਸ ਵਿਚ ਲੀਨ ਸਤਿਗੁਰੂ ਦੀਆਂ ਸ਼ੁਭ ਅਸੀਸਾਂ ਲੈ ਕੇ ਸਰੀਰ ਤਿਆਗ ਗਏ। ਗੁਰੂ ਹਰਗੋਬਿੰਦ ਸਾਹਿਬ ਨੇ ਆਪਣੇ ਹੱਥੀਂ ਉਨ੍ਹਾਂ ਦਾ ਸਸਕਾਰ ਕੀਤਾ। ਸ੍ਰੀ ਤੇਗ਼ ਬਹਾਦਰ ਦੇ ਸਾਹਮਣੇ ਤਿੰਨ ਚਾਰ ਸਾਲਾਂ ਵਿਚ ਪਹਿਲਾਂ ਅਟਲ ਰਾਇ, ਫੇਰ ਕੌਲਾਂ ਜੀ, ਫੇਰ ਬਾਬਾ ਬੁੱਢਾ ਜੀ ਤੇ ਹੁਣ ਭਾਈ ਗੁਰਦਾਸ ਜੀ ਦਾ ਦਿਹਾਂਤ ਹੋਇਆ। ਇਹਨਾਂ ਘਟਨਾਵਾਂ ਕਾਰਣ ਸ੍ਰੀ ਤੇਗ਼ ਬਹਾਦਰ ਦੇ ਮਨ ਉਤੇ ਸੰਸਾਰ ਦੀ ਨਿਸਥਿਰਤਾ ਦਾ ਬੜਾ ਡੂੰਘਾ ਅਸਰ ਪਿਆ।

ਗੋਇੰਦਵਾਲ ਤੋਂ ਗੁਰੂ ਹਰ ਗੋਬਿੰਦ ਸਾਹਿਬ ਆਪਣੇ ਸਾਰੇ ਪਰਿਵਾਰ ਸਮੇਤ ਡਰਾਉਲੀ ਚਲੇ ਗਏ ਜਿਥੇ ਉਹਨਾਂ ਦੀ ਸਾਲੀ ਰਾਮੋ ਤੇ ਉਸ ਦੇ ਪਤੀ ਸਾਂਈਦਾਸ ਜੀ ਰਹਿੰਦੇ ਸਨ। ਸ੍ਰੀ ਤੇਗ਼ ਬਹਾਦਰ ਜੀ ਵੀ ਸਾਰੇ ਪਰਿਵਾਰ ਨਾਲ ਹੀ ਪਹਿਲੀ ਵਾਰ ਡਰਾਉਲੀ ਗਏ। ਇਸ ਇਲਾਕੇ ਦੀ ਕੁਦਰਤੀ ਚਹਿਲ ਪਹਿਲ ਤੇ ਜੰਗਲਾਂ ਦੀ ਇਕਾਂਤ ਤੋਂ ਸ੍ਰੀ ਤੇਗ਼ ਬਹਾਦਰ ਜੀ ਬੜੇ ਪ੍ਰਸੰਨ ਹੋਏ।[2] ਕੁਝ ਅਰਸੇ ਲਈ ਗੁਰੂ ਹਰਗੋਬਿੰਦ

ਜੀ ਆਪਣੇ ਮੁਸਲਮਾਨ ਸ਼ਰਧਾਲੂ ਰਾਇ ਜੋਧ ਦੇ ਪਿੰਡ ਗਏ। ਰਾਇ ਜੋਧ ਪਾਸ ਤਕਰੀਬਨ ਇਕ ਹਜ਼ਾਰ ਜੰਗਜੂ ਘੋੜ ਸਵਾਰ ਸੀ। ਜਦ ਰਾਇ ਜੋਧ ਨੂੰ ਪਤਾ ਲਗਾ ਕਿ ਮੁਗਲ ਸ਼ਾਹੀ ਫੌਜ ਉਨਾਂ ਉਤੇ ਅਚਾਨਕ ਹਮਲਾ ਕਰ ਰਹੀ ਹੈ ਉਸ ਨੇ ਤਿਆਰੀ ਕਰ ਲਈ। ਮੁਗਲਾਂ ਤੇ ਗੁਰੂ ਸਾਹਿਬ ਦੀਆਂ ਫੌਜਾਂ ਵਿਚਾਲੇ ਘਮਸਾਨ ਦੀ ਜੰਗ ਹੋਈ ਜਿਸ ਵਿਚ ਨੁਕਸਾਨ ਤਾਂ ਦੋਹਾਂ ਧਿਰਾਂ ਦਾ ਕਾਫੀ ਹੋਇਆ, ਪਰ ਜਿੱਤ ਗੁਰੂ ਹਰਗੋਬਿੰਦ ਸਾਹਿਬ ਦੀ ਹੋਈ।[5] ਗੁਰੂ ਹਰਗੋਬਿੰਦ ਸਾਹਿਬ ਆਪਣੀਆਂ ਫੌਜਾਂ ਸਮੇਤ ਕਰਤਾਰਪੁਰ ਹੀ ਆ ਗਏ। ਪਰਿਵਾਰ ਨੂੰ ਵੀ 1630 ਦੀਆਂ ਸਰਦੀਆਂ ਵਿਚ ਕਰਤਾਰਪੁਰ ਹੀ ਬੁਲਾ ਲਿਆ।

ਜਲੰਧਰ ਨੇੜੇ ਨਗਰ ਕਰਤਾਰਪੁਰ ਗੁਰੂ ਅਰਜਨ ਦੇਵ ਜੀ ਨੇ ਵਸਾਇਆ ਸੀ। ਇਸ ਬਾਰੇ ਇਤਿਹਾਸਕ ਲਿਖਤਾਂ ਵਿਚ ਲਿਖਿਆ ਹੋਇਆ ਮਿਲਦਾ ਹੈ ਕਿ ਗੁਰੂ ਹਰਗੋਬਿੰਦ ਸਾਹਿਬ ਜਦੋਂ ਪਰਿਵਾਰ ਸਮੇਤ ਡਰਾਉਲੀ ਆ ਕੇ ਟਿਕੇ ਹੋਏ ਸਨ ਤਾਂ ਜਲੰਧਰ ਦਾ ਸੂਬਾ ਅਜ਼ੀਮ ਖਾਂ ਗੁਰੂ ਜੀ ਦੇ ਦਰਸ਼ਨ ਲਈ ਆਇਆ। ਗੁਰੂ ਜੀ ਦਾ ਉਪਦੇਸ਼ ਤੇ ਹਰੀ ਕੀਰਤਨ ਸੁਣ ਕੇ, ਅਤੇ ਹਰੇਕ ਮਨੁੱਖ ਮਾਤਰ ਨੂੰ ਖੁੱਲ੍ਹਾ ਅਤੁਟ ਲੰਗਰ ਵਰਤਦਾ ਵੇਖ ਕੇ, ਉਹ ਬਹੁਤ ਖੁਸ਼ ਹੋਇਆ। ਉਸ ਨੇ ਬੇਨਤੀ ਕੀਤੀ ਸਚੇ ਪਾਤਸ਼ਾਹ! ਦੁਆਬੇ ਵਿਚ ਵੀ ਕੋਈ ਨਗਰ ਵਸਾਓ, ਧਰਮ ਅਸਥਾਨ ਬਣਾਓ ਅਤੇ ਇਸ ਇਲਾਕੇ ਨੂੰ ਭਾਗ ਲਾਓ। ਅਜ਼ੀਮ ਖਾਂ ਦੀ ਬੇਨਤੀ ਮੰਨ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਨ 1593 ਨੂੰ ਕਰਤਾਰਪੁਰ ਦੀ ਨੀਂਹ ਰੱਖੀ। ਨਗਰ ਛੇਤੀ ਵੱਸ ਗਿਆ। ਸੰਨ 1598 ਵਿਚ ਅਕਬਰ ਬਾਦਸ਼ਾਹ ਵਲੋਂ 9 ਕੁ ਹਜ਼ਾਰ ਘੁਮਾ ਜ਼ਮੀਨ ਦਾ ਪਟਾ ਗੁਰਦੁਆਰੇ ਦੇ ਨਾਂ ਲਾ ਦਿਤਾ ਗਿਆ।[6] ਇਥੇ ਗੁਰੂ ਜੀ ਨੇ ਆਪਣੇ ਨਿਵਾਸ ਲਈ 'ਸੀਸ ਮਹਲ' ਅਤੇ 'ਗੁਰੂ ਕੇ ਮਹਿਲ' ਬਣਵਾਏ। ਇਸ ਨਗਰ ਵਿਚ 1599 ਵਿਚ ਗੁਰੂ ਜੀ ਨੇ 'ਗੰਗਸਰ' ਖੂਹ ਲਵਾਇਆ। ਇਸ ਨਗਰ ਵਿਚ ਗੁਰੂ ਅਰਜਨ ਦੇਵ ਜੀ ਤੋਂ ਬਾਦ ਛੇਵੇਂ, ਸੱਤਵੇਂ ਤੇ ਨੌਵੇਂ ਸਤਿਗੁਰਾਂ ਨੇ ਨਿਵਾਸ ਕੀਤਾ। ਗੁਰੂ ਜੀ ਦੇ ਸਮੇਂ ਤੋਂ ਹੀ ਇਥੇ ਵਿਸਾਖੀ ਦਾ ਮੇਲਾ ਲੱਗਣਾ ਸ਼ੁਰੂ ਹੋਇਆ।

ਗੁਰੂ ਪਰਿਵਾਰ ਨੂੰ ਕਰਤਾਰਪੁਰ ਆਇਆਂ ਅਜੇ ਥੋੜ੍ਹੇ ਹੀ ਦਿਨ ਹੋਏ ਸਨ ਕਿ ਗੁਰੂ ਹਰਗੋਬਿੰਦ ਸਾਹਿਬ ਦੇ ਸਾਹਿਬਜ਼ਾਦਾ ਅਣੀ ਰਾਇ ਬਿਮਾਰ ਹੋ ਗਏ ਅਤੇ ਕੁਝ ਦਿਨਾਂ ਪਿਛੋਂ ਹੀ ਅਕਾਲ ਚਲਾਣਾ ਕਰ ਗਏ। ਇਸ ਤਰ੍ਹਾਂ ਕਰਤਾਰਪੁਰ ਆ ਕੇ ਸ੍ਰੀ ਤੇਗ਼ ਬਹਾਦਰ ਜੀ ਦਾ ਇਕ ਹੋਰ ਵੱਡਾ ਵੀਰ ਚੱਲ ਵਸਿਆ। ਇਸ ਵਿਛੋੜੇ ਦਾ ਸ੍ਰੀ ਤੇਗ਼ਾ ਬਹਾਦਰ ਜੀ ਦੇ ਮਨ ਤੇ ਡੂੰਘਾ ਅਸਰ ਪਿਆ।

## ਤੇਗ਼ ਬਹਾਦਰ ਜੀ ਦਾ ਵਿਆਹ

ਗੁਰੂ ਅਰਜਨ ਦੇਵ ਜੀ ਦੇ ਵਸਾਏ ਨਗਰ ਕਰਤਾਰਪੁਰ ਵਿਚ ਗੁਰੂ ਨਾਨਕ ਦੇ ਘਰ ਨਾਲ ਪਿਆਰ ਰਖਣ ਵਾਲੇ ਹੀ ਬਹੁਤੇ ਲੋਕ ਆ ਵੱਸੇ ਸਨ। ਗੁਰੂ ਹਰਗੋਬਿੰਦ ਸਾਹਿਬ ਦੇ ਪਰਿਵਾਰ ਸਮੇਤ ਇਥੇ ਆਉਣ ਨਾਲ ਕਰਤਾਰਪੁਰ ਦੇ ਸਭ ਵਸਨੀਕਾਂ ਨੂੰ ਗੁਰੂ ਪਰਿਵਾਰ ਨਾਲ ਨੇੜਤਾ ਪ੍ਰਾਪਤ ਕਰਨ ਦਾ ਮੌਕਾ ਮਿਲਿਆ। ਇਥੋਂ ਦੇ ਇਕ ਪਤਵੰਤੇ ਖਤਰੀ ਸ੍ਰੀ ਲਾਲ ਚੰਦ ਜੀ ਨੇ ਆਪਣੀ ਜੁਆਨ ਹੋ ਰਹੀ ਪੁੱਤਰੀ ਗੁਜਰੀ ਦਾ ਰਿਸ਼ਤਾ

ਕਿਧਰੇ ਕਰਨ ਲਈ ਆਪਣੀ ਸੁਪਤਨੀ ਬਿਸ਼ਨ ਕੌਰ ਨਾਲ ਗਲਬਾਤ ਕੀਤੀ ਤਾਂ ਉਹਨੇ ਝਟ ਆਖਿਆ ਕਿ ਜੇ ਹਰਗੋਬਿੰਦ ਸਾਹਿਬ ਆਪਣੇ ਸਪੁੱਤਰ ਤੇਗ਼ ਬਹਾਦਰ ਲਈ ਇਹ ਰਿਸ਼ਤਾ ਪ੍ਰਵਾਨ ਕਰ ਲੈਣ ਤਾਂ ਬਹੁਤ ਵਧੀਆ ਜੋੜ ਰਹੇਗਾ। ਕੁਝ ਦਿਨ ਪਹਿਲਾਂ ਹੀ ਗੁਰੂ ਸਾਹਿਬ ਦੇ ਵੱਡੇ ਸਾਹਿਬਜ਼ਾਦੇ ਸੂਰਜਮਲ ਦਾ ਕਰਤਾਰਪੁਰ ਰਹਿੰਦਿਆਂ ਹੀ ਵਿਆਹ ਹੋਇਆ ਸੀ। ਪਤੀ ਪਤਨੀ ਨੇ ਗੁਰ ਦਰਬਾਰ ਵਿਚ ਹਾਜ਼ਰੀ ਭਰਨ ਪਿਛੋਂ ਜਦੋਂ ਗੁਰੂ ਸਾਹਿਬ ਨਾਲ ਗੱਲ ਕੀਤੀ ਤਾਂ ਉਹਨਾਂ ਝਟ ਇਹ ਰਿਸ਼ਤਾ ਸਵੀਕਾਰ ਕਰ ਲਿਆ। ਇਉਂ ਸ੍ਰੀ ਤੇਗ਼ ਬਹਾਦਰ ਜੀ ਦਾ ਰਿਸ਼ਤਾ ਭਾਈ ਲਾਲ ਚੰਦ ਜੀ ਦੀ ਸਪੁਤਰੀ ਗੁਜਰੀ ਜੀ ਨਾਲ ਹੋ ਗਿਆ। ਝਟ ਮੰਗਣੀ ਤੇ ਪਟ ਵਿਆਹ ਵਾਂਗ ਕੁਝ ਹੀ ਦਿਨਾਂ ਵਿਚ ਵਿਆਹ ਦੀ ਤਾਰੀਖ ਨਿਸਚਤ ਹੋ ਗਈ। ਗੁਰੂ ਹਰਗੋਬਿੰਦ ਸਾਹਿਬ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਦਾ ਵਿਆਹ ਉਚੇਚੀ ਧੂਮਧਾਮ ਨਾਲ ਹੋਇਆ। ਸ਼ਾਦੀ ਵਿਚ ਸ਼ਾਮਲ ਹੋਣ ਲਈ ਖਡੂਰ ਤੇ ਗੋਇੰਦਵਾਲ ਤੋਂ ਸਭ ਭੱਲੇ ਤੇ ਤ੍ਰੇਹਣ ਸਾਹਿਬਜ਼ਾਦੇ ਆਏ ਹੋਏ ਸਨ। ਰਾਇ ਜੋਧ ਤੇ ਉਸ ਦੀ ਰਾਣੀ, ਭਾਈ ਰੂਪਾ ਤੇ ਉਸ ਦੇ ਪੁੱਤਰ ਸਾਧੂ ਤੇ ਧਰਮਾਂ ਅਤੇ ਹੋਰ ਸਭ ਸਨਬੰਧੀ ਤੇ ਉਘੇ ਸਿੱਖ ਆਏ ਹੋਏ ਸਨ। ਬਰਾਤ ਲਾਲ ਚੰਦ ਦੇ ਢੁੱਕੀ। ਸ਼ਾਦੀ ਗੁਰਮਤਿ ਰੀਤੀ ਅਨੁਸਾਰ ਹੋਈ। ਲਾਲ ਚੰਦ ਨੇ ਨਿਮਰਤਾ ਨਾਲ ਆਖਿਆ, "ਸੱਚੇ ਪਾਤਿਸ਼ਾਹ, ਮੈਂ ਆਪ ਦੀ ਪਦਵੀ ਅਨੁਸਾਰ ਆਪ ਜੀ ਦਾ ਸੁਆਗਤ ਨਹੀਂ ਕਰ ਸਕਿਆ। ਮੇਰੀ ਲਾਜ ਰਖਣੀ।" ਗੁਰੂ ਸਾਹਿਬ ਨੇ ਉਤਰ ਦਿਤਾ, 'ਲਾਲ ਚੰਦ ਜੀ ਤੁਸੀਂ ਬਹਤੁ ਕੁਝ ਦਿੱਤਾ ਹੈ, ਸਾਨੂੰ ਸਭ ਕੁਝ ਤੁਹਾਡੇ ਪ੍ਰੇਮ, ਸ਼ਰਧਾ ਵਿਚ ਪਹੁੰਚ ਗਿਆ। ਜਿਸ ਨੇ ਆਪਣੀ ਧੀ ਦੇ ਦਿਤੀ, ਪਿਛੇ ਕੀ ਰਹਿ ਗਿਆ। ਰਾਇ ਜੋਧ ਨੇ ਆਪਣੇ ਪੁੱਤਰ ਫਤਹ ਮੁਹੰਮਦ ਨੂੰ ਗੁਰੂ ਸਾਹਿਬ ਦੇ ਚਰਨੀ ਲਾਇਆ। ਸਤਿਗੁਰੂ ਨੇ ਅਸੀਸਾਂ ਦਿਤੀਆਂ ਤੇ ਸਿਰਪਾਓ ਬਖਸ਼ੇ।

ਪ੍ਰੋ. ਪ੍ਰਕਾਸ਼ ਸਿੰਘ ਅਨੁਸਾਰ, 'ਮਾਤਾ ਗੁਜਰੀ ਜੀ ਬਹੁਤ ਹੀ ਆਗਿਆਕਾਰ, ਸੁਘੜ, ਸੁੰਦਰ ਸਰੂਪ ਇਸਤਰੀ ਸਨ। ਆਪ ਵਿਚ ਤਿਆਗ ਤੇ ਸਹਿਨਸ਼ੀਲਤਾ ਦੇ ਵੀ ਗੁਣ ਸਨ। ਸੇਵਾ ਭਾਵ ਵਾਲੇ ਮਾਤਾ ਜੀ ਨੇ ਸਾਰੀ ਉਮਰ ਆਪਣੇ ਪਤੀ ਦੀ ਬੇਮਿਸਾਲ ਸੇਵਾ ਕੀਤੀ। ਜਦ ਤਕ ਸ੍ਰੀ ਤੇਗ਼ ਬਹਾਦਰ ਜੀ ਗੁਰੂ-ਰੂਪ ਵਿਚ ਪ੍ਰਗਟ ਨਾ ਹੋਏ। ਮਾਤਾ ਜੀ ਨੇ ਬਕਾਲੇ ਰਹਿ ਕੇ ਨਾ ਕੇਵਲ ਪਤਨੀ ਦੇ ਤੌਰ ਤੇ ਹੀ ਸਗੋਂ ਇਕ ਅਨਿਨ ਭਗਤ ਤੇ ਸੇਵਕਾ ਦੇ ਰੂਪ ਵਿਚ ਉਨ੍ਹਾਂ ਦੀ ਦਿਨ ਰਾਤ ਹਰ ਪ੍ਰਕਾਰ ਦੀ ਸੇਵਾ ਕੀਤੀ।

ਗੁਜਰੀ ਜੀ ਨੂੰ ਸ੍ਰੀ ਗੋਬਿੰਦ ਸਿੰਘ ਜੀ ਦੀ ਮਾਤਾ ਹੋਣ ਦਾ ਮਾਨ ਪ੍ਰਾਪਤ ਹੋਇਆ। ਆਪ ਦੀ ਕੁਖੋਂ ਦਸਮੇਸ਼ ਜੀ ਦਾ ਜਨਮ 1666 ਵਿਚ ਹੋਇਆ, ਜਿਨ੍ਹਾਂ ਨੇ ਖਾਲਸਾ ਪੰਥ ਦੀ ਸਾਜਨਾ ਕਰਕੇ ਸਿੱਖਾਂ ਦੀ ਕਾਇਆ ਕਲਪ ਕਰਕੇ ਇਕ ਨਵੀਂ ਕੌਮ ਸਾਜੀ ਅਤੇ ਜ਼ੁਲਮ ਵਿਰੁਧ ਡਟਣ ਤੇ ਬਦੇਸ਼ੀ ਰਾਜ ਵਿਰੁਧ ਅੰਦੋਲਨ ਕਰਨ ਦਾ ਨਵਾਂ ਸਾਹਸ ਪੈਦਾ ਕੀਤਾ। ਮਾਤਾ ਗੁਜਰੀ ਦੇ ਵਿਆਹ ਨੂੰ 43 ਸਾਲ ਹੋਏ ਸਨ, ਜਦੋਂ 1675 ਈਸਵੀ ਨੂੰ ਗੁਰੂ ਤੇਗ਼ ਬਹਾਦਰ ਜੀ ਦਿੱਲੀ ਵਿਚ ਸ਼ਹੀਦ ਹੋਏ ਤੇ ਭਾਈ ਜੈਤਾ ਦਿੱਲੀ ਤੋਂ ਸੀਸ ਉਠਾ ਕੇ ਅਨੰਦਪੁਰ ਪਹੁੰਚਿਆ। ਮਾਤਾ ਗੁਜਰੀ ਨੇ ਆਪਣੇ ਸ਼ਹੀਦ ਪਤੀ ਦੇ ਸੀਸ ਦੇ ਸੰਗਤ ਨਾਲ ਮਿਲ ਕੇ ਦਰਸ਼ਨ ਕੀਤੇ ਤੇ ਨਿਮਸਕਾਰ ਕੀਤੀ। ਇਸੇ ਮਾਤਾ ਗੁਜਰੀ ਦੇ ਸਾਹਮਣੇ ਦੋਵੇਂ ਪੋਤਰੇ ਸਾਹਿਬਜ਼ਾਦਾ ਜੋਰਾਵਰ ਸਿੰਘ ਤੇ ਫਤਹ ਸਿੰਘ ਸਰਹੰਦ ਵਿਖੇ ਕੰਧਾਂ ਵਿਚ ਚਿਣ ਕੇ ਸ਼ਹੀਦ ਕੀਤੇ ਗਏ। ਮਾਤਾ ਗੁਜਰੀ ਨੂੰ 27 ਦਸੰਬਰ

1704 ਈਸਵੀ ਨੂੰ ਠੰਡੇ ਬੁਰਜ ਤੋਂ ਸੁੱਟ ਕੇ ਸ਼ਹੀਦ ਕੀਤਾ ਗਿਆ। ਸਰਹੰਦ ਵਿਚ ਹੀ ਗੁਰਦੁਆਰਾ ਜੋਤੀ ਸਰੂਪ ਦੇ ਨਾਲ ਮਾਤਾ ਗੁਜਰੀ ਦੀ ਸਮਾਧ ਹੈ।'

## ਕਰਤਾਰਪੁਰ ਦੀ ਜੰਗ

ਸ੍ਰੀ ਤੇਗ਼ ਬਹਾਦਰ ਜੀ ਦੇ ਵਿਆਹ ਪਿਛੋਂ ਦੋ ਸਾਲ ਦਾ ਸਮਾਂ ਬੀਤਿਆ। ਸ੍ਰੀ ਤੇਗ਼ ਬਹਾਦਰ ਇਸ ਸਮੇਂ ਵਧੇਰੇ ਕਰਕੇ ਗੁਰੂ ਦਰਬਾਰ ਵਿਚ ਹਾਜ਼ਰ ਰਹਿੰਦੇ ਤੇ ਕੀਰਤਨ ਸੁਣਨ ਵਿਚ ਵਧੇਰੇ ਦਿਲਚਸਪੀ ਲੈਂਦੇ। ਜਦ ਵੀ ਗੁਰੂ ਹਰਗੋਬਿੰਦ ਸਾਹਿਬ ਸ਼ਿਕਾਰ ਖੇਡਣ ਜਾਂਦੇ ਤਾਂ ਸ੍ਰੀ ਤੇਗ਼ ਬਹਾਦਰ ਵੀ ਨਾਲ ਰਹਿੰਦੇ। ਬਾਕੀ ਦਾ ਸਮਾਂ ਉਹ ਇਕਾਂਤ ਵਿਚ ਰਹਿ ਕੇ ਸਮਾਧੀ ਚਿਤ ਹੋ ਕੇ ਪ੍ਰਭੂ ਦੀ ਯਾਦ ਵਿਚ ਲੀਨ ਰਹਿੰਦੇ। ਇਸ ਸਮੇਂ ਗੁਰੂ ਹਰਗੋਬਿੰਦ ਸਾਹਿਬ ਨੂੰ ਆਪਣੇ ਜੀਵਨ ਕਾਲ ਦੀ ਚੌਥੀ ਤੇ ਅੰਤਿਮ ਲੜਾਈ 1634 ਈਸਵੀ ਨੂੰ ਕਰਤਾਰਪੁਰ ਵਿਚ ਰਹਿੰਦਿਆਂ ਲੜਨੀ ਪਈ। ਇਸ ਯੁਧ ਦਾ ਪਿਛੋਕੜ ਇਉਂ ਹੈ:

ਗੁਰੂ ਸਾਹਿਬ ਦੀ ਫੌਜ ਵਿਚ ਸ਼ਾਮਲ ਪਠਾਣਾਂ ਵਿਚੋਂ ਇਕ ਪੈਂਦੇ ਖਾਂ ਬੜਾ ਸੂਰਬੀਰ ਜੁਆਨ ਸੀ। ਗੁਰੂ ਹਰਗੋਬਿੰਦ ਸਾਹਿਬ ਨੇ ਇਸਨੂੰ ਆਪਣੀ ਫੌਜ ਦਾ ਇਕ ਸਰਦਾਰ ਥਾਪਿਆ। ਪਿਪਲੀ ਸਾਹਿਬ ਦੇ ਜੰਗ ਵਿਚ ਇਸ ਨੇ ਬੜੇ ਹੱਥ ਵਿਖਾਏ ਸਨ। ਗੁਰੂ ਜੀ ਇਸ ਉਪਰ ਬੜੇ ਖੁਸ਼ ਸਨ ਪਰ ਇਸ ਨੂੰ ਹੰਕਾਰ ਹੋ ਗਿਆ। ਉਹ ਸਮਝਣ ਲੱਗ ਪਿਆ ਕਿ ਗੁਰੂ ਜੀ ਦੀ ਸਭ ਫੌਜੀ ਤਾਕਤ, ਮੇਰੇ ਹੀ ਆਸਰੇ ਹੈ। ਫਿਰ ਉਸ ਦੇ ਜਵਾਈ ਅਸਮਾਨ ਖਾਂ ਨੇ ਉਸਨੂੰ ਸਿਖਾ ਭੜਕਾ ਕੇ ਗੁਰੂ ਜੀ ਦੇ ਵਿਰੁਧ ਕਰ ਦਿਤਾ। ਗੁਰੂ ਜੀ ਨੇ ਉਸ ਨੂੰ ਆਪਣੀ ਨੌਕਰੀ ਤੋਂ ਕੱਢ ਦਿਤਾ। ਉਹ ਲਾਹੌਰ ਦੇ ਮੁਗ਼ਲ ਹਾਕਮਾਂ ਪਾਸ ਪਹੁੰਚ ਗਿਆ ਅਤੇ ਗੁਰੂ ਜੀ ਵਿਰੁਧ ਭੜਕਾ ਕੇ ਮੁਗ਼ਲ ਹਾਕਮਾਂ ਨੂੰ ਗੁਰੂ ਜੀ ਤੇ ਹਮਲਾ ਕਰਨ ਲਈ ਤਿਆਰ ਕਰ ਲਿਆ।

ਲਾਹੌਰ ਤੋਂ ਕਾਲੇ ਖਾਂ ਦੀ ਅਗਵਾਈ ਹੇਠ ਫੌਜ ਤੋਰੀ ਗਈ। ਪੈਂਦੇ ਖਾਂ ਇਸ ਫੌਜ ਦਾ ਦੂਜਾ ਜਰਨੈਲ ਬਣ ਗਿਆ। ਕਾਲੇ ਖਾਂ ਨਿੱਜੀ ਤੌਰ ਤੇ ਗੁਰੂ ਘਰ ਦਾ ਵਿਰੋਧੀ ਸੀ ਕਿਉਂਕਿ ਅੰਮ੍ਰਿਤਸਰ ਦੀ ਲੜਾਈ ਵਿਚ ਉਹਦਾ ਵੱਡਾ ਭਰਾ ਮੁਖਲਸ ਖਾਂ ਗੁਰੂ ਸਾਹਿਬ ਨਾਲ ਲੜਾਈ ਵਿਚ ਮਾਰਿਆ ਗਿਆ ਸੀ। ਪੈਂਦੇ ਖਾਂ ਨੇ ਜਲੰਧਰ ਦੇ ਫੌਜਦਾਰ ਕੁਤਬ ਖਾਨ ਦੀ ਮਦਦ ਵੀ ਪ੍ਰਾਪਤ ਕਰ ਲਈ ਤੇ ਇਉਂ ਤਿੰਨਾਂ ਦੀ ਮਿਲਵੀਂ ਤਾਕਤ ਨੇ ਕਰਤਾਰਪੁਰ ਨੂੰ ਆ ਘੇਰਿਆ ਅਤੇ ਬੜੇ ਘਮਸਾਨ ਦਾ ਯੁਧ ਸ਼ੁਰੂ ਹੋ ਗਿਆ। ਸਿੱਖਾਂ ਨੇ ਕਮਾਲ ਦਰਜੇ ਦੀ ਬਹਾਦਰੀ ਦਿਖਾਈ। ਉਹ ਆਪਣੇ ਧਰਮ ਅਤੇ ਗੁਰੂ ਵਾਸਤੇ ਲੜ ਰਹੇ ਸਨ। ਸ਼ਾਹੀ ਫੌਜ ਦੇ ਸਿਪਾਹੀ ਕੇਵਲ ਤਨਖਾਹ ਤੇ ਲੁੱਟ ਲਈ ਲੜ ਰਹੇ ਸਨ। ਸਿੱਖ ਸੈਨਾ ਦੀ ਅਗਵਾਈ ਬਾਬਾ ਗੁਰਦਿੱਤਾ ਜੀ ਅਤੇ ਭਾਈ ਬਿਧੀ ਚੰਦ ਜੀ ਕਰ ਰਹੇ ਸਨ। ਸਿੱਖਾਂ ਨੇ ਸ਼ਾਹੀ ਫੌਜ ਦੀਆਂ ਚੱਕਰੀਆਂ ਭੁਆ ਦਿੱਤੀਆਂ। ਸ੍ਰੀ ਤੇਗ਼ ਬਹਾਦਰ ਉਦੋਂ 14 ਕੁ ਵਰ੍ਹਿਆਂ ਦੇ ਸਨ। ਉਹਨਾਂ ਨੇ ਗੁਰਦੇਵ ਪਿਤਾ ਸਾਹਮਣੇ ਆ ਕੇ ਯੁਧ ਵਿਚ ਜਾਣ ਦੀ ਆਗਿਆ ਮੰਗੀ। ਗੁਰਦੇਵ ਪਿਤਾ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਇਕ ਫੌਜੀ ਦਸਤੇ ਦੀ ਅਗਵਾਈ ਸ੍ਰੀ ਤੇਗ਼ ਬਹਾਦਰ ਨੂੰ ਸੌਂਪੀ ਤੇ ਥਾਪੜਾ ਦੇ ਕੇ ਯੁੱਧ ਖੇਤਰ ਲਈ ਤੋਰ ਦਿਤਾ। ਉਸ ਵੇਲੇ ਵੈਰੀ ਦੀਆਂ ਫੌਜਾਂ ਜਿਸ ਪਾਸਿਉਂ

ਕੁਝ ਅੱਗੇ ਵਧ ਰਹੀਆਂ ਸਨ ਉਧਰ ਜਾ ਕੇ ਸ੍ਰੀ ਤੇਗ਼ ਬਹਾਦਰ ਨੇ ਵੈਰੀ ਦਾ ਟਾਕਰਾ ਸ਼ੁਰੂ ਕਰ ਦਿਤਾ। ਕਮਾਲ ਦਾ ਸਾਹਸ ਦਿਖਾਇਆ ਤੇ ਯੁਧ ਵਿਚ ਨਾ ਕੇਵਲ ਆਪਣੇ ਸਾਥੀਆਂ ਨੂੰ ਹਮਲਾ ਕਰਨ ਦੀ ਤਕਨੀਕ ਦੱਸੀ ਸਗੋਂ ਆਪ ਸਭ ਤੋਂ ਅੱਗੇ ਹੋ ਕੇ ਤਲਵਾਰ ਚਲਾਈ। ਢਾਲ ਨਾਲ ਦੁਸ਼ਮਣ ਦੀਆਂ ਫੌਜਾਂ ਦੇ ਵਾਰ ਰੋਕੇ ਅਤੇ ਜਿਹੜਾ ਵੀ ਸਾਹਮਣੇ ਆਇਆ ਉਸ ਨੂੰ ਪਾਰ ਬੁਲਾਇਆ। ਗੁਰਦੇਵ ਪਿਤਾ ਸਾਹਮਣੇ ਦੇਖ ਰਹੇ ਸਨ ਜਿਸ ਬੀਰਤਾ ਨਾਲ ਉਹਨਾਂ ਦਾ ਛੋਟਾ ਸਾਹਿਬਜ਼ਾਦਾ ਜੰਗ ਵਿਚ ਦੁਸ਼ਮਣਾਂ ਦੇ ਛੱਕੇ ਛੁਡਾ ਰਿਹਾ ਹੈ। ਥੋੜ੍ਹੇ ਜਿਹੇ ਸਮੇਂ ਵਿਚ ਹੀ ਇਸ ਪਾਸਿਉਂ ਦੁਸ਼ਮਣ ਦੀਆਂ ਫੌਜਾਂ ਆਪਣਾ ਬਹੁਤ ਵੱਡਾ ਜਾਨੀ ਨੁਕਸਾਨ ਕਰਾ ਕੇ ਪਿਛੇ ਹੱਟ ਗਈਆਂ।

ਪੈਂਦੇ ਖਾਂ ਨੇ ਇਹ ਹਾਰ ਹੁੰਦੀ ਵੇਖ ਕੇ ਗੁਰੂ ਹਰਗੋਬਿੰਦ ਸਾਹਿਬ ਨੂੰ ਯੁਧ ਲਈ ਲਲਕਾਰਿਆ। ਗੁਰੂ ਹਰਗੋਬਿੰਦ ਸਾਹਿਬ ਆਪ ਖੰਡਾ ਲੈ ਕੇ ਯੁਧ ਖੇਤਰ ਵਿਚ ਨਿੱਕਲ ਆਏ ਤੇ ਪੈਂਦੇ ਖਾਂ ਨੂੰ ਪਹਿਲਾਂ ਵਾਰ ਕਰਨ ਲਈ ਆਵਾਜ਼ ਦਿਤੀ ਤੇ ਫਿਰ ਉਹਦਾ ਵਾਰ ਰੋਕ ਕੇ ਅਜਿਹਾ ਵਾਰ ਕੀਤਾ ਕਿ ਪੈਂਦੇ ਖਾਂ ਪਟਕ ਕੇ ਧਰਤੀ 'ਤੇ ਜਾ ਡਿੱਗਿਆ। ਸ਼ਾਹੀ ਫੌਜ ਨੂੰ ਭਾਜੜ ਪੈ ਗਈ ਤੇ ਉਹ ਦਿਨ ਡੁੱਬਣ ਤੋਂ ਪਹਿਲਾਂ ਹੀ ਨੱਸ ਗਈਆਂ। ਗੁਰੂ ਹਰਗੋਬਿੰਦ ਸਾਹਿਬ ਨੇ ਇਸ ਯੁਧ ਵਿਚ ਜਿੱਤ ਪਿਛੋਂ ਸਭ ਤੋਂ ਪਹਿਲੇ ਸ਼ਹੀਦ ਹੋਏ ਸਿੱਖਾਂ ਦੇ ਸਰੀਰ ਇਕੱਠੇ ਕਰਕੇ ਉਹਨਾਂ ਦਾ ਸਸਕਾਰ ਕੀਤਾ। ਜਿਹੜੇ ਮੁਸਲਮਾਨ ਫੌਜੀਆਂ ਦੀਆਂ ਲਾਸ਼ਾਂ ਯੁਧ ਖੇਤਰ ਵਿਚੋਂ ਮਿਲੀਆਂ ਉਹਨਾਂ ਸਾਰੀਆਂ ਨੂੰ ਮੁਸਲਮਾਨੀ ਰਿਵਾਜ ਅਨੁਸਾਰ ਕਬਰਾਂ ਪੁਟਵਾ ਕੇ ਦਫਨਾਇਆ।

ਯੁਧ ਵਿਚ ਸਫਲਤਾ ਪ੍ਰਾਪਤ ਕਰਕੇ ਜਦ ਸ੍ਰੀ ਤੇਗ਼ ਬਹਾਦਰ ਵਾਪਸ ਪਰਤੇ ਤਾਂ ਗੁਰਦੇਵ ਪਿਤਾ ਨੇ ਆਪਣੇ ਬਹਾਦਰ ਸਾਹਿਬਜ਼ਾਦੇ ਨੂੰ ਗਲਵਕੜੀ ਵਿਚ ਲੈ ਲਿਆ, ਥਾਪੜਾ ਦਿੱਤਾ ਤੇ ਬੜੇ ਪਿਆਰ ਨਾਲ ਆਖਿਆ ਕਿ ਅੱਜ ਤੁਸੀਂ ਇਸ ਯੁਧ ਵਿਚ ਜਿਸ ਤਰ੍ਹਾਂ ਤੇਗ ਚਲਾਈ ਤੇ ਜਿਸ ਬੀਰਤਾ ਦਾ ਪ੍ਰਗਟਾਵਾ ਕੀਤਾ ਹੈ ਉਸ ਕਰਕੇ ਤੁਹਾਡਾਂ ਨਾਂ ਤਿਆਗ ਮੱਲ ਦੀ ਥਾਂ ਤੇਗ਼ ਬਹਾਦਰ ਹੀ ਸ਼ੋਭਦਾ ਹੈ। ਕੁਝ ਇਤਿਹਾਸਕਾਰ ਲਿਖਦੇ ਹਨ ਕਿ ਤੇਗ਼ ਬਹਾਦਰ ਜੀ ਦਾ ਪਹਿਲਾਂ ਨਾਂ ਤਿਆਗ ਮੱਲ ਸੀ ਤੇ ਕਰਤਾਰਪੁਰ ਦੇ ਯੁਧ ਸਮੇਂ ਦਿਖਾਈ ਬੀਰਤਾ ਕਾਰਨ ਹੀ ਨਾਮ ਤੇਗ਼ ਬਹਾਦਰ ਪੈ ਗਿਆ।

ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਚਾਰ ਯੁਧ ਲੜੇ ਤੇ ਚਾਰੇ ਹੀ ਜਿੱਤੇ। ਚਹੁੰਆਂ ਹੀ ਮੌਕਿਆਂ ਤੇ ਆਪ ਨੂੰ ਆਪਣੀ ਰੱਖਿਆ ਲਈ ਲੜਨਾ ਪਿਆ। ਆਪ ਨੇ ਪਹਿਲ ਕਿਤੇ ਨਹੀਂ ਸੀ ਕੀਤੀ। ਜਿੱਤਾਂ ਪ੍ਰਾਪਤ ਕਰਕੇ ਉਨ੍ਹਾਂ ਨੇ ਇੰਚ ਭਰ ਵੀ ਇਲਾਕਾ ਨਾ ਮੱਲਿਆ ਅਤੇ ਨਾ ਹੀ ਉਨਾਂ ਨੇ ਆਮ ਜੇਤੂ ਫੌਜਾਂ ਵਾਂਗ ਲੁੱਟਮਾਰ ਹੀ ਮਚਾਈ। ਗੁਰੂ ਜੀ ਦੇ ਜੰਗ-ਢੰਗ ਵੀ ਉਚੇਰੇ ਪਾਏ ਦੇ ਸਨ। ਆਪ ਦੀ ਆਪਣੀ ਫੌਜ ਨੂੰ ਹਦਾਇਤ ਹੁੰਦੀ ਸੀ। ਵੈਰੀ ਦੇ ਸਨਮੁਖ ਹੋ ਕੇ ਲੜਨਾ ਹੈ, ਪਿੱਠ ਨਹੀਂ ਵਿਖਾਉਣੀ ਤੇ ਪਿੱਠ ਪਿਛੋਂ ਵਾਰ ਨਹੀਂ ਕਰਨਾ। ਭੱਜੇ ਜਾਂਦੇ ਕਿਸੇ ਵੈਰੀ ਉਪਰ ਵਾਰ ਨਹੀਂ ਕਰਨਾ। ਸ਼ਸਤਰਹੀਣ ਉਪਰ ਵਾਰ ਨਹੀਂ ਕਰਨਾ। ਗੱਲ ਇਹ ਸੀ ਕਿ ਗੁਰੂ ਜੀ ਦੇ ਯੁਧ ਰਾਜਸੀ ਨਹੀਂ ਸਨ ਸਗੋਂ ਧਰਮ ਯੁਧ ਸਨ। ਉਹ ਰਾਜ ਕਾਇਮ ਕਰਨ ਦੀ ਖਾਤਿਰ ਨਹੀਂ ਸਗੋਂ ਕੌਮ ਉਸਾਰੀ ਦੀ ਇਕ ਜ਼ਰੂਰੀ ਮੰਜ਼ਿਲ ਦੀ ਤੋਰ ਤੇ ਲੜੇ ਗਏ ਸਨ।[8]

ਗੁਰੂ ਹਰਗੋਬਿੰਦ ਸਾਹਿਬ ਨੇ ਕਰਤਾਰਪੁਰ ਦੀ ਜੰਗ ਤੋਂ ਪਿਛੋਂ ਫੈਸਲਾ ਕਰ ਲਿਆ ਕਿ ਉਹ ਕਰਤਾਰਪੁਰ ਛੱਡ ਕੇ ਨਵੇਂ ਵਸਾਏ ਕੀਰਤਪੁਰ ਵਿਚ ਜਾ ਨਿਵਾਸ

ਕਰਨ। ਕੀਰਤਪੁਰ ਨਗਰ ਦੀ ਥਾਂ ਬਿਲਾਸਪੁਰ ਦੇ ਰਾਜਾ ਕਲਿਆਨ ਚੰਦ ਨੇ ਭੇਟਾ ਕੀਤੀ ਸੀ। ਰਾਜਾ ਕਲਿਆਨ ਚੰਦ ਨੇ ਮੁਗ਼ਲਾਂ ਤੋਂ ਦੁਖੀ ਹੋ ਕੇ ਗੁਰੂ ਸਾਹਿਬ ਨੂੰ ਉਸਦੀ ਰਿਆਸਤ ਵਿਚ ਆਪਣੀ ਪੱਕੀ ਰਿਹਾਇਸ਼ ਬਨਾਉਣ ਲਈ ਪ੍ਰੇਰਿਆ।[9] ਗੁਰੂ ਸਾਹਿਬ ਨੇ ਉਸ ਦੀ ਬੇਨਤੀ ਮੰਨ ਕੇ ਆਪਣੇ ਵੱਡੇ ਸਾਹਿਬਜ਼ਾਦੇ ਬਾਬਾ ਗੁਰਦਿਤਾ ਜੀ ਨੂੰ ਕੀਰਤਪੁਰ ਭੇਜਿਆ ਸੀ ਤੇ ਇਥੇ ਹੀ ਪਰਿਵਾਰ ਦੀ ਰਿਹਾਇਸ਼ ਲਈ ਕਈ ਅਸਥਾਨ ਉਸਾਰੇ ਗਏ ਸਨ। ਇਸ ਤਰ੍ਹਾਂ ਚਾਰ ਸਾਲ ਕਰਤਾਰਪੁਰ ਦੁਆਬਾ ਰਹਿ ਕੇ ਜਦ ਗੁਰੂ ਪਰਿਵਾਰ 1634 ਦੇ ਅੰਤਲੇ ਦਿਨਾਂ ਵਿਚ ਕੀਰਤਪੁਰ ਆ ਗਿਆ [10] ਤਾਂ ਸ੍ਰੀ ਤੇਗ਼ ਬਹਾਦਰ ਜੀ ਵੀ ਆਪਣੀ ਮਾਤਾ ਨਾਨਕੀ ਨਾਲ ਕੀਰਤਪੁਰ ਆ ਗਏ। ਇਸ ਤਰ੍ਹਾਂ ਚਾਰ ਸਾਲ ਦੇ ਕਰਤਾਰਪੁਰ ਰਹਿੰਦਿਆਂ ਦੋ ਵੱਡੀਆਂ ਇਤਿਹਾਸਕ ਘਟਨਾਵਾਂ ਵਾਪਰੀਆਂ। ਇਕ ਗੁਰੂ ਤੇਗ਼ ਬਹਾਦਰ ਦਾ ਵਿਆਹ ਤੇ ਦੂਜਾ ਕਰਤਾਰਪਰ ਵਿਚ ਯੁਧ ਲੜਨਾ ਤੇ ਜਿਤਣਾ।

## ਹਵਾਲੇ ਤੇ ਟਿੱਪਣੀਆਂ


1. ਸਾਹਿਬ ਸਿੰਘ, ਜੀਵਨ ਬ੍ਰਿਤਾਂਤ ਸ੍ਰੀ ਗੁਰੂ ਤੇਗ਼ ਬਹਾਦਰ
2. ਡਾ. ਤ੍ਰਿਲੋਚਨ ਸਿੰਘ, ਸੰਖੇਪ ਜੀਵਨ ਗੁਰੂ ਤੇਗ਼ ਬਹਾਦਰ
3. ਪ੍ਰਿੰ. ਸਤਿਬੀਰ ਸਿੰਘ, ਸਾਡਾ ਇਤਿਹਾਸ ਭਾਗ ਪਹਿਲਾ
4. ਡਾ. ਤ੍ਰਿਲੋਚਨ ਸਿੰਘ, ਸੰਖੇਪ ਜੀਵਨ ਗੁਰੂ ਤੇਗ਼ ਬਹਾਦਰ
5. ਭਾਈ ਸੰਤੋਖ ਸਿੰਘ, ਗੁਰ ਪ੍ਰਤਾਪ ਸੂਰਜ ਗ੍ਰੰਥ
6. ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ ਭਾਗ ਪਹਿਲਾ
7. ਗੁਰੂ ਤੇਗ਼ ਬਹਾਦਰ ਜੀ ਦੀ ਜੀਵਨੀ, **ਗੁਰੂ ਤੇਗ਼ ਬਹਾਦਰ ਜੀਵਨ, ਸੰਦੇਸ਼ ਤੇ ਸ਼ਹਾਦਤ,** (ਸੰਪਾਦਕ) ਤਾਰਨ ਸਿੰਘ
8. ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ ਭਾਗ ਪਹਿਲਾ
9. ਭਗਤ ਸਿੰਘ, ਗੁਰਬਿਲਾਸ ਪਾਤਸ਼ਾਹੀ ਛੇਵੀਂ
10. ਡਾ. ਦਲੀਪ ਸਿੰਘ ਦੀਪ, ਗੁਰੂ ਤੇਗ਼ ਬਹਾਦਰ

# 4. ਕੀਰਤਪੁਰ ਨਿਵਾਸ

ਛੇਵੀਂ ਨਾਨਕ-ਜੋਤ ਗੁਰੂ ਹਰਗੋਬਿੰਦ ਸਾਹਿਬ ਦੇਸ਼ ਵਾਸੀਆਂ ਦੇ ਮਨਾਂ ਵਿਚ ਬੀਰ ਰਸ ਭਰ ਕੇ ਉਹਨਾਂ ਨੂੰ ਜ਼ਬਰ ਤੇ ਜ਼ੁਲਮ ਵਿਰੁਧ ਉਠਣ ਤੇ ਡਟ ਕੇ ਲੜਨ ਅਤੇ ਪ੍ਰਦੇਸੀ ਹਕੂਮਤ ਦੇ ਭੈ ਨੂੰ ਨਾਸ ਕਰਕੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਮੈਦਾਨ ਵਿਚ ਨਿਤਰਣ ਲਈ ਤਿਆਰ ਕਰ ਰਹੇ ਸਨ। ਉਹ ਆਪਣੇ ਦੇਸ਼ ਭਰਾਵਾਂ ਵਿਚ ਅਣਖ ਤੇ ਸਵੈ-ਸਤਿਕਾਰ ਪੈਦਾ ਕਰਕੇ ਉਨ੍ਹਾਂ ਵਿਚ ਅਜਿਹੀ ਸ਼ਕਤੀ ਭਰਨੀ ਚਾਹੁੰਦੇ ਸਨ ਕਿ ਉਹ ਵਧੀਕੀਆਂ, ਸੀਨਾ-ਜੋਰੀਆਂ ਤੇ ਨਿਰਾਦਰੀਆਂ ਨੂੰ ਨਿੱਸਲ ਪਏ ਜਰੀ ਜਾਣ ਦੀ ਥਾਂ ਲਲਕਾਰੇ ਮਾਰ ਕੇ ਉਠਣ ਤੇ ਉਨ੍ਹਾਂ ਦਾ ਟਾਕਰਾ ਕਰਕੇ ਉਨ੍ਹਾਂ ਨੂੰ ਅਸੰਭਵ ਬਣਾ ਦੇਣ। ਆਪ ਦੀਆਂ ਅਜਿਹੀਆਂ ਵਿਉਂਤਾਂ ਆਪ-ਹੁਦਰੇ ਹਾਕਮਾਂ ਨੂੰ ਕਿਵੇਂ ਭਾ ਤੇ ਸੁਖਾ ਸਕਦੀਆਂ ਸਨ? ਮੁਗਲ ਸਰਕਾਰ ਅਜੇਹੀ ਮਹਾਨ ਤਬਦੀਲੀ ਨੂੰ ਰੋਕਣਾ ਚਾਹੁੰਦੀ ਸੀ। ਤੁਰਕਾਂ ਨਾਲ ਗੁਰੂ ਜੀ ਦੀਆਂ ਲੜਾਈਆਂ ਦਾ ਅਸਲੀ ਕਾਰਣ ਇਹ ਸੀ।[1] ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦਿਲੋਂ ਚਾਹੁੰਦੇ ਸਨ ਕਿ ਅਮਨ ਸਹਿਤ ਗੁਰਸਿੱਖੀ ਦਾ ਪ੍ਰਚਾਰ ਕੀਤਾ ਜਾਵੇ ਅਤੇ ਦੇਸ਼ ਵਾਸੀਆਂ ਦੇ ਮਨਾਂ ਨੂੰ ਉੱਚਾ ਤੇ ਆਜ਼ਾਦ ਦਿਲਾਂ ਨੂੰ ਸੁੱਚਾ ਤੇ ਤਕੜਾ ਅਤੇ ਤਨਾਂ ਨੂੰ ਨਰੋਆ ਤੇ ਬਲਵਾਨ ਬਣਾਇਆ ਜਾਵੇ। ਜੰਗਾਂ ਨੇ ਆਪ ਦੇ ਇਸ ਪ੍ਰੋਗਰਾਮ ਵਿਚ ਸਮੇਂ ਸਮੇਂ ਰੁਕਾਵਟ ਪਾਈ, ਪਰ ਹਰੇਕ ਜੰਗ ਦੇ ਮੁਕਦਿਆਂ ਹੀ, ਆਪ ਫਿਰ ਝਟਪਟ ਸਿੱਖੀ ਪ੍ਰਚਾਰ ਤੇ ਜਗਤ-ਉਧਾਰ ਦੇ ਕੰਮ ਵਿਚ ਜੁਟ ਪੈਂਦੇ ਸਨ। ਕਰਤਾਰਪੁਰ ਦੇ ਯੁੱਧ ਨੂੰ ਜਿੱਤਣ ਪਿਛੋਂ ਵੀ ਗੁਰੂ ਹਰਗੋਬਿੰਦ ਸਾਹਿਬ ਨੇ ਕਰਤਾਰਪੁਰ ਤੋਂ ਚੱਲ ਕੇ ਕੀਰਤਪੁਰ ਜਾਣ ਦਾ ਫੈਸਲਾ ਕਰ ਲਿਆ ਤਾਂ ਕਿ ਸਿੱਖ ਲੋਕ ਲਹਿਰ ਨੂੰ ਚੰਗੀ ਤਰ੍ਹਾਂ ਜਥੇਬੰਦ ਕੀਤਾ ਜਾ ਸਕੇ। ਪਰਿਵਾਰ ਨੂੰ ਆਪ ਨੇ ਨਾਲ ਲਿਆ ਤੇ ਫਗਵਾੜੇ ਨੇੜੇ ਪਲਾਹੀ ਤੋਂ ਹੁੰਦੇ ਹੋਏ ਕੀਰਤਪੁਰ ਪਹੁੰਚ ਗਏ। ਸ੍ਰੀ ਤੇਗ਼ ਬਹਾਦਰ ਜੀ ਆਪਣੀ ਮਾਂ ਮਾਤਾ ਨਾਨਕੀ ਤੇ ਸੁਪਤਨੀ ਗੁਜਰੀ ਜੀ ਸਮੇਤ ਕੀਰਤਪੁਰ ਪਹੁੰਚ ਗਏ।[2]

ਕੀਰਤਪੁਰ ਬਿਲਾਸਪੁਰ ਰਿਆਸਤ ਵਿਚ ਸੀ। ਕੁਝ ਪੁਰਾਤਨ ਲਿਖਤਾਂ ਵਿਚ ਇਸ ਨੂੰ ਕਹਿਲੂਰ ਰਾਜ ਵੀ ਆਖਿਆ ਜਾਂਦਾ ਸੀ। ਰਿਆਸਤ ਦੇ ਰਾਜੇ ਕਲਿਆਨ ਚੰਦ ਦੀ ਬੇਨਤੀ ਤੇ ਇਸ ਉੱਚੇ ਨੀਵੇਂ ਟਿੱਲਿਆਂ ਵਾਲੇ ਨੀਮ ਪਹਾੜੀ ਖੇਤਰ ਵਿਚ ਕੁਝ ਜ਼ਮੀਨ ਰਾਜੇ ਨੇ ਭੇਟ ਕੀਤੀ ਤੇ ਕੁਝ ਗੁਰੂ ਸਾਹਿਬ ਨੇ ਆਪ ਖਰੀਦ ਲਈ ਤੇ ਇਸ ਸਾਰੇ ਖੇਤਰ ਵਿਚ ਕੁਝ ਘਰਾਂ ਦੀ ਅਬਾਦੀ ਵਾਲੇ ਪਿੰਡ ਨੂੰ ਇਕ ਵੱਡੇ ਨਗਰ ਦਾ ਰੂਪ ਦੇਣ ਲਈ ਤਿੰਨ ਚਾਰ ਸਾਲ ਪਹਿਲਾਂ ਆਪਣੇ ਵੱਡੇ ਸਾਹਿਬਜ਼ਾਦੇ ਬਾਬਾ ਗੁਰਦਿਤਾ ਜੀ ਨੂੰ ਇਹ ਨਗਰ ਵਸਾਉਣ ਲਈ ਭੇਜਿਆ ਸੀ ਤੇ ਗੁਰੂ ਹਰਗੋਬਿੰਦ ਸਾਹਿਬ ਦੇ ਕੀਰਤਪੁਰ ਪਹੁੰਚਣ ਤਕ ਕੀਰਤਪੁਰ ਨਗਰ ਦੇ ਰੂਪ ਵਿਚ ਵਸ ਚੁੱਕਿਆ ਸੀ। ਉਂਝ ਇਸ ਧਰਤੀ ਨੂੰ ਮਾਣ ਹੈ ਕਿ ਗੁਰੂ ਨਾਨਕ ਦੇਵ ਜੀ ਵੀ ਇਥੇ ਆਏ ਸਨ ਤੇ ਇਥੇ ਰਹਿੰਦੇ ਪ੍ਰਸਿੱਧ

ਸੂਫੀ ਫਕੀਰ ਬੁੱਢਣ ਸ਼ਾਹ ਨੂੰ ਦਰਸ਼ਨ ਦੇ ਗਏ ਸਨ। ਬੁੱਢਣ ਸ਼ਾਹ ਨੇ ਗੁਰੂ ਨਾਨਕ ਦੇਵ ਦੀ ਬੜੀ ਸੇਵਾ ਕੀਤੀ ਤੇ ਜਦੋਂ ਗੁਰੂ ਨਾਨਕ ਦੇਵ ਜੀ ਇਥੋਂ ਚੱਲਣ ਲਗੇ ਤਾਂ ਪੀਰ ਬੁੱਢਣ ਸ਼ਾਹ ਨੇ ਮੁੜ ਦਰਸ਼ਨ ਦੇਣ ਲਈ ਬੇਨਤੀ ਕੀਤੀ ਤਾਂ ਗੁਰੂ ਨਾਨਕ ਦੇਵ ਜੀ ਨੇ ਵਚਨ ਕੀਤਾ ਸੀ ਕਿ ਛੇਵੇਂ ਜਾਮੇ ਵਿਚ ਅਸੀਂ ਫਿਰ ਮਿਲਾਂਗੇ। ਉਹ ਵਚਨ ਸਚਮੁਚ ਉਦੋਂ ਪੂਰਾ ਹੋ ਗਿਆ ਜਦੋਂ ਛੇਵੀਂ ਨਾਨਕ-ਜੋਤ ਗੁਰੂ ਹਰਗੋਬਿੰਦ ਸਾਹਿਬ ਕੀਰਤਪੁਰ ਆਏ ਤੇ ਪੀਰ ਬੁੱਢਣ ਸ਼ਾਹ ਨੂੰ ਮਿਲੇ। ਗੁਰੂ ਹਰਗੋਬਿੰਦ ਸਾਹਿਬ ਦੇ ਦਰਸ਼ਨ ਕਰਕੇ ਪੀਰ ਬੁੱਢਣ ਸ਼ਾਹ ਪ੍ਰਤੀਤ ਕਰਨ ਲੱਗਾ ਕਿ ਉਸ ਨੂੰ ਉਸੇ ਨਿਰੰਕਾਰੀ ਜੋਤਿ ਦੇ ਦਰਸ਼ਨ ਹੋਏ ਹਨ ਜੋ ਕਰੀਬਨ ਅੱਸੀ ਨੱਬੇ ਸਾਲ ਪਹਿਲਾਂ ਗੁਰੂ ਨਾਨਕ ਦੇ ਰੂਪ ਵਿਚ ਹੋਏ ਸਨ। ਉਸ ਨੇ ਉਵੇਂ ਹੀ ਪ੍ਰੇਮ ਤੇ ਸ਼ਰਧਾ ਨਾਲ ਗੁਰੂ ਹਰਗੋਬਿੰਦ ਸਾਹਿਬ ਨੂੰ ਦੁੱਧ ਭੇਟ ਕੀਤਾ ਜਿਵੇਂ ਬਾਬੇ ਨਾਨਕ ਨੂੰ ਕੀਤਾ ਸੀ। ਕੁਝ ਮਹੀਨਿਆਂ ਬਾਅਦ ਪੀਰ ਬੁੱਢਣ ਸ਼ਾਹ ਆਪਣੀ ਖ਼ਾਨਗਾਹ ਦਾ ਪ੍ਰਬੰਧ ਬਾਬਾ ਗੁਰਦਿਤਾ ਜੀ ਨੂੰ ਸੌਂਪ ਕੇ ਸਰੀਰ ਤਿਆਗ ਗਏ।[3]

ਕੀਰਤਪੁਰ ਵਿਚ ਰਹਿੰਦੀਆ ਸ੍ਰੀ ਤੇਗ਼ ਬਹਾਦਰ ਜੀ ਦਾ ਨਿਜੀ ਤੇ ਘਰੋਗੀ ਜੀਵਨ ਬੜਾ ਸਾਦਾ, ਪਧਰਾ ਤੇ ਸੁਖੀ ਸੀ। ਆਪ ਦਾ ਮਨ ਸੰਸਾਰ ਦੇ ਲਾਲਚਾਂ, ਮੋਹਾਂ, ਝਗੜਿਆਂ ਤੇ ਰਸਾਂ ਤੋਂ ਬੇਲਾਗ ਸੀ। ਆਪ ਨਵੇਕਲੇ ਤੇ ਅਡੋਲ-ਚਿਤ ਰਹਿ ਕੇ ਪਰਮਾਤਮਾ ਦਾ ਸਿਮਰਨ ਕਰਦੇ ਅਤੇ ਆਪਣੇ ਦਿਲ ਨੂੰ ਹੋਰ ਵੀ ਮਜ਼ਬੂਤ ਤੇ ਅਹਿੱਲ ਬਣਾਉਂਦੇ ਰਹਿੰਦੇ ਸਨ। ਆਪ ਨੇ ਆਪਣੀਆਂ ਖਾਹਿਸ਼ਾਂ, ਬ੍ਰਿਤੀਆਂ ਤੇ ਰੁਚੀਆਂ ਨੂੰ ਪੂਰਨ ਤੌਰ ਤੇ ਵਸ ਵਿਚ ਕਰ ਲਿਆ ਸੀ।[4] ਪਰ ਆਪ ਹਰ ਸਮੇਂ ਗੁਰਦੇਵ ਪਿਤਾ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੀ ਸਵੇਰੇ ਸ਼ਾਮ ਹਾਜ਼ਰੀ ਭਰਦੇ, ਦੀਵਾਨ ਵਿਚ ਬੈਠਦੇ ਤੇ ਹੋਰ ਗੁਰੂ ਘਰ ਦੀਆਂ ਸਰਗਰਮੀਆਂ ਵਿਚ ਵੀ ਹਿੱਸਾ ਲੈਂਦੇ।

ਗੁਰੂ ਪਰਿਵਾਰ ਨੂੰ ਕੀਰਤਪੁਰ ਪਹੁੰਚਿਆਂ ਅਜੇ ਥੋੜ੍ਹਾ ਸਮਾਂ ਹੀ ਹੋਇਆ ਸੀ ਕਿ ਸਰਹੰਦ ਦੇ ਸੂਬੇ ਨੇ ਬਿਲਾਸਪੁਰ ਦੇ ਰਾਜੇ ਨੂੰ ਪਹਿਲਾਂ ਧਮਕੀ ਦਿਤੀ ਕਿ ਉਹ ਮੁਗ਼ਲ ਰਾਜ ਵਿਰੁਧ ਆਪਣੀਆਂ ਸਾਜ਼ਿਸ਼ਾਂ ਤੇ ਕਾਰਵਾਈਆਂ ਬੰਦ ਕਰੇ ਤੇ ਵਫ਼ਾਦਾਰ ਰਹਿਣ ਲਈ ਭਰੋਸਾ ਦਿਵਾਏ। ਰਾਜੇ ਨੇ ਉਤਰ ਭੇਜਿਆ ਕਿ ਉਹ ਕਿਸੇ ਤਰ੍ਹਾਂ ਦੀ ਅਯੋਗ ਕਾਰਵਾਈ ਜਾਂ ਸਾਜ਼ਿਸ਼ ਵਿਚ ਸ਼ਾਮਲ ਨਹੀਂ। ਉਹਨੇ ਗੁਰੂ ਹਰਗੋਬਿੰਦ ਸਾਹਿਬ ਨੂੰ ਮਿਲ ਕੇ ਸਰਹੰਦ ਦੇ ਸੂਬੇ ਦੀ ਇਸ ਧਮਕੀ ਤੇ ਚਿਤਾਵਨੀ ਬਾਰੇ ਗੱਲ ਕੀਤੀ ਤਾਂ ਗੁਰੂ ਸਾਹਿਬ ਨੇ ਸਮਝਾਇਆ ਕਿ ਇਹਨਾਂ ਬਿਦੇਸ਼ੀ ਹਾਕਮਾਂ ਦੀ ਇਹ ਨੀਤੀ ਹੈ ਕਿ ਉਹ ਲੋਕ ਹਿਤੈਸ਼ੀ ਤੇ ਦੇਸ਼ ਭਗਤ ਤਾਕਤਾਂ ਨੂੰ ਦਬਾ ਕੇ ਰੱਖਣ। ਇਸ ਹਾਕਮ ਵਰਗ ਦਾ ਸੁਭਾਅ ਹੈ ਕਿ ਉਹਨਾਂ ਅਧੀਨ ਲੋਕ ਬੇਅਣਖੇ ਹੋ ਕੇ ਜੀਣ ਤੇ ਆਪਣੇ ਹੱਕਾਂ ਅਧਿਕਾਰਾਂ ਲਈ ਕਦੇ ਵੀ ਲੜਨ ਦਾ ਸਾਹਸ ਨਾ ਕਰਨ। ਬਿਲਾਸਪੁਰ ਦੇ ਰਾਜਾ ਦਾ ਸਾਫ ਤੇ ਸਪਸ਼ਟ ਉਤਰ ਮਿਲਣ ਤੇ ਸਰਹੰਦ ਦੇ ਨਵਾਬ ਨੇ ਬਿਲਾਸਪੁਰ ਤੇ ਚੜ੍ਹਾਈ ਲਈ ਆਪਣੀ ਫੌਜ ਭੇਜ ਦਿਤੀ। ਗੁਰ ਹਰਗੋਬਿੰਦ ਸਾਹਿਬ ਨੇ ਰਾਜੇ ਕਲਿਆਨ ਚੰਦ ਦੀ ਸਹਾਇਤਾ ਤੇ ਆਪਣੇ ਫੌਜੀ ਜਥੇ ਨੂੰ ਜਦ ਭੇਜਣ ਦਾ ਐਲਾਨ ਕੀਤਾ ਤਾਂ ਉਸ ਸਮੇਂ ਸ੍ਰੀ ਤੇਗ਼ ਬਹਾਦਰ ਜੀ ਨੇ ਵੀ ਗੁਰਦੇਵ ਪਿਤਾ ਨੂੰ ਬੇਨਤੀ ਕੀਤੀ ਕਿ ਉਹਨਾਂ ਨੂੰ ਇਸ ਯੁੱਧ ਵਿਚ ਜਾਣ ਦੀ ਆਗਿਆ ਕੀਤੀ ਜਾਏ ਪਰ ਗੁਰਦੇਵ ਪਿਤਾ ਨੇ ਲੋੜ ਨਾ ਜਾਣ ਕੇ ਇਸ ਯੁਧ ਲਈ ਆਪ ਨੂੰ ਸੇਵਾ ਨਾ ਬਖਸ਼ੀ। ਇਸ ਯੁੱਧ ਵਿਚ ਸਰਹੰਦ

ਦੇ ਸੂਬੇ ਦੀ ਫੌਜ ਨੂੰ ਲੱਕ ਤੋੜਵੀਂ ਹਾਰ ਹੋਈ। ਗੁਰੂ ਜੀ ਜਾਣਦੇ ਸਨ ਕਿ ਬਿਲਾਸਪੁਰ ਦੇ ਰਾਜੇ ਵਿਰੁਧ ਇਸ ਕਾਰਵਾਈ ਦੇ ਕਾਰਣਾਂ ਵਿਚੋਂ ਇਕ ਕਾਰਣ ਇਹ ਵੀ ਸ਼ਾਮਿਲ ਹੈ ਕਿ ਬਿਲਾਸਪੁਰ ਦੇ ਰਾਜੇ ਨੇ ਛੇਵੀਂ ਨਾਨਕ-ਜੋਤ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੂੰ ਆਪਣੀ ਰਿਆਸਤ ਵਿਚ ਆ ਕੇ ਵੱਸਣ ਲਈ ਸੱਦਾ ਦਿਤਾ ਸੀ ਤੇ ਗੁਰੂ ਸਾਹਿਬ ਨੇ ਸਿੱਖ ਲੋਕ ਲਹਿਰ ਦੀ ਅਗਵਾਈ ਦਾ ਇਕ ਵੱਡਾ ਕੇਂਦਰ ਕੀਰਤਪੁਰ ਵਿਚ ਸਥਾਪਤ ਕਰ ਲਿਆ ਸੀ। ਇਸ ਫੌਜੀ ਟਕਰਾਓ ਵਿਚ ਸਮੇਂ ਦੇ ਹਾਕਮ ਵਰਗ ਨੂੰ ਅਜੇਹੀ ਮਾਰ ਪਈ ਕਿ ਮੁੜ ਕੇ ਨਾ ਲਾਹੌਰ ਦੇ ਸੂਬੇ ਨੇ ਤੇ ਨਾ ਹੀ ਸਰਹੰਦ ਦੇ ਸੂਬੇ ਨੇ ਗੁਰੂ ਸਾਹਿਬ ਵਿਰੁਧ ਕੋਈ ਕਾਰਵਾਈ ਕੀਤੀ। ਰਾਜਾ ਕਲਿਆਨ ਚੰਦ ਦਾ ਹੌਸਲਾ ਹੁਣ ਇਤਨਾ ਵਧ ਗਿਆ. ਕਿ ਉਸ ਨੇ ਆਪਣੇ ਸਹੁਰੇ ਜੋ ਕਿ ਸੁਕੇਤ ਦਾ ਰਾਜਾ ਸੀ, ਨਾਲ ਅਣਬਣ ਹੋ ਜਾਣ ਤੇ ਸੁਕੇਤ ਤੇ ਹਮਲਾ ਕਰਨ ਦੀ ਵਿਉਂਤ ਬਣਾਈ ਤੇ ਗੁਰੂ ਸਾਹਿਬ ਨੂੰ ਇਸ ਯੁੱਧ ਲਈ ਮਦਦ ਕਰਨ ਦੀ ਬੇਨਤੀ ਕੀਤੀ। ਗੁਰੂ ਸਾਹਿਬ ਨੇ ਇਸ ਘਰੇਲੂ ਯੁੱਧ ਵਿਚ ਮਦਦ ਕਰਨ ਤੋਂ ਇਨਕਾਰ ਕਰ ਦਿਤਾ। ਇਸ ਯੁੱਧ ਵਿਚ ਕਲਿਆਨ ਚੰਦ ਮਾਰਿਆ ਗਿਆ ਅਤੇ 1635 ਈਸਵੀ ਵਿਚ ਉਸ ਦਾ ਪੁੱਤਰ ਗਿਆਨ ਚੰਦ ਗੱਦੀ ਉਤੇ ਬੈਠਾ।[5] ਇਸ ਘਟਨਾ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਗੁਰੂ ਘਰ ਜ਼ਬਰ ਜ਼ੁਲਮ ਤੇ ਧੱਕੇ ਵਿਰੁਧ ਤਾਂ ਹਰ ਸੰਘਰਸ਼ ਦੀ ਸਹਾਇਤਾ ਕਰਨ ਲਈ ਤਿਆਰ ਸਨ ਪਰ ਕਿਸੇ ਪਰਿਵਾਰਿਕ ਝਗੜੇ ਜਾਂ ਨਿੱਜੀ ਹਉਮੈ ਕਾਰਨ ਹੋਏ ਯੁੱਧਾਂ ਵਿਚ ਕਿਸੇ ਇਕ ਧਿਰ ਦਾ ਸਾਥ ਦੇਣ ਲਈ ਤਿਆਰ ਨਹੀਂ ਸਨ, ਭਾਵੇਂ ਕਿ ਉਹਨਾਂ ਦਾ ਕਿਤਨਾ ਵੀ ਕੋਈ ਨਿਕਟਵਰਤੀ ਜਾਂ ਸੱਜਣ ਮਿੱਤਰ ਸੱਦਾ ਦੇਵੇ। ਸ੍ਰੀ ਤੇਗ਼ ਬਹਾਦਰ ਜੀ ਦੇ ਮਨ ਤੇ ਗੁਰੂ ਘਰ ਦੀ ਇਸ ਨੀਤੀ ਦੀ ਡੂੰਘੀ ਮੋਹਰ ਛਾਪ ਲਗਦੀ ਰਹੀ। ਗੁਰੂ ਪਰਿਵਾਰ ਨਾਲ ਕੀਰਤਪੁਰ ਰਹਿੰਦੀਆਂ ਸ੍ਰੀ ਤੇਗ਼ ਬਹਾਦਰ ਜੀ ਨੂੰ 1635 ਈਸਵੀ ਵਿਚ ਇਹ ਖ਼ਬਰ ਮਿਲੀ ਕਿ ਗੁਰੂ ਘਰ ਦੇ ਪਰਮ ਮਿੱਤਰ ਵਜੀਰ ਖਾਂ ਜੋ ਕਿ ਸ਼ਾਹਜਹਾਨ ਬਾਦਸ਼ਾਹ ਦਾ ਨਿਕਟ ਵਰਤੀ ਤੇ ਮੰਤਰੀ ਸੀ ਉਹ ਚੜਾਈ ਕਰ ਗਿਆ। ਇਹ ਵਜੀਰ ਖਾਨ ਗੁਰੂ ਘਰ ਦੇ ਦੋਖੀਆਂ ਵਲੋਂ ਭੇਜੀਆਂ ਝੂਠੀਆਂ ਰਿਪੋਰਟਾਂ ਦੇ ਜ਼ਹਿਰੀਲੇ ਅਸਰ ਨੂੰ ਘਟ ਕਰਨ ਦਾ ਯਤਨ ਕਰਦਾ ਰਿਹਾ। ਇਸ ਕਰਕੇ ਇਸਦੀ ਮੌਤ ਦਾ ਗੁਰੂ ਦੇ ਸਨੇਹੀਆਂ ਨੂੰ ਦੁਖ ਹੋਇਆ। ਥੋੜ੍ਹੇ ਸਮੇਂ ਪਿਛੋਂ ਲਾਹੌਰ ਦਾ ਪ੍ਰਸਿੱਧ ਸੂਫੀ ਸੰਤ ਸਾਈਂ ਮੀਆਂ ਮੀਰ ਵੀ ਚੜਾਈ ਕਰ ਗਿਆ। ਇਤਿਹਾਸਕ ਹਵਾਲਿਆਂ ਅਨੁਸਾਰ ਵਜੀਰ ਖਾਂ ਦੀ ਮੌਤ 1634 ਈਸਵੀ ਨੂੰ ਆਗਰੇ ਵਿਚ ਹੋਈ ਤੇ ਸਾਈਂ ਮੀਆਂ ਮੀਰ ਦਾ ਦਿਹਾਂਤ 1635 ਵਿਚ ਲਾਹੌਰ ਵਿਚ ਹੋਇਆ।[6]

ਗੁਰੂ ਹਰਗੋਬਿੰਦ ਸਾਹਿਬ ਦਸ ਸਾਲ ਦਾ ਸਮਾਂ 1634 ਤੋਂ 1644 ਈਸਵੀ ਤਕ ਕੀਰਤਪੁਰ ਸਾਹਿਬ ਵਿਚ ਰਹੇ ਤੇ ਇਥੋਂ ਹੀ ਸਿੱਖ ਲੋਕ ਲਹਿਰ ਦੀ ਸਾਰੇ ਦੇਸ਼ ਵਿਚ ਅਗਵਾਈ ਤੇ ਸੰਭਾਲ ਕਰਦੇ ਰਹੇ। ਇਹ ਦਸ ਸਾਲ ਦਾ ਸਮਾਂ ਸ੍ਰੀ ਤੇਗ਼ ਬਹਾਦਰ ਜੀ ਨੇ ਕੀਰਤਪੁਰ ਵਿਚ ਹੀ ਬਿਤਾਇਆ।[7] ਛੇਵੀਂ ਨਾਨਕ-ਜੋਤ ਗੁਰੂ ਹਰਗੋਬਿੰਦ ਸਾਹਿਬ ਨੇ ਆਪਣੇ ਜੋਤੀ ਜੋਤਿ ਸਮਾਉਣ ਦਾ ਸਮਾਂ ਨੇੜੇ ਆ ਗਿਆ ਅਨੁਭਵ ਕਰਕੇ ਸਭ ਸੰਗਤਾਂ ਨੂੰ ਸੁਨੇਹਾ ਭੇਜਿਆ ਕਿ ਇਸ ਸਾਲ ਕਤਕ ਪੂਰਨਮਾਸ਼ੀ ਨੂੰ ਸਭ ਸੰਗਤਾਂ ਮਸੰਦ ਤੇ ਸਿੱਖ ਸੰਗਤ ਦਰਸ਼ਨ ਲਈ ਕੀਰਤਪੁਰ ਪਹੁੰਚਣ। ਉਹ ਆਪਣਾ ਜਾਨਸ਼ੀਨ ਅਥਵਾ ਸੱਤਵੀਂ ਨਾਨਕ-ਜੋਤ ਥਾਪਣਗੇ। ਧੀਰ ਮੱਲ ਨੂੰ ਇਹ ਖ਼ਬਰ ਮਿਲੀ ਤਾਂ ਉਹਦੇ

ਮਨ ਵਿਚ ਇਹ ਲਾਲਸਾ ਜਾਗੀ ਕਿ ਉਹ ਗੱਦੀ ਦਾ ਹੱਕਦਾਰ ਹੈ। ਕੁਝ ਉਹਦੇ ਮਿੱਤਰ ਤੇ ਖੁਸ਼ਾਮਦੀ ਮਸੰਦਾਂ ਨੇ ਉਹਨੂੰ ਉਕਸਾਇਆ ਕਿ ਗੁਰਗੱਦੀ ਦੇ ਹੱਕਦਾਰ ਗੁਰੂ ਹਰਗੋਬਿੰਦ ਸਾਹਿਬ ਦੇ ਵੱਡੇ ਸਪੁੱਤਰ ਬਾਬਾ ਗੁਰਦਿਤਾ ਜੀ ਸਨ ਜੋ ਪਹਿਲਾਂ ਹੀ ਅਕਾਲ ਚਲਾਣਾ ਕਰ ਗਏ ਹਨ ਤੇ ਹੁਣ ਬਾਬਾ ਗੁਰਦਿਤਾ ਜੀ ਦੇ ਵੱਡੇ ਸਪੁੱਤਰ ਹੋਣ ਕਾਰਣ ਧੀਰਮੱਲ ਜੀ ਤੁਸੀਂ ਹੀ ਗੁਰਗੱਦੀ ਦੇ ਹੱਕਦਾਰ ਹੋ। ਧੀਰਮੱਲ ਨੂੰ ਗੁਰੂ ਹਰਗੋਬਿੰਦ ਸਾਹਿਬ ਨੇ ਪਹਿਲਾਂ ਹੀ ਸੰਦੇਸ਼ਾ ਭੇਜਿਆ ਸੀ ਕਿ ਉਹ ਕਰਤਾਰਪੁਰ ਤੋਂ ਚੱਲਣ ਸਮੇਂ ਉਹ ਆਦਿ ਬੀੜ (ਗੁਰੂ ਗ੍ਰੰਥ ਸਾਹਿਬ) ਸਤਿਕਾਰ ਸਹਿਤ ਆਪਣੇ ਨਾਲ ਲੈ ਆਣੀ ਜੋ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਬੈਠ ਕੇ ਲਿਖਵਾਈ ਸੀ ਅਤੇ ਜਿਸਦਾ ਪ੍ਰਿਥਮ ਪ੍ਰਕਾਸ਼ ਗੁਰੂ ਅਰਜਨ ਦੇਵ ਜੀ ਦੇ ਸਮੇਂ 1604 ਈਸਵੀ ਨੂੰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਕੀਤਾ ਗਿਆ ਸੀ ਤੇ ਪਿਛੋਂ ਉਹੀ ਬੀੜ ਜੰਗਾਂ ਯੁਧਾਂ ਸਮੇਂ ਕਰਤਾਰਪੁਰ (ਜਲੰਧਰ) ਲਿਆ ਕੇ ਸੰਭਾਲੀ ਗਈ ਸੀ। ਧੀਰਮੱਲ ਦੇ ਮਨ ਵਿਚ ਗ਼ਲਤ ਖਿਆਲ ਆਇਆ ਤੇ ਉਹ ਆਦਿ ਬੀੜ ਕੀਰਤਪੁਰ ਨਾ ਲਿਆਇਆ। ਉਹ ਜਾਣਦਾ ਸੀ ਕਿ ਉਹਨੇ ਆਦੇਸ਼ ਦੀ ਪਾਲਣਾ ਨਹੀਂ ਕੀਤੀ। ਕੀਰਤਪੁਰ ਪਹੁੰਚ ਕੇ ਧੀਰਮੱਲ ਗੁਰੂ ਹਰਗੋਬਿੰਦ ਸਾਹਿਬ ਦੀ ਚਰਨ ਸ਼ਰਨ ਆਣ ਦੀ ਬਜਾਏ ਜਿਸ ਪਾਸੇ ਵੱਲ ਸੰਗਤਾਂ ਦੀ ਆਵਾਜਾਈ ਜ਼ਿਆਦਾ ਸੀ ਉਸ ਪਾਸੇ ਗੱਦੀ ਲਾ ਕੇ ਬੈਠ ਗਿਆ। ਉਸਦੇ ਮਸੰਦ ਉਸਦੀ ਚੌਰ ਕਰਨ ਲਗ ਪਏ ਤੇ ਉਸਤਤ ਕਰਦੇ ਰਹੇ। ਗੁਰੂ ਸਾਹਿਬ ਦੀ ਨਿਕਟਵਰਤੀ ਸੰਗਤ ਨੂੰ ਇਹ ਦੀ ਗੱਲ ਅੱਛੀ ਨਾ ਲੱਗੀ। ਗੁਰੂ ਸਾਹਿਬ ਦੇ ਵਾਸਤੇ ਜੋ ਥੜਾ ਕੀਰਤਪੁਰ ਵਿਚ ਬਣਿਆ ਸੀ ਜਿਸ'ਤੇ ਬੈਠ ਕੇ ਗੁਰੂ ਸਾਹਿਬ ਸੰਗਤ ਨੂੰ ਦਰਸ਼ਨ ਦੇਂਦੇ ਸੀ ਉਪਦੇਸ਼ ਕਰਦੇ ਸੀ, ਕੱਤਕ ਪੂਰਨਮਾਸ਼ੀ ਦੇ ਦੀਵਾਨ ਤੋਂ ਇਕ ਦਿਨ ਪਹਿਲਾਂ ਧੀਰਮੱਲ ਪਵਿੱਤਰ ਤਖਤ ਤੇ ਬੈਠ ਗਿਆ ਤੇ ਉਸ ਦੇ ਸਭ ਚੇਲੇ ਉਸਦੀ ਸਿਫ਼ਤ ਗਾਉਣ ਲੱਗੇ।

ਗੁਰੂ ਘਰ ਦੀ ਰਵਾਇਤ ਅਨੁਸਾਰ ਗੁਰੂ ਘਰ ਦੇ ਸਿੱਖਾਂ ਤੋਂ ਇਹ ਬਰਦਾਸ਼ਤ ਨਹੀਂ ਹੋ ਸਕਿਆ। ਧੀਰਮੱਲ ਗੁਰੂ ਸਾਹਿਬ ਦਾ ਪੋਤਰਾ ਸੀ। ਉਹਨਾਂ ਨੇ ਧੀਰਮੱਲ ਦੀਆਂ ਗੱਦੀਆਂ ਤੇ ਛਤਰ ਆਦਿ ਚੁੱਕ ਕੇ ਸੁਟ ਦਿਤੇ। ਉਹਦੇ ਮਸੰਦਾਂ ਨੂੰ ਸਿੱਖ ਸੰਗਤਾਂ ਨੇ ਸੋਧਿਆ ਕਿ ਉਹ ਆਪੇ ਗੁਰ-ਗੱਦੀ ਦਾ ਐਲਾਨ ਤੇ ਪ੍ਰਚਾਰ ਕਰਨ ਵਾਲੇ ਕੌਣ ਹਨ? ਸਿੱਖ ਸੰਗਤਾਂ ਦੇ ਗੁੱਸੇ ਤੇ ਰੋਸ ਨੂੰ ਵੇਖ ਕੇ ਧੀਰਮੱਲ ਕੀਰਤਪੁਰ ਤੋਂ ਕਰਤਾਰਪੁਰ ਪਹੁੰਚਣ ਲਈ ਮਜ਼ਬੂਰ ਹੋ ਗਿਆ।[8]

ਬਾਬਾ ਤੇਗ਼ ਬਹਾਦਰ ਦੀ ਉਮਰ ਇਸ ਸਮੇਂ 23 ਸਾਲ ਦੀ ਸੀ। ਆਪ ਬੜੇ ਸ਼ਾਂਤ ਤੇ ਉਦਾਰ ਸੁਭਾਅ ਦੇ ਸਨ। ਉਸ ਸਮੇਂ ਮਸੰਦ ਸਾਹਿਬਜ਼ਾਦਿਆਂ ਦੀ ਖਾਸ ਤੌਰ ਤੇ ਬੜੀ ਸੇਵਾ ਕਰਦੇ ਸਨ ਕਿਉਂਕਿ ਉਹਨਾਂ ਨੂੰ ਪਤਾ ਸੀ ਕਿ ਇਹਨਾਂ ਵਿਚੋਂ ਹੀ ਇਕ ਨੂੰ ਗੱਦੀ ਸੌਂਪੀ ਜਾਣੀ ਹੈ ਤੇ ਉਹ ਗੁਰੂ ਬਣਨ ਤੋਂ ਪਹਿਲਾਂ ਹੀ ਉਹਨਾਂ ਦੀ ਕਿਰਪਾ ਦ੍ਰਿਸ਼ਟੀ ਦੇ ਪਾਤਰ ਬਣੇ ਰਹਿਣਗੇ ਤੇ ਉਸ ਸਾਹਿਬਜ਼ਾਦੇ ਨੂੰ ਗੁਰਿਆਈ ਮਿਲਣ ਤੇ ਉਹ ਗੁਰੂ ਦਰਬਾਰ ਵਿਚ ਖਾਸ ਪਦਵੀ ਪ੍ਰਾਪਤ ਕਰ ਸੱਕਣਗੇ। ਸ੍ਰੀ ਤੇਗ਼ ਬਹਾਦਰ ਇਹਨਾਂ ਖੁਸ਼ਾਮਦੀ ਲੋਕਾਂ ਤੋਂ ਅਟੰਕ ਰਹਿੰਦੇ। ਉਹਨਾਂ ਵਿਚ ਲੋਭ ਲਾਲਚ ਤੇ ਦਵੈਸ਼ ਦਾ ਅੰਸ਼ ਬਿਲਕੁਲ ਨਹੀਂ ਸੀ। ਉਹਨਾਂ ਲਈ ਅਕਾਲ ਪੁਰਖ ਵਾਹਿਗੁਰੂ ਦੀ ਰਜ਼ਾ ਗੁਰੂ ਪਿਤਾ ਦਾ ਹੁਕਮ ਹੀ ਸੀ। ਗੁਰੂ ਹਰਗੋਬਿੰਦ ਸਾਹਿਬ ਇਹਨਾਂ ਨਾਲ ਬਹੁਤ ਪਿਆਰ ਕਰਦੇ ਸਨ। ਆਪਣੇ ਪਾਸ ਬਿਠਾਂਦੇ ਤੇ ਦੀਵਾਨ ਵਿਚ ਵੀ ਆਪਣੇ ਨੇੜੇ ਰਖਦੇ।

## ਸੱਤਵੀਂ ਨਾਨਕ-ਜੋਤ

ਗੁਰੂ ਹਰਗੋਬਿੰਦ ਸਾਹਿਬ ਨੇ ਸੰਗਤ ਤੇ ਸਾਹਮਣੇ ਭਰੇ ਦੀਵਾਨ ਵਿਚ ਐਲਾਨ ਕੀਤਾ ਤੇ ਗੁਰਗੱਦੀ ਆਪਣੇ ਛੋਟੇ ਪੋਤਰੇ ਸ੍ਰੀ ਹਰਿ ਰਾਇ ਜੀ ਨੂੰ ਦੇ ਕੇ ਸੱਤਵੀਂ ਨਾਨਕ-ਜੋਤ ਬਣਾ ਦਿਤਾ। ਸ੍ਰੀ ਹਰਿ ਰਾਇ ਜੀ ਬਾਬਾ ਗੁਰਦਿਤਾ ਜੀ ਦੇ ਛੋਟੇ ਸਾਹਿਬਜ਼ਾਦੇ ਸਨ ਜਿਨ੍ਹਾਂ ਦੀ ਉਸ ਸਮੇਂ ਉਮਰ ਚੌਦਾਂ ਕੁ ਸਾਲ ਦੀ ਸੀ। ਸ੍ਰੀ ਹਰਿ ਰਾਇ ਜੀ ਬਚਪਨ ਤੋਂ ਹੀ ਦੈਵੀ ਸੁਭਾਅ ਤੇ ਭਗਤੀ ਭਾਵ ਵਾਲੇ ਸਨ। ਉਹਨਾਂ ਦੇ ਦੈਵੀ ਗੁਣਾਂ ਦਾ ਗੁਰੂ ਹਰਿ ਗੋਬਿੰਦ ਸਾਹਿਬ'ਤੇ ਬੜਾ ਡੂੰਘਾ ਅਸਰ ਸੀ। ਬਾਬਾ ਗੁਰਦਿਤਾ ਜੀ ਦੇ ਅਕਾਲ ਚਲਾਣੇ ਪਿਛੋਂ ਗੁਰੂ ਦਰਬਾਰ ਤੇ ਸਿੱਖ ਸੰਗਤਾਂ ਵਿਚ ਬਾਬਾ ਗੁਰਦਿਤਾ ਜੀ ਜਿੰਨਾ ਹੀ ਸਤਿਕਾਰ ਹੁੰਦਾ ਸੀ। ਐਲਾਨ ਹੁੰਦੇ ਸਾਰ ਹਰਿ ਰਾਇ ਜੀ ਨੂੰ ਗੁਰਿਆਈ ਦਾ ਤਿਲਕ ਦੇ ਦਿਤਾ ਗਿਆ। ਉਹਨਾਂ ਅੱਗੇ ਪੰਜ ਪੈਸੇ ਤੇ ਨਾਰੀਅਲ ਰਖ ਕੇ ਆਪ ਮੱਥਾ ਟੇਕਿਆ ਤੇ ਫਿਰ ਆਪਣੇ ਦੋਹਾਂ ਸਾਹਿਬਜ਼ਾਦਿਆਂ ਨੂੰ ਮੱਥਾ ਟੇਕਣ ਲਈ ਆਖਿਆ। ਉਸ ਵੇਲੇ ਦਰਬਾਰ ਵਿਚ ਬਾਬਾ ਸੂਰਜ ਮੱਲ ਤੇ ਸ੍ਰੀ ਤੇਗ਼ ਬਹਾਦਰ ਮੌਜੂਦ ਸੀ। ਦੋਹਾਂ ਨੇ ਗੁਰਗੱਦੀ ਤੇ ਬੈਠੇ ਗੁਰੂ ਹਰਿ ਰਾਇ ਜੀ ਨੂੰ ਨਿਮਸਕਾਰ ਕੀਤਾ। ਦੋਹਾਂ ਵਿਚੋਂ ਕਿਸੇ ਨੇ ਵੀ ਗੁਰਗੱਦੀ ਤੇ ਆਪਣਾ ਹੱਕ ਨਹੀਂ ਜਤਾਇਆ, ਨਾ ਹੀ ਰੋਸ ਪ੍ਰਗਟ ਕੀਤਾ। ਕੁਝ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਬਾਬਾ ਸੂਰਜ ਮੱਲ ਨੇ ਪਹਿਲਾਂ ਇਕ ਵਾਰ ਗੁਰਗੱਦੀ ਦੀ ਗੱਲ ਕੀਤੀ ਪਰ ਜਦੋਂ ਸ੍ਰੀ ਹਰਿ ਰਾਇ ਜੀ ਦੀ ਚੋਣ ਹੋ ਗਈ ਤਾਂ ਉਹਨਾਂ ਨੇ ਖਿੜੇ ਮੱਥੇ ਇਸ ਫੈਸਲੇ ਨੂੰ ਮੰਨਿਆ। ਸਾਰੇ ਇਤਿਹਾਸਕਾਰ ਇਹੀ ਲਿਖਦੇ ਹਨ ਕਿ ਸ੍ਰੀ ਤੇਗ਼ ਬਹਾਦਰ ਨੇ ਕਦੇ ਵੀ ਨਾ ਗੁਰੂ ਪਦਵੀ ਸੰਭਾਲਣ ਦੀ ਇੱਛਾ ਪ੍ਰਗਟ ਕੀਤੀ ਤੇ ਨਾ ਹੀ ਫੈਸਲਾ ਹੋਣ ਸਮੇਂ ਕੋਈ ਅਸੰਤੋਸ਼ ਪ੍ਰਗਟ ਕੀਤਾ।

ਇਸ ਸਮੇਂ ਗੁਰਗੱਦੀ ਸ੍ਰੀ ਤੇਗ਼ ਬਹਾਦਰ ਜੀ ਨੂੰ ਨਾ ਦਿਤੇ ਜਾਣ ਦਾ ਜ਼ਿਕਰ ਕਰਦਿਆਂ ਲੇਖਕਾਂ ਨੇ ਲਗਭਗ ਮਿਲਦੀ ਜੁਲਦੀ ਰਾਇ ਪ੍ਰਗਟ ਕੀਤੀ ਏ। ਪ੍ਰਿੰ ਸਤਿਬੀਰ ਸਿੰਘ ਨੇ ਲਿਖਿਆ ਹੈ, "ਗੁਰੂ ਹਰਗੋਬਿੰਦ ਜੀ ਦੇ ਹੁੰਦਿਆਂ ਹੀ (ਗੁਰੂ) ਤੇਗ਼ ਬਹਾਦਰ ਦੇ ਸੁਭਾਅ ਵਿਚ ਉਪਰਾਮਤਾ ਆਉਣ ਲੱਗੀ। ਕਈ ਕਈ ਦਿਨ ਆਪ ਸਮਾਧੀ ਵਿਚ ਜੁੜੇ ਰਹਿੰਦੇ। ਇਕ ਕਥਨ ਅਨੁਸਾਰ ਤਾਂ ਕਿੰਨਾ ਚਿਰ ਕਿਸੇ ਨੂੰ ਮੂੰਹ ਨਾ ਦਿਖਾਂਦੇ। ਗੁਰੂ ਹਰਗੋਬਿੰਦ ਸਾਹਿਬ ਜੀ ਨੇ ਅਜਿਹੀਆਂ ਰੁਚੀਆਂ ਗੁਰਗੱਦੀ ਦੀ ਜ਼ਿੰਮੇਵਾਰੀ ਦੇ ਅਨੁਕੂਲ ਨਾ ਜਾਣ ਕੇ ਗੁਰਿਆਈ ਗੁਰੂ ਹਰਿ ਰਾਇ ਸਾਹਿਬ ਨੂੰ ਬਖਸ਼ ਦਿੱਤੀ।"[੭]

ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੀ ਪਤਨੀ ਤੇ ਸ੍ਰੀ ਤੇਗ਼ ਬਹਾਦਰ ਦੀ ਮਾਤਾ ਨਾਨਕੀ ਜੀ ਨੇ ਇਸ ਮੌਕੇ ਤੇ ਸਿਰਫ ਇਤਨਾ ਪੁੱਛਿਆ ਕਿ ਸਾਡੇ ਲਈ ਕੀ ਆਦੇਸ਼ ਹੈ ਤਾਂ ਗੁਰੂ ਹਰਗੋਬਿੰਦ ਸਾਹਿਬ ਨੇ ਆਗਿਆ ਕੀਤੀ ਕਿ ਤੁਸੀਂ ਆਪਣੇ ਸਪੁੱਤਰ ਤੇ ਨੂੰਹ ਨੂੰ ਲੈ ਕੇ ਆਪਣੇ ਪੇਕੇ ਪਿੰਡ ਬਕਾਲੇ ਚਲੇ ਜਾਓ। ਇਤਿਹਾਸ ਵਿਚ ਲਿਖਿਆ ਹੈ, "ਤੁਸੀਂ ਬਕਾਲੇ ਨਿਵਾਸ ਰਖੋ ਹਰਗੋਬਿੰਦ ਪੁਰੇ ਦਾ ਸਾਰਾ ਇਲਾਕਾ ਤੇਗ਼ ਬਹਾਦਰ ਦੇ ਅਧੀਨ ਰਹੇਗਾ। ਕੁਰਬਾਨੀ ਦੇ ਪੁਤਲੇ ਤੇਗ਼ ਬਹਾਦਰ ਦੀ ਸਾਧਨਾ ਤੇ ਤਪੱਸਿਆ ਦੀ ਸਾਰੀ ਸ੍ਰਿਸ਼ਟੀ ਵਿਚ ਚਰਚਾ ਹੋਵੇਗੀ। ਇਨ੍ਹਾਂ ਦੀ ਮਾਣ ਵਡਿਆਈ ਵੀ ਅਪਾਰ ਹੋਵੇਗੀ। ਹੁਕਮ ਅੰਦਰ ਰਹੋ, ਜਿਸ ਵਸਤ ਦੇ ਚਾਹਵਾਨ ਹੋ ਉਸ ਦੇ ਪਿਛੇ ਦੌੜਨ

ਦੀ ਲੋੜ ਨਹੀਂ, ਉਸ ਦੀ ਲਾਲਸਾ ਕਰਨ ਦੀ ਲੋੜ ਨਹੀਂ। ਉਹ ਧੁਰ ਦਰਗਾਹ ਦੀ ਦਾਤ ਹੈ। ਤੁਹਾਡੇ ਘਰ ਹੀ ਪਹੁੰਚੇਗੀ ਜਦ ਨਿਰੰਕਾਰ ਦਾ ਹੁਕਮ ਹੋਇਆ।"[10]

ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ 3 ਮਾਰਚ 1644 ਈਸਵੀ ਨੂੰ ਐਤਵਾਰ ਵਾਲੇ ਦਿਨ ਜੋਤੀ ਜੋਤ ਸਮਾ ਗਏ। ਆਪ ਦੇ ਦੇਹ ਤਿਆਗਣ ਤੇ ਆਪ ਦੇ ਚਰਨ ਕੰਵਲਾਂ ਦੇ ਭੌਰੇ ਬਿਹਬਲ ਹੋ ਗਏ। ਬਹੁਤ ਸਾਰੇ ਤਾਂ ਆਪ ਦੇ ਸਰੀਰ ਦੇ ਨਾਲ ਚਿਖਾ ਵਿਚ ਪੈਣਾ ਲੋਚਦੇ ਸਨ। ਇਕ ਰਾਜਪੂਤ ਰਾਜਾ ਰਾਮ ਪ੍ਰਤਾਪ ਤੇ ਇਕ ਜੱਟ ਰਾਮ ਸਿੰਘ ਦੋਨਾਂ ਨੇ ਚਿਖਾ ਉਪਰ ਛਾਲਾਂ ਮਾਰ ਦਿਤੀਆਂ। ਉਹ ਚਿਖਾ ਤੇ ਧਰੀ ਗੁਰੂ ਜੀ ਦੀ ਦੇਹ ਦੁਆਲੇ ਪਰਕਰਮਾਂ ਕਰਦੇ ਰਹੇ ਅਤੇ ਅੰਤ ਨੂੰ ਗੁਰੂ ਜੀ ਦੇ ਚਰਨਾਂ ਨਾਲ ਚਿੰਬੜ ਗਏ। ਉਹਨਾਂ ਦੇ ਸਰੀਰ ਅੱਗ ਦੀ ਭੇਟ ਹੋ ਗਏ। ਹੋਰ ਵੀ ਸਿੱਖ ਇਹੋ ਕੁਝ ਕਰਨਾ ਚਾਹੁੰਦੇ ਸੀ ਪਰ ਗੁਰੂ ਹਰਿ ਰਾਇ ਜੀ ਨੇ ਰੋਕਿਆ, ਧੀਰਜ ਦਿਤੀ ਤੇ ਚਿਤਾ ਦੇ ਦੁਆਲੇ ਕਰੜਾ ਪਹਿਰਾ ਲਾ ਦਿਤਾ ਤੇ ਹੋਰ ਸਿੱਖਾਂ ਨੂੰ ਇਸ ਚਿਤਾ ਵਿਚ ਆਪਾ ਵਾਰਨ ਤੇ ਪਾਬੰਦੀ ਲਾ ਦਿਤੀ।

ਗੁਰੂ ਹਰਗੋਬਿੰਦ ਸਾਹਿਬ ਦੀ ਦੇਹ ਦਾ ਸਸਕਾਰ ਕੀਰਤਪੁਰ ਵਿਚ ਸਤਲੁਜ ਦੇ ਕੰਢੇ ਜਿਸ ਥਾਂ ਕੀਤਾ ਗਿਆ, ਉਸ ਥਾਂ ਦਾ ਨਾਂ ਪਤਾਲਪੁਰੀ ਹੈ ਤੇ ਉਥੇ ਹੁਣ ਗੁਰਦੁਆਰੇ ਦੀ ਸ਼ਾਨਦਾਰ ਇਮਾਰਤ ਤਿਆਰ ਕੀਤੀ ਗਈ ਹੈ। ਸ੍ਰੀ ਤੇਗ਼ ਬਹਾਦਰ ਜੀ ਨੇ ਗੁਰਦੇਵ ਪਿਤਾ ਦੇ ਜੋਤੀ ਜੋਤ ਸਮਾਉਣ ਦੇ ਦ੍ਰਿਸ਼ ਨੂੰ ਜਦ ਦੇਖਿਆ ਤਾਂ ਉਹਨਾਂ 'ਤੇ ਇਸਦਾ ਡੂੰਘਾ ਅਸਰ ਹੋਇਆ। ਸਬਰ, ਸੰਤੋਖ ਤੇ ਭਾਣਾ ਮੰਨਣ ਦੀ ਜਿਸ ਸ਼ਕਤੀ ਦਾ ਸਬਕ ਉਹਨਾਂ 23 ਸਾਲ ਸਿਖਿਆ ਸੀ ਉਸ ਕਾਰਨ ਉਹ ਪੂਰਨ ਸ਼ਾਂਤ ਰਹੇ ਤੇ ਫਿਰ ਗੁਰੂ ਹਰਿ ਰਾਇ ਸਾਹਿਬ ਤੋਂ ਆਗਿਆ ਲੈ ਕੇ ਆਪਣੀ ਮਾਤਾ ਨਾਨਕੀ ਤੇ ਧਰਮ ਸੁਪਤਨੀ ਗੁਜਰੀ ਜੀ ਸਮੇਤ ਬਕਾਲਾ ਜਿਲ੍ਹਾ ਅੰਮ੍ਰਿਤਸਰ ਲਈ ਚੱਲ ਪਏ।

## ਹਵਾਲੇ ਤੇ ਟਿੱਪਣੀਆਂ

1. ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ ਭਾਗ ਪਹਿਲਾ
2. ਪ੍ਰੋ. ਸਾਹਿਬ ਸਿੰਘ ਨੇ ਜੀਵਨ ਬ੍ਰਿਤਾਂਤ ਸ੍ਰੀ ਗੁਰੂ ਤੇਗ਼ ਬਹਾਦਰ ਵਿਚ ਲਿਖਿਆ ਹੈ, "ਕਰਤਾਰਪੁਰ ਦੇ ਜੰਗ ਪਿਛੋਂ ਗੁਰੂ ਹਰਗੋਬਿੰਦ ਸਾਹਿਬ ਕੀਰਤਪੁਰ ਚਲੇ ਗਏ ਅਤੇ (ਗੁਰੂ) ਤੇਗ਼ ਬਹਾਦਰ ਜੀ ਨੂੰ ਉਹਨਾਂ ਦੀ ਮਾਤਾ ਸਮੇਤ ਉਹਨਾਂ ਦੇ ਪਿੰਡ ਬਕਾਲੇ ਭੇਜ ਦਿਤਾ ਸੀ। ਬਕਾਲਾ ਉਹਨਾਂ ਦਾ ਨਾਨਕਾ ਪਿੰਡ ਸੀ।" ਪੁਰਾਤਨ ਹੱਥ ਲਿਖਤਾਂ ਇਸ ਵਿਚਾਰ ਦੀ ਪੁਸ਼ਟੀ ਨਹੀਂ ਕਰਦੀਆਂ। ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਮਹਿਮਾ ਪ੍ਰਕਾਸ਼ ਤੇ ਭਾਈ ਸੰਤੋਖ ਸਿੰਘ ਅਨੁਸਾਰ ਸ੍ਰੀ ਤੇਗ਼ ਬਹਾਦਰ ਜੀ ਕਰਤਾਰਪੁਰ ਤੋਂ ਪਿਤਾ ਪਰਿਵਾਰ ਨਾਲ ਕੀਰਤਪੁਰ ਆਏ।
3. ਡਾ. ਤ੍ਰਿਲੋਚਨ ਸਿੰਘ, ਸੰਖੇਪ ਜੀਵਨ ਗੁਰੂ ਤੇਗ਼ ਬਹਾਦਰ
4. ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ ਭਾਗ ਪਹਿਲਾ
5. ਡਾ. ਤ੍ਰਿਲੋਚਨ ਸਿੰਘ, ਸੰਖੇਪ ਜੀਵਨ ਗੁਰੂ ਤੇਗ਼ ਬਹਾਦਰ
6. Muhammad Latif, History of Lahore

7. ਡਾ. ਦਲੀਪ ਸਿੰਘ ਦੀਪ, ਗੁਰੂ ਤੇਗ਼ ਬਹਾਦਰ
8. ਭਗਤ ਸਿੰਘ, ਗੁਰਬਿਲਾਸ ਪਾਤਸ਼ਾਹੀ ਛੇਵੀਂ
9. ਪ੍ਰਿੰ. ਸਤਿਬੀਰ ਸਿੰਘ, ਸਾਡਾ ਇਤਿਹਾਸ ਭਾਗ ਪਹਿਲਾ
10. ਡਾ. ਤ੍ਰਿਲੋਚਨ ਸਿੰਘ, ਸੰਖੇਪ ਜੀਵਨ ਗੁਰੂ ਤੇਗ਼ ਬਹਾਦਰ

# 5. ਬਕਾਲੇ ਵਿਚ ਨਿਵਾਸ

ਬਕਾਲਾ ਜਿਲ੍ਹਾ ਅੰਮ੍ਰਿਤਸਰ ਦਾ ਬਹੁਤ ਪੁਰਾਣਾ ਤੇ ਪ੍ਰਸਿੱਧ ਇਤਿਹਾਸਕ ਨਗਰ ਹੈ। ਸੋਲ੍ਹਵੀਂ ਸਤਾਰਵੀਂ ਸਦੀ ਵਿਚ ਇਸ ਪਿੰਡ ਨੇ ਵਪਾਰਕ ਕੇਂਦਰ ਬਣ ਕੇ ਬੜੀ ਉਨਤੀ ਕੀਤੀ ਤੇ ਦੂਰ ਦੂਰ ਤਕ ਦੇ ਵਪਾਰੀ ਇਥੇ ਆ ਕੇ ਵਪਾਰ ਕਰਦੇ। ਉਸ ਸਮੇਂ ਬਿਆਸ ਦਰਿਆ ਇਸ ਨਗਰ ਦੇ ਬਿਲਕੁਲ ਨੇੜਿਉਂ ਲੰਘਦਾ ਸੀ ਤੇ ਇਥੋਂ ਹੀ ਦਰਿਆ ਪਾਰ ਕਰਨ ਦੇ ਸਾਧਨ ਤੇ ਵਸੀਲੇ ਸਨ। ਹੌਲੀ ਹੌਲੀ ਦਰਿਆ ਆਪਣਾ ਰੁਖ ਬਦਲਦਾ ਗਿਆ ਤੇ ਹੁਣ ਚਾਰ ਪੰਜ ਕਿਲੋਮੀਟਰ ਬਕਾਲੇ ਤੋਂ ਹਟਵਾਂ ਵਹਿ ਰਿਹਾ ਹੈ। ਗੁਰੂ ਅਮਰਦਾਸ ਦੇ ਸਮੇਂ ਸਿੱਖ ਲੋਕ ਲਹਿਰ ਦੇ ਪ੍ਰਭਾਵ ਨਾਲ ਬਕਾਲਾ ਪਿੰਡ ਦੇ ਲੋਕ ਵੀ ਗੁਰੂ ਘਰ ਨਾਲ ਜੁੜ ਗਏ। ਜਦੋਂ ਗੁਰੂ ਅਰਜਨ ਦੇਵ ਪੰਜਵੀਂ ਨਾਨਕ-ਜੋਤ ਨੇ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਸ਼ੁਰੂ ਕਰਵਾਈ ਤਾਂ ਬਕਾਲੇ ਦੀ ਸੰਗਤ ਕਾਰ ਸੇਵਾ ਵਿਚ ਆਪਣਾ ਯੋਗਦਾਨ ਪਾਣ ਲਈ ਜਥੇ ਬਣਾ ਕੇ ਅੰਮ੍ਰਿਤਸਰ ਆਉਂਦੀ ਰਹੀ ਤੇ ਇਉਂ ਗੁਰੂ ਘਰ ਨਾਲ ਇਥੋਂ ਦੇ ਨਗਰ ਨਿਵਾਸੀਆਂ ਦੀ ਸਾਂਝ ਵਧਦੀ ਗਈ। ਭਾਈ ਮਹਿੰਗਾ ਇਸ ਨਗਰ ਦਾ ਇਕ ਮੁਖੀ ਸਿੱਖ ਵਿਸ਼ੇਸ਼ ਤੌਰ ਤੇ ਸੰਗਤਾਂ ਦਾ ਮੁਖੀਆ ਬਣ ਕੇ ਗੁਰੂ ਘਰ ਨਾਲ ਜਨ ਸਾਧਾਰਨ ਨੂੰ ਜੋੜਨ ਦੇ ਉਪਰਾਲੇ ਕਰਦਾ ਰਿਹਾ। ਉਹਦੇ ਉਚੇਚੇ ਯਤਨਾਂ ਤੇ ਗੁਰੂ ਘਰ ਨਾਲ ਪਰਿਵਾਰਿਕ ਸਾਂਝ ਬਨਾਉਣ ਦੇ ਫਲਸਰੂਪ 1613 ਈਸਵੀ ਨੂੰ ਗੁਰੂ ਹਰਗੋਬਿੰਦ ਸਾਹਿਬ ਦਾ ਬਕਾਲੇ ਨਿਵਾਸੀ ਭਾਈ ਹਰੀ ਚੰਦ ਤੇ ਮਾਤਾ ਹਰਦੇਈ ਦੀ ਸਪੁਤਰੀ ਨਾਨਕੀ ਜੀ ਨਾਲ ਵਿਆਹ ਹੋਇਆ। ਮਾਤਾ ਨਾਨਕੀ ਜੀ ਦੀ ਕੁਖ ਤੋਂ ਗੁਰੂ ਹਰਗੋਬਿੰਦ ਸਾਹਿਬ ਦੇ ਘਰ ਦੋ ਸਾਹਿਬਜ਼ਾਦਿਆਂ ਬਾਬਾ ਅੱਟਲ ਰਾਇ ਤੇ ਸ੍ਰੀ ਤੇਗ਼ ਬਹਾਦਰ ਜੀ ਦਾ ਜਨਮ ਹੋਇਆ। ਬਾਬਾ ਅੱਟਲ ਰਾਇ ਤਾਂ ਅੰਮ੍ਰਿਤਸਰ ਵਿਚ ਪ੍ਰਲੋਕ ਸਿਧਾਰ ਗਏ।

ਸ੍ਰੀ ਤੇਗ਼ ਬਹਾਦਰ ਜੀ ਆਪਣੇ ਬਚਪਨ ਦੇ ਦਿਨਾਂ ਵਿਚ ਕਈ ਵਾਰ ਆਪਣੀ ਮਾਤਾ ਨਾਲ ਬਕਾਲੇ ਆਉਂਦੇ ਰਹੇ। ਗੁਰੂ ਹਰਗੋਬਿੰਦ ਵੀ ਬਕਾਲੇ ਕਈ ਵਾਰ ਆਏ। ਇਕ ਵਾਰੀ ਭਾਈ ਮਹਿੰਗਾ ਜੀ ਨੇ ਨਵਾਂ ਮਕਾਨ ਬਣਾਇਆ ਸੀ ਤੇ ਉਹਦੀ ਚੱਠ ਲਈ ਗੁਰੂ ਜੀ ਨੂੰ ਇਥੇ ਬੁਲਾਇਆ। ਉਦੋਂ ਗੁਰੂ ਹਰਗੋਬਿੰਦ ਸਾਹਿਬ ਦੀ ਮਾਤਾ ਤੇ ਸ਼ਹੀਦ ਗੁਰਦੇਵ ਪਿਤਾ ਗੁਰੂ ਅਰਜਨ ਦੇਵ ਜੀ ਦੀ ਸੁਪਤਨੀ ਮਾਤਾ ਗੰਗਾ ਜੀ ਵੀ ਇਹਨਾਂ ਨਾਲ ਸਨ ਜੋ ਬਕਾਲੇ ਵਿਚ ਹੀ ਭਾਈ ਮਹਿੰਗਾ ਦੇ ਘਰ ਠਹਿਰਨ ਵਿਚ ਹੀ ਅਕਾਲ ਚਲਾਣਾ ਕਰ ਗਏ। ਇਸ ਸਮੇਂ ਭਾਈ ਮਹਿੰਗਾ ਜੀ ਨੇ ਗੁਰੂ ਜੀ ਪ੍ਰਤੀ ਸ਼ਰਧਾ ਤੇ ਸਤਿਕਾਰ ਪ੍ਰਗਟ ਕਰਦਿਆਂ ਬੜੀ ਨਿਮਰਤਾ ਨਾਲ ਬੇਨਤੀ ਕੀਤੀ ਕਿ ਗੁਰੂ ਜੀ ਅਤੇ ਉਹਨਾਂ ਦਾ ਪਰਿਵਾਰ ਜੇ ਬਕਾਲੇ ਆ ਕੇ ਰਹੇ ਤਾਂ ਉਹ ਇਹ ਆਪਣਾ ਨਵਾਂ ਮਕਾਨ ਉਹਨਾਂ ਦਾ ਰਹਿਣ ਅਸਥਾਨ ਬਣਾ ਕੇ ਖੁਸ਼ ਹੋਏਗਾ। ਗੁਰੂ ਹਰਗੋਬਿੰਦ ਸਾਹਿਬ ਨੇ

ਭਾਈ ਮਹਿੰਗਾ ਜੀ ਨੂੰ ਅਸ਼ੀਰਵਾਦ ਦਿਤਾ ਕਿ ਬਕਾਲੇ ਵਿਚ ਤੁਹਾਡਾ ਘਰ ਸਾਡਾ ਘਰ ਹੀ ਹੈ। ਅਸੀਂ ਤੇ ਸਾਡਾ ਪਰਿਵਾਰ ਜਦ ਲੋੜ ਪਈ ਤਾਂ ਇਥੇ ਹੀ ਆ ਕੇ ਠਹਿਰਾਂਗੇ। ਉਦੋਂ ਤਾਂ ਗੁਰੂ ਹਰਗੋਬਿੰਦ ਸਾਹਿਬ ਬਹੁਤਾ ਚਿਰ ਇਥੇ ਨਾ ਰਹਿ ਸਕੇ ਤੇ ਉਹਨਾਂ ਨੇ ਕਰਤਾਰਪੁਰ ਤੋਂ ਕੀਰਤਪੁਰ ਜਾਣ ਪਿਛੋਂ ਦਸ ਸਾਲ ਕੀਰਤਪੁਰ ਬਿਤਾਏ। 1644 ਈਸਵੀ ਨੂੰ ਜੋਤੀ ਜੋਤ ਸਮਾਉਣ ਤੋਂ ਕੁਝ ਦਿਨ ਪਹਿਲਾਂ ਗੁਰੂ ਹਰਗੋਬਿੰਦ ਸਾਹਿਬ ਨੇ ਆਪਣੇ ਤਪਸਵੀ ਸਾਹਿਬਜ਼ਾਦੇ ਸ੍ਰੀ ਤੇਗ਼ ਬਹਾਦਰ ਨੂੰ ਆਦੇਸ਼ ਦਿਤਾ: "ਬਕਾਲੇ ਜਾਓ। ਟਿਕਾਣਾ ਭਾਈ ਮਹਿੰਗੇ ਦੇ ਨਿਵਾਸ ਤੇ ਕਰਨਾ। ਉਥੇ ਇਕਾਂਤ ਮਾਣੋ, ਸੱਚੀ ਘਾਲਣਾ ਘਾਲੋ। ਤੁਹਾਡੀ ਘਾਲਣਾ ਨਾਲ ਤੁਹਾਨੂੰ ਸੰਸਾਰ ਵਿਚ ਧਰੂ ਜੇਹੀ ਅਟੱਲ ਪਦਵੀ ਮਿਲੇਗੀ। ਉਥੇ ਸਹਿਜ ਤਪੱਸਿਆ ਵਿਚ ਅਕਾਲ ਪੁਰਖ ਦੇ ਹੁਕਮ ਦੀ ਉਡੀਕ ਕਰੋ। ਹਰਗੋਬਿੰਦਪੁਰੇ ਦੀ ਕਾਰਗੁਜ਼ਾਰੀ ਬਾਬਾ ਤੇਗ਼ ਬਹਾਦਰ ਅਧੀਨ ਕੀਤੀ ਅਤੇ ਗੁਰੂ ਹਰਿ ਰਾਇ ਸਾਹਿਬ ਨੂੰ ਹੁਕਮ ਹੋਇਆ ਕਿ ਆਪਣੇ ਚਾਚਾ ਤੇਗ਼ ਬਹਾਦਰ ਦਾ ਪਿਤਾ ਵਾਂਗ ਹੀ ਸਨਮਾਨ ਕਰਨਾ।"[1]

ਛੇਵੇਂ ਗੁਰੂ ਜੀ ਦੇ ਜੋਤੀ ਜੋਤ ਸਮਾਣ ਪਿਛੋਂ ਸ੍ਰੀ ਤੇਗ਼ ਬਹਾਦਰ ਜੀ ਆਪਣੀ ਮਾਤਾ, ਮਾਤਾ ਨਾਨਕੀ ਜੀ ਅਤੇ ਸੁਪਤਨੀ ਸ੍ਰੀ ਗੁਜਰੀ ਜੀ ਸਮੇਤ ਆਪਣੇ ਨਾਨਕੇ ਪਿੰਡ ਬਕਾਲਾ ਵਿਖੇ ਆ ਗਏ। ਪਹਿਲੇ ਵੀ ਕਈ ਵਾਰ ਆਪ ਇਥੇ ਹੀ ਆ ਕੇ ਰਹੇ ਸਨ। ਪਰ ਹੁਣ ਉਹਨਾਂ ਵੀਹ ਵਰ੍ਹੇ ਦੇ ਲਗਭਗ ਇਥੇ ਹੀ ਨਿਵਾਸ ਕੀਤਾ। ਆਪ ਇਥੇ ਇਕ ਸਧਾਰਣ ਜਿਹੇ ਮਕਾਨ ਵਿਚ ਰਹਿੰਦੇ ਤੇ ਬੜਾ ਹੀ ਸਾਦਾ ਜੀਵਨ ਬਤੀਤ ਕਰਦੇ। ਲੋਕਾਂ ਨੂੰ ਘੱਟ ਮਿਲਦੇ। ਨਾਮ ਸਿਮਰਨ, ਜਪ ਤਪ ਤੇ ਸਹਿਜ ਯੋਗ ਵਿਚ ਹੀ ਲਗੇ ਰਹਿੰਦੇ। ਇੰਜ ਇਥੇ ਕਈ ਕਈ ਘੰਟੇ ਸਮਾਧੀ ਵਿਚ ਲੀਨ ਹੋ ਕੇ 'ਨਿਰਭਉ' ਦਾ ਜਾਪ ਕਰਕੇ ਨਿਰਭੈ-ਪਦਾਂ ਦੀ ਪ੍ਰਾਪਤੀ ਕੀਤੀ। ਆਪ ਦੀ ਪਤਨੀ ਗੁਜਰੀ ਜੀ ਨੇ ਆਪ ਦਾ ਪੂਰਾ ਸਾਥ ਦਿਤਾ। ਮਾਤਾ ਨਾਨਕੀ ਜੀ ਨੇ ਪੂਰੀ ਨਿਗਰਾਨੀ ਕੀਤੀ। ਗੁਜਰੀ ਜੀ ਵੀ ਆਪਣੇ ਪਤੀ ਵਾਂਗ ਹੀ ਜਪ ਤਪ ਵਿਚ ਲੀਨ ਰਹਿੰਦੇ। ਪ੍ਰਭੂ-ਭਗਤੀ ਵਿਚ ਜੁੜ ਕੇ ਆਪ ਨੇ ਵੀ ਸ੍ਰੀ ਤੇਗ਼ ਬਹਾਦਰ ਜੀ ਵਾਂਗ ਹੀ ਸਾਧਨਾ ਕੀਤੀ। ਦਸਵੀਂ ਨਾਨਕ ਜੋਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਬਿਚਿਤ੍ਰ ਨਾਟਕ' ਵਿਚ ਇਸ ਸਹਿਜ ਤਪੱਸਿਆ ਤੇ ਯੋਗ ਸਾਧਨਾ ਦਾ ਵਰਨਣ ਕਰਦਿਆਂ ਲਿਖਿਆ ਹੈ:

ਤਾਤ ਮਾਤ ਮੁਰ ਅਲਖ ਅਰਾਧਾ।
ਬਹੁ ਬਿਧਿ ਜੋਗ ਸਾਧਨਾ ਸਾਧਾ।।੩।।
ਤਿਨ ਜੋ ਕਰੀ ਅਲਖ ਕੀ ਸੇਵਾ।
ਤਾ ਤੇ ਭੇ ਪ੍ਰਸੰਨਿ ਗੁਰਦੇਵਾ।
ਤਿਨ ਪ੍ਰਭ ਜਬ ਆਇਸੁ ਮੁਹਿ ਦੀਆ।
ਤਬ ਹਮ ਜਨਮ ਕਲੂ ਮਹਿ ਲੀਆ।।੪।।

ਬਕਾਲੇ ਵਿਚ ਸ੍ਰੀ ਤੇਗ਼ ਬਹਾਦਰ ਜੀ ਨੇ ਆਪਣੇ ਨਿਵਾਸ ਅਸਥਾਨ ਵਿਚ ਇਕ ਗੁਫ਼ਾ ਬਣਵਾ ਲਈ ਜਿਸ ਵਿਚ ਰਾਤ ਦਾ, ਅੰਮ੍ਰਿਤ ਵੇਲੇ ਦਾ ਵਿਸ਼ੇਸ਼ ਸਮਾਂ ਨਾਮ ਅਭਿਆਸ ਦੀ ਸਹਿਜ ਤੱਪ ਸਾਧਨਾ ਵਿਚ ਗੁਜ਼ਾਰਦੇ। ਗੁਰਿਆਈ ਮਿਲਣ ਤੋਂ ਉਪਰੰਤ ਵੀ ਜਿਥੇ ਗੁਰੂ ਤੇਗ਼ ਬਹਾਦਰ ਜੀ ਰਹੇ ਉਥੇ ਉਹਨਾਂ ਦੀ ਇਹ ਸਹਿਜ-ਤਪ ਸਾਧਨਾ ਦੀ ਗੁਫ਼ਾ ਜ਼ਰੂਰ ਹੁੰਦੀ। ਸ੍ਰੀ ਤੇਗ਼ ਬਹਾਦਰ ਜੀ ਨੇ ਅਲਖ ਨੂੰ ਅਰਾਧਿਆ, ਨਾਮ ਸਿਮਰਨ

ਦੀ ਘੋਰ ਘਾਲਣਾ ਘਾਲੀ, ਅਤੇ ਸਹਿਜ ਜੋਗ ਸਾਧਨਾ ਸਾਧੀ। ਗੁਰੂ-ਘਰ ਵਿਚ ਸਹਿਜ ਜੋਗ ਨਾ ਨਾਥ ਜੋਗੀਆਂ ਵਾਲਾ ਕਸ਼ਟ-ਜੋਗ ਸੀ, ਨਾ ਹੀ ਉਹਨਾਂ ਦੀ ਸਾਧਨਾ ਵੈਰਾਗੀ, ਤਿਆਗੀ ਸੰਨਿਆਸੀਆਂ ਵਾਲੀ ਸੀ। ਘਰ ਵਿਚ ਹੀ ਬਣਾਈ ਗੁਫ਼ਾ ਵਿਚ ਬੈਠ ਕੇ ਕਈ ਪਹਿਰ ਸਿਮਰਨ-ਧਿਆਨ ਵਿਚ ਜੁਟੇ ਰਹਿੰਦੇ। ਮਾਤਾ ਗੁਜਰੀ ਜੀ ਉਹਨਾਂ ਦੀ ਸੇਵਾ ਵਿਚ ਰਹਿੰਦੇ। ਮਾਤਾ ਗੁਜਰੀ ਦੇ ਛੋਟੇ ਭਰਾ ਕ੍ਰਿਪਾਲ ਚੰਦ ਕੀਰਤਪੁਰ ਗੁਰੂ ਹਰਿ ਰਾਇ ਦੀ ਫੌਜ ਵਿਚ ਸਨ। ਉਹ ਵੀ ਕਦੀ ਕਦੀ ਆਉਂਦੇ, ਗੁਰੂ ਘਰ ਵਿਚੋਂ ਪਿਆਰ ਭੇਟ ਲੈ ਕੇ ਕੁਝ ਦਿਨ ਰਹਿ ਕੇ ਚਲੇ ਜਾਂਦੇ।[2] ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ: "ਬਾਬਾ ਤੇਗ਼ ਬਹਾਦਰ ਜੀ ਆਏ ਗਏ ਜਗਿਆਸੂਆਂ ਨੂੰ ਇਕਾਂਤ ਵਿਚ ਮਿਲਦੇ, ਉਹਨਾਂ ਨੂੰ ਸਹਿਜ ਸਿਧਾਂਤ ਦਾ ਉਪਦੇਸ਼ ਕਰਦੇ ਅਤੇ ਨਿਰਲੇਪ ਰਹਿ ਕੇ ਸੰਸਾਰ ਦੀ ਕਾਰ ਕਰਨ ਲਈ ਪ੍ਰੇਰਦੇ।"

ਸਿੱਖ ਇਤਿਹਾਸ ਤੋਂ ਜਾਣੂ ਤੇ ਸਿੱਖੀ ਦੇ ਢੰਗ ਤਰੀਕਿਆਂ ਤੇ ਪ੍ਰੰਪਰਾਵਾਂ ਤੋਂ ਗਿਆਨਵਾਨ ਸ੍ਰੀ ਤੇਗ਼ ਬਹਾਦਰ ਜੀ ਦੀ ਸਹਿਜ ਜੋਗ ਸਾਧਨਾ ਦੀ ਵਿਆਖਿਆ ਕਰਦਿਆਂ ਲਿਖਦੇ ਹਨ ਕਿ ਗੁਰੂ ਤੇਗ਼ ਬਹਾਦਰ ਜੀ ਦੀ ਸਹਿਜ ਯੋਗ ਸਾਧਨਾ ਨਾ ਯੋਗੀਆਂ ਦੀ ਹਠ-ਤਪੱਸਿਆ ਸੀ, ਤੇ ਨਾ ਹੀ ਇਹ ਵੈਸ਼ਨਵਾਂ ਤੇ ਬੋਧੀਆਂ ਦੀ ਉਪਾਸ਼ਨਾ ਸੀ। ਗੁਰੂ ਸਾਹਿਬ ਦੀ ਸਹਿਜ ਜੋਗ ਸਾਧਨਾ ਹਠ-ਯੋਗੀਆਂ ਦੀ ਕਠਿਨ ਤਪੱਸਿਆ ਦੇ ਬਿਲਕੁਲ ਪ੍ਰਤਿਕੂਲ ਸਿਮਰਨ ਨਿਧਿਆਸਨ ਦੀ ਨਿਰੰਤਰ ਘਾਲਣਾ ਸੀ। ਗੁਰੂ ਸਾਹਿਬ ਨੇ ਆਪਣੇ ਸਰੀਰ ਨੂੰ ਕਿਸੇ ਪ੍ਰਕਾਰ ਦਾ ਹੱਠ ਤੱਪ ਕਰਕੇ ਕਸ਼ਟ ਨਹੀਂ ਦਿੱਤਾ। ਉਹਨਾਂ ਨੇ ਕਿਸੇ ਸਵਰਗ ਦੇ ਸੁਖਾਂ ਲਈ ਜਾਣ ਬੁੱਝ ਕੇ ਸਰੀਰਕ ਦੁਖ ਝਲਣ ਵਾਲਾ ਕਸ਼ਟ ਤਪ ਨਹੀਂ ਕੀਤਾ। ਨਾ ਹੀ ਉਹਨਾਂ ਨੇ ਹਠ-ਯੋਗੀਆਂ ਤੇ ਸਿੱਧ ਸਮਾਜ ਤੋਂ ਕਿਸੇ ਪ੍ਰਕਾਰ ਦੀ ਘਿਰਣਾ ਪ੍ਰਗਟ ਕੀਤੀ। ਉਹ ਇਕ ਵਸਦੇ ਰਸਦੇ ਸ਼ਹਿਰ ਵਿਚ ਪਰਿਵਾਰਿਕ ਜੀਵਨ ਬਤੀਤ ਕਰਦੇ ਸਨ।

ਸ੍ਰੀ ਤੇਗ਼ ਬਹਾਦਰ ਜੀ ਦਾ ਸਤਿਕਾਰ ਸਾਰੇ ਸਿੱਖ ਜਗਤ ਵਿਚ ਉਸ ਸਮੇਂ ਹੀ ਬਹੁਤ ਸੀ। ਗੁਰੂ ਹਰਿ ਰਾਏ ਸਾਹਿਬ ਜਦ ਕੀਰਤਪੁਰ ਤੋਂ ਹੁਸ਼ਿਆਰਪੁਰ ਤੇ ਅੰਮ੍ਰਿਤਸਰ ਦੀਆਂ ਸੰਗਤਾਂ ਦੇ ਪ੍ਰੇਮ ਭਰੇ ਸੱਦੇ ਤੇ ਦੁਆਬੇ ਤੇ ਮਾਝੇ ਵੱਲ ਆਏ ਤਾਂ ਉਚੇਚੇ ਤੌਰ ਤੇ ਬਕਾਲੇ ਆ ਕੇ ਸ੍ਰੀ ਤੇਗ਼ ਬਹਾਦਰ ਜੀ ਨੂੰ ਮਿਲੇ। ਉਸ ਸਮੇਂ ਦੋਵੇਂ ਸਾਹਿਬਜ਼ਾਦੇ ਬਾਬਾ ਰਾਮ ਰਾਇ ਤੇ ਸ੍ਰੀ ਹਰਿਕ੍ਰਿਸ਼ਨ ਜੀ ਵੀ ਉਹਨਾਂ ਦੇ ਨਾਲ ਸਨ ਤੇ ਉਹਨਾਂ ਪਹਿਲੀ ਵਾਰ ਸ੍ਰੀ ਤੇਗ਼ ਬਹਾਦਰ ਜੀ ਦੇ ਦਰਸ਼ਨ ਕੀਤੇ ਜੋ ਰਿਸ਼ਤੇ ਵਿਚ ਉਹਨਾਂ ਦੇ ਦਾਦਾ ਜੀ ਲਗਦੇ ਸਨ। ਮਾਤਾ ਗੁਜਰੀ ਦੇ ਛੋਟੇ ਵੀਰ ਕ੍ਰਿਪਾਲ ਚੰਦ ਜੀ ਤਾਂ ਕੀਰਤਪੁਰ ਤੋਂ ਜਦ ਵੀ ਕਰਤਾਰਪੁਰ ਆਉਂਦੇ ਤਾਂ ਬਕਾਲੇ ਹੋ ਕੇ ਜਾਂਦੇ। ਇਸੇ ਤਰ੍ਹਾਂ ਗੁਰੂ ਅਮਰਦਾਸ ਦੀ ਵੰਸ ਵਿਚੋਂ ਸਾਹਿਬਜ਼ਾਦੇ ਦੁਆਰਕਾ ਦਾਸ ਬਕਾਲੇ ਆ ਕੇ ਤਪੱਸਵੀ ਸ੍ਰੀ ਤੇਗ਼ ਬਹਾਦਰ ਜੀ ਨੂੰ ਮਿਲਦੇ ਰਹਿੰਦੇ। ਬਾਬਾ ਬੁੱਢਾ ਜੀ ਦੀ ਸੰਤਾਨ ਵਿਚੋਂ ਭਾਈ ਗੁਰਦਿਤਾ ਜੀ ਹਰ ਚਾਰ ਛੇ ਮਹੀਨੇ ਪਿਛੋਂ ਬਕਾਲੇ ਆ ਕੇ ਸ੍ਰੀ ਤੇਗ਼ ਬਹਾਦਰ ਜੀ ਦੇ ਦਰਸ਼ਨ ਕਰਦੇ। ਉਹਨਾਂ ਤੋਂ ਸਿੱਖਿਆ ਲੈ ਕੇ ਆਪਣਾ ਜੀਵਨ ਮਾਰਗ ਰੁਸ਼ਨਾਂਦੇ। ਅੰਮ੍ਰਿਤਸਰ ਜਿਲ੍ਹੇ ਦੇ ਮਸੰਦ ਭਾਈ ਗੜ੍ਹੀਆ ਜੀ ਵੀ ਜਿਥੇ ਕੀਰਤਪੁਰ ਗੁਰੂ ਹਰਿ ਰਾਏ ਸਾਹਿਬ ਤਕ ਸੰਗਤਾਂ ਦੀ ਭੇਟ ਲੈ ਕੇ ਜਾਂਦੇ ਉਥੇ ਜਦ ਵੀ ਬਕਾਲੇ ਦੇ

ਨੇੜਿਉਂ ਲੰਘਦੇ ਤਾਂ ਸ੍ਰੀ ਤੇਗ਼ ਬਹਾਦਰ ਜੀ ਦੇ ਦਰਸ਼ਨ ਵੀ ਕਰਦੇ ਤੇ ਉਹਨਾਂ ਲਈ ਭੇਟਾਵਾਂ ਵੀ ਲੈ ਕੇ ਆਉਂਦੇ।

ਗੁਰੂ ਹਰਿ ਰਾਏ ਸਾਹਿਬ ਵੀ ਆਉਂਦੇ ਜਾਂਦੇ ਸਿੱਖਾਂ ਤੋਂ ਇਹਨਾਂ ਦੀ ਸੁਖ-ਸਾਂਦ ਦਾ ਪਤਾ ਕਰਦੇ। ਇਸ ਗੱਲ ਤੋਂ ਸਾਰੇ ਪ੍ਰਭਾਵਿਤ ਸਨ ਕਿ ਸ੍ਰੀ ਤੇਗ਼ ਬਹਾਦਰ ਬੜੀ ਸਹਿਜ ਅਵਸਥਾ ਵਿਚ ਪ੍ਰਭੂ ਦੇ ਨਾਮ ਸਿਮਰਨ ਵਿਚ ਜੁੜੇ ਰਹਿੰਦੇ। ਉਹਨਾਂ ਆਪਣੀਆਂ ਇਛਾਵਾਂ ਤੇ ਅਜਿਹਾ ਕਾਬੂ ਪਾ ਲਿਆ ਸੀ ਕਿ ਨਾ ਕਿਸੇ ਵਸਤੂ ਦੀ ਪ੍ਰਾਪਤੀ ਦੀ ਇੱਛਾ ਕਰਦੇ ਨਾ ਕਿਸੇ ਤੇ ਕੋਈ ਸੁਆਲ ਕਰਦੇ। ਨਾ ਕਿਸੇ ਨੂੰ ਕੋਈ ਸੁਆਲ ਪਾਂਦੇ। ਅਜਿਹੀ ਅਵਸਥਾ ਵਿਚ ਗਿਲੇ ਗੁਜ਼ਾਰੀ ਜਾਂ ਨਾ ਇੱਛਾ ਪੂਰੀ ਹੋਣ ਦਾ ਗੁੱਸਾ ਹੀ ਆਉਂਦਾ। ਜਦ ਇੱਛਾ ਹੀ ਕੋਈ ਨਾ ਰਹੇ ਤਾਂ ਇਹੀ ਇਸ ਸਾਧਨਾ ਦੀ ਪ੍ਰਾਪਤੀ ਤੇ ਨਤੀਜਾ ਆਖਿਆ ਜਾ ਸਕਦਾ ਏ।

ਇਸ ਪਾਵਨ ਅਸਥਾਨ ਬਕਾਲੇ ਵਿਚ ਸ੍ਰੀ ਤੇਗ਼ ਬਹਾਦਰ ਜੀ ਨੇ ਮਾਰਚ 1644 ਈਸਵੀ ਤੋਂ ਲੈ ਕੇ ਮਾਰਚ 1665 ਈਸਵੀ ਤਕ 21 ਸਾਲ ਘੋਰ ਤਪੱਸਿਆ ਕੀਤੀ। ਪ੍ਰੋ. ਕਰਤਾਰ ਸਿੰਘ ਨੇ ਜੀਵਨ ਦਸ ਪਾਤਸ਼ਾਹੀਆਂ ਲਿਖਦਿਆਂ ਜ਼ਿਕਰ ਕੀਤਾ ਹੈ ਕਿ ਸ੍ਰੀ ਤੇਗ਼ ਬਹਾਦਰ ਇਸ ਸਮੇਂ ਇਕਾਂਤ, ਸ਼ਾਂਤ ਤੇ ਟਿਕਾਓ ਵਾਲਾ ਜੀਵਨ ਬਤੀਤ ਕਰਦੇ ਰਹੇ ਹਨ। ਆਪ ਬਹੁਤ ਚਿਰ ਭੋਰੇ ਵਿਚ ਰਹਿ ਕੇ ਜਪ ਤਪ ਤੇ ਸਿਮਰਨ ਅਭਿਆਸ ਕਰਦੇ ਰਹਿੰਦੇ ਸਨ। ਆਪ ਜਾਣਦੇ ਸਨ ਕਿ ਪ੍ਰਦੇਸ਼ਾਂ ਤੋਂ ਆਏ ਮੁਗਲਾਂ ਦੀ ਹਕੂਮਤ ਦੇ ਧੱਕੇ ਜ਼ੁਲਮ ਤੇ ਜ਼ਬਰ ਨੂੰ ਦੂਰ ਕਰਨ ਲਈ ਕੁਰਬਾਨੀ ਦੀ ਲੋੜ ਪੈਣੀ ਹੈ। ਉਹ ਇਹ ਵੀ ਮਹਿਸੂਸ ਕਰਦੇ ਸਨ ਕਿ ਵੱਡੇ ਆਦਰਸ਼ ਦੀ ਪ੍ਰਾਪਤੀ ਵਾਸਤੇ ਵੱਡੀ ਕੁਰਬਾਨੀ ਕਰਨੀ ਪੈਂਦੀ ਹੈ ਅਤੇ ਇਹ ਵੀ ਕਿ ਅਜੇਹੀ ਕੁਰਬਾਨੀ ਜਿੰਨਾ ਪਵਿੱਤਰ ਤੇ ਉਚਿਆਂ ਸੁਚਿਆਂ ਹੋ ਕੇ ਕੀਤੀ ਜਾਵੇ ਓਨਾ ਹੀ ਉਸਦਾ ਅਸਰ ਵਧੇਰੇ ਹੁੰਦਾ ਹੈ। ਆਪ ਆਪਣੇ ਗੁਆਂਢੀ ਹਿੰਦੂਆਂ ਦੇ ਧਰਮ ਦੀ ਰਖਿਆ ਲਈ ਅਤੇ ਹਿੰਦ ਦੀ ਚਾਦਰ ਬਣਨ ਲਈ ਤਿਆਰੀ ਕਰ ਰਹੇ ਸਨ। ਉਹ ਆਪਣੇ ਆਪ ਨੂੰ ਜ਼ਿਆਦਾ ਤੇ ਹੋਰ ਜ਼ਿਆਦਾ ਪਵਿੱਤਰ ਤੇ ਉੱਚਾ ਸੁੱਚਾ ਬਣਾ ਰਹੇ ਸਨ। ਅਕਾਲ ਪੁਰਖ ਪਾਸ ਪ੍ਰੀਖਿਆ ਵਿਚ ਪੂਰੇ ਉਤਰਨ ਜੋਗਾ ਬਲ ਤੇ ਆਪਣੇ ਮਹਾਨ ਕਾਰਜ ਦੀ ਸਫਲਤਾ ਵਾਸਤੇ ਅਰਦਾਸਾ ਕਰਦੇ ਰਹਿੰਦੇ ਸਨ। ਆਪ ਨੂੰ ਅਜੇਹੀ ਤਿਆਰੀ ਦਾ ਸਮਾਂ ਦੇਣ ਦੀ ਖਾਤਰ ਹੀ ਛੇਵੇਂ ਪਾਤਸ਼ਾਹ ਤੇ ਸੱਤਵੇਂ ਸਤਿਗੁਰਾਂ ਨੇ ਆਪ ਨੂੰ ਗੁਰਗੱਦੀ ਦੀ ਜ਼ੁੰਮੇਵਾਰੀ ਲਈ ਨਹੀਂ ਸੀ ਚੁਣਿਆ। ਉਹ ਜਾਣਦੇ ਸਨ ਕਿ ਅਜੇ ਇਹ ਸਮਾਂ ਨਹੀਂ ਆਇਆ।[3]

## ਟਿੱਪਣੀਆਂ ਤੇ ਹਵਾਲੇ


1. ਡਾ. ਤ੍ਰਿਲੋਚਨ ਸਿੰਘ, ਸੰਖੇਪ ਜੀਵਨ ਗੁਰੂ ਤੇਗ਼ ਬਹਾਦਰ
2. ਡਾ. ਤ੍ਰਿਲੋਚਨ ਸਿੰਘ, ਸੰਖੇਪ ਜੀਵਨ ਗੁਰੂ ਤੇਗ਼ ਬਹਾਦਰ
3. ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ ਭਾਗ ਪਹਿਲਾ

# 6. ਗੁਰਿਆਈ

ਸ੍ਰੀ ਤੇਗ਼ ਬਹਾਦਰ ਨੇ ਲਗਾਤਾਰ ਵੀਹ ਸਾਲ ਤੋਂ ਵੱਧ ਸਮਾਂ ਬਕਾਲੇ ਇਕਾਂਤ ਵਿਚ ਰਹਿ ਕੇ ਤਪ ਸਾਧਨਾ ਕਰਦਿਆਂ ਬਿਤਾਏ। ਇਸ ਸਮੇਂ ਵਿਚ ਦੇਸ਼ ਦੀ ਰਾਜਨੀਤਿਕ ਸਥਿਤੀ ਵਿਚ ਬੜੀ ਤਬਦੀਲੀ ਆਈ। ਨਾ ਕੇਵਲ ਮੁਗ਼ਲ ਰਾਜ ਦੇ ਹਾਕਮ ਹੀ ਬਦਲਦੇ ਰਹੇ ਸਗੋਂ ਮੁਗ਼ਲ ਰਾਜ ਦੀਆਂ ਨੀਤੀਆਂ ਵਿਚ ਬਹੁਤ ਭਾਰੀ ਪ੍ਰੀਵਰਤਨ ਆਇਆ। ਜਦ 1657 ਵਿਚ ਸ਼ਾਹਜਹਾਨ ਸਖਤ ਬੀਮਾਰ ਹੋ ਗਿਆ ਤਾਂ ਉਸਨੂੰ ਆਪਣੇ ਪੁੱਤਰ ਔਰੰਗਜ਼ੇਬ ਨੇ ਜੇਹਲ ਵਿਚ ਪਾ ਕੇ ਰਾਜ ਭਾਗ ਸਾਂਭ ਲਿਆ। ਇਸ ਤਰ੍ਹਾਂ ਸ੍ਰੀ ਤੇਗ਼ ਬਹਾਦਰ ਜੀ ਨੂੰ ਬਕਾਲੇ ਰਹਿੰਦਿਆਂ 13 ਕੁ ਸਾਲ ਹੋਏ ਤਾਂ ਮੁਗਲ ਹਕੂਮਤ ਦਾ ਸਭ ਤੋਂ ਵਧ ਮੁਤਸਬੀ ਬਾਦਸ਼ਾਹ ਗੱਦੀ ਉਪਰ ਬੈਠਾ। ਆਪਣੇ ਪਿਤਾ ਤੇ ਭਰਾ ਦਾ ਖ਼ੂਨੀ ਔਰੰਗਜ਼ੇਬ ਦੂਜਿਆਂ ਲਈ ਕਿਵੇਂ ਸੁਖਦਾਈ ਹੋ ਸਕਦਾ ਸੀ।

ਪ੍ਰੋ. ਪ੍ਰਕਾਸ਼ ਸਿੰਘ ਅਨੁਸਾਰ ਔਰੰਗਜ਼ੇਬ ਦੇ ਸਮੇਂ ਗ਼ੈਰ ਮੁਸਲਮਾਨਾਂ ਦੀ ਧਾਰਮਕ ਆਜ਼ਾਦੀ ਨੂੰ ਖਤਮ ਕਰਨ ਲਈ ਕੀ ਕੀ ਅਤਿਆਚਾਰ ਕੀਤੇ ਗਏ ਇਸ ਦਾ ਵੇਰਵਾ ਆਪਣੇ ਆਪ ਵਿਚ ਇਕ ਪੁਸਤਕ ਦੀ ਸਮਗਰੀ ਹੈ। ਸਮਰਦ ਵਰਗੇ ਸੰਤ ਫ਼ਕੀਰ ਨੂੰ ਕਤਲ ਕਰਵਾ ਦੇਣ ਵਾਲਾ ਸਤਿਨਾਮੀ ਸਾਧੂ ਸੰਪਰਦਾ ਨੂੰ ਕੁਚਲਣ ਵਾਲਾ ਇਹ ਕਿਵੇਂ ਬਰਦਾਸ਼ਤ ਕਰ ਸਕਦਾ ਸੀ ਕਿ ਸਿੱਖੀ ਦਾ ਪ੍ਰਚਾਰ ਹੁੰਦਾ ਰਹੇ। ਜਿਸ ਵਿਚ ਜਹਾਂਗੀਰ ਦੇ ਸਮੇਂ ਤੋਂ ਵੀ ਕਿਤੇ ਵਧ ਹਿੰਦੂ ਹੀ ਨਹੀਂ ਸਗੋਂ ਮੁਸਲਮਾਨ ਨਾ ਕੇਵਲ ਸ਼ਾਮਲ ਹੀ ਹੋ ਗਏ ਸਗੋਂ ਕੁੱਝ ਕੁ ਸਿੱਖੀ ਦੇ ਪ੍ਰਚਾਰਕ ਵੀ ਬਣੇ। ਪੰਜਾਬ ਵਿਚ ਸਿਖ ਮਸੰਦਾਂ ਨੂੰ ਤੰਗ ਕੀਤਾ ਜਾਣ ਲਗਾ ਤੇ ਸਿੱਖੀ ਦੇ ਡੇਰਿਆਂ 'ਤੇ ਨਜ਼ਰ ਰੱਖੀ ਗਈ। ਅੰਮ੍ਰਿਤਸਰ ਵਿਚ ਮੀਣੇ, ਕਰਤਾਰਪੁਰ ਵਿਚ ਧੀਰ ਮਲੀਏ ਤਾਂ ਪਹਿਲਾਂ ਹੀ ਗੁਰੂ ਘਰ ਦੇ ਵਿਰੋਧੀ ਬਣ ਚੁਕੇ ਸਨ ਤੇ ਸਮੇਂ ਦੇ ਹਾਕਮਾਂ ਨਾਲ ਰਲੇ ਹੋਏ ਸਨ। ਹੁਣ ਸ੍ਰੀ ਤੇਗ਼ ਬਹਾਦਰ ਦੇ ਬਕਾਲਾ ਨਿਵਾਸ ਦੇ ਦੌਰਾਨ ਗੁਰੂ ਹਰਿ ਰਾਇ ਦਾ ਵਡਾ ਲੜਕਾ ਰਾਮ ਰਾਇ ਵੀ ਸਰਕਾਰੀ ਰੁਹਬ ਥਲੇ ਆ ਕੇ ਹਾਕਮਾਂ ਨਾਲ ਗੋਂਦਾਂ ਗੁੰਦਣ ਲਗ ਪਿਆ। ਇਹੋ ਕਾਰਨ ਹੈ ਕਿ ਜਦ ਸਤਵੇਂ ਗੁਰੂ ਜੀ ਦਾ ਅੰਤਲਾ ਸਮਾਂ ਨੇੜੇ ਆਇਆ ਤਾਂ ਆਪ ਨੇ ਰਾਮ ਰਾਏ ਨੂੰ ਆਪਣਾ ਜਾਨਸ਼ੀਨ ਨਾ ਥਾਪਿਆ ਸਗੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ, ਜੋ ਕਿ ਛੋਟੇ ਲੜਕੇ ਸਨ ਤੇ ਜਿਨ੍ਹਾਂ ਦੀ ਉਮਰ ਪੰਜ ਸਾਲ ਸੀ ਨੂੰ ਅੱਠਵਾਂ ਗੁਰੂ ਥਾਪਿਆ। ਗੁਰੂ ਹਰਿ ਰਾਇ ਜੀ 32 ਸਾਲ ਦੀ ਆਯੂ ਵਿਚ 1661 ਵਿਚ ਜੋਤੀ ਜੋਤ ਸਮਾ ਗਏ।[1] ਇਸ ਤਰ੍ਹਾਂ ਚਾਰ ਪਾਤਸ਼ਾਹੀਆਂ ਗੁਰੂ ਹਰਿ ਰਾਇ ਸਾਹਿਬ, ਗੁਰੂ ਹਰਿ ਕ੍ਰਿਸ਼ਨ ਸਾਹਿਬ ਤੇ ਫਿਰ ਗੁਰੂ ਤੇਗ਼ ਬਹਾਦਰ ਤੇ ਦਸਵੀਂ ਨਾਨਕ-ਜੋਤ ਗੁਰੂ ਗੋਬਿੰਦ ਸਿੰਘ ਤਕ ਮੁਗਲ ਰਾਜ ਦੇ ਤਖਤ ਤੇ ਤਾਜ ਦਾ ਮਾਲਕ ਔਰੰਗਜ਼ੇਬ ਰਿਹਾ ਤੇ ਸਿੱਖ ਲੋਕ ਲਹਿਰ ਵੱਖ ਵੱਖ ਸਮੇਂ ਕਈ ਤਰੀਕਿਆਂ ਨਾਲ ਉਸਦੇ ਜ਼ਬਰ ਤੇ ਜ਼ੁਲਮ ਦਾ ਟਾਕਰਾ ਕਰਦੀ ਰਹੀ।

ਸ੍ਰੀ ਤੇਗ਼ ਬਹਾਦਰ ਦੇ ਬਕਾਲੇ ਵਿਚ ਬੈਠ ਕੇ ਵੀਹ ਸਾਲ ਦੀ ਇਕਾਂਤ ਸਾਧਨਾ ਦੇ ਦੌਰਾਨ ਗੁਰੂ ਨਾਨਕ ਦੀ ਚਲਾਈ ਸਿੱਖ ਲੋਕ ਲਹਿਰ ਦੀ ਅਗਵਾਈ ਪਹਿਲਾਂ ਸੱਤਵੀਂ ਨਾਨਕ-ਜੋਤ ਸ੍ਰੀ ਹਰਿ ਰਾਇ ਸਾਹਿਬ ਤੇ ਫਿਰ ਅੱਠਵੀਂ ਨਾਨਕ-ਜੋਤ ਸ੍ਰੀ ਹਰਿਕ੍ਰਿਸ਼ਨ ਸਾਹਿਬ ਨੇ ਕੀਤੀ। ਸ੍ਰੀ ਹਰਿ ਰਾਇ ਸਾਹਿਬ ਸਾਢੇ ਸਤਾਰਾਂ ਸਾਲ ਕੀਰਤਪੁਰ ਰਹੇ ਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਆਦੇਸ਼ ਅਨੁਸਾਰ 2000 ਜਵਾਨਾਂ ਦੀ ਫੌਜੀ ਟੁਕੜੀ ਆਪਣੇ ਕੋਲ ਰਖੀ ਜਿਹਨਾਂ ਪਾਸ ਘੋੜੇ ਤੇ ਹਰ ਤਰ੍ਹਾਂ ਦੇ ਸ਼ਸਤਰ ਵੀ ਸਨ। ਉਹਨਾਂ ਮਾਲਵੇ ਦੇ ਪਛੜੇ ਇਲਾਕੇ ਦਾ ਦੌਰਾ ਵੀ ਕੀਤਾ ਤੇ ਇਸ ਖੇਤਰ ਵਿਚ ਸਿੱਖੀ ਦੇ ਉਸਾਰੂ ਸਿਧਾਂਤਾਂ ਦਾ ਗਿਆਨ ਵੀ ਲੋਕਾਂ ਨੂੰ ਦਿੱਤਾ। ਇਸ ਸਮੇਂ ਗੁਰੂ ਸਾਹਿਬ ਦੇ ਵੱਡੇ ਭਰਾ ਧੀਰਮੱਲ ਨੇ ਕਰਤਾਰਪੁਰ ਵਿਚ ਗੁਰੂ ਘਰ ਦੀ ਸਾਰੀ ਜਾਇਦਾਦ ਤੇ ਕਬਜ਼ਾ ਕਰਕੇ ਗੁਰੂ ਬਣਨ ਦਾ ਦਾਅਵਾ ਵੀ ਕੀਤਾ। ਪਰ ਸਿੱਖ ਜਗਤ ਨੇ ਨਾ ਧੀਰਮੱਲ ਦੀ ਗੱਲ ਮੰਨੀ ਤੇ ਨਾ ਉਹਦੀ ਗੁਰਗੱਦੀ ਪੱਕੀ ਹੋਣ ਦਿਤੀ। ਇਸੇ ਤਰ੍ਹਾਂ ਅੰਮ੍ਰਿਤਸਰ ਵਿਚ ਸ੍ਰੀ ਹਰਿਮੰਦਰ ਸਾਹਿਬ ਤੇ ਕੁਝ ਅਸਥਾਨਾਂ ਤੇ ਮੀਣੇ (ਪ੍ਰਿਥੀ ਚੰਦ ਤੇ ਉਸਦੀ ਸੰਤਾਨ ਮਿਹਰਬਾਨ ਆਦਿਕ) ਕਾਬਜ਼ ਹੋ ਗਏ। ਇਉਂ ਸਿੱਖ ਪੰਥ ਦੀ ਏਕਤਾ ਨੂੰ ਢਾਹ ਲਾਉਣ ਲਈ ਜਦ ਆਪਣੇ ਹੀ ਨਿਕਲਣ ਲੱਗ ਪਏ ਤਾਂ ਸਿੱਖ ਲੋਕ ਲਹਿਰ ਦੀਆਂ ਵਿਰੋਧੀ ਸ਼ਕਤੀਆਂ ਤੇ ਖਾਸ ਕਰਕੇ ਹਕੂਮਤ ਤੇ ਕਾਬਜ਼ ਵਰਗ ਕਈ ਪਾਸਿਆਂ ਤੋਂ ਕਈ ਨਵੇਂ ਢੰਗਾਂ ਨਾਲ ਹਮਲੇ ਕਰਨ ਲੱਗ ਪਿਆ। ਔਰੰਗਜ਼ੇਬ ਪਾਸ ਗੁਰੂ ਘਰ ਦੇ ਵਿਰੋਧੀਆਂ ਤੇ ਸਾਜ਼ਸੀਆਂ ਨੇ ਮਿਲ ਕੇ ਇਹ ਸ਼ਿਕਾਇਤ ਕੀਤੀ ਕਿ ਗੁਰੂ ਨਾਨਕ ਦੀ ਗੱਦੀ ਤੇ ਬੈਠਿਆਂ ਨੇ ਜੋ ਗ੍ਰੰਥ ਤਿਆਰ ਕੀਤਾ ਏ ਤੇ ਜਿਸਨੂੰ ਉਹ ਇਲਾਹੀ ਬਾਣੀ ਆਖਦੇ ਹਨ ਉਸ ਵਿਚ ਇਸਲਾਮ ਦੀ ਵਿਰੋਧਤਾ ਤੇ ਨਿੰਦਾ ਕੀਤੀ ਗਈ ਹੈ। ਇਸ ਦੇ ਆਧਾਰ ਤੇ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੇ ਗੁਰੂ ਹਰਿ ਰਾਇ ਸਾਹਿਬ ਨੂੰ ਆਪਣੇ ਦਰਬਾਰ ਵਿਚ ਹਾਜ਼ਰ ਹੋਣ ਲਈ ਬੁਲਾ ਭੇਜਿਆ। ਗੁਰੂ ਹਰਿ ਰਾਇ ਸਾਹਿਬ ਨੇ ਆਪ ਬਾਦਸ਼ਾਹ ਦੇ ਦਰਬਾਰ ਵਿਚ ਜਾਣਾ ਉਚਿਤ ਨਾ ਸਮਝਿਆ ਸਗੋਂ ਆਪਣੀ ਥਾਂ ਆਪਣੇ ਵੱਡੇ ਸਪੁੱਤਰ ਰਾਮ ਰਾਇ ਨੂੰ ਮੁਗ਼ਲ ਹਕੂਮਤ ਦੇ ਇਤਰਾਜ਼ਾਂ ਦਾ ਉਤਰ ਦੇਣ ਲਈ ਭੇਜਿਆ। ਰਾਮ ਰਾਇ ਨੂੰ ਕੀਰਤਪੁਰ ਤੋਂ ਚਲਣ ਸਮੇਂ ਇਹ ਹਦਾਇਤ ਕੀਤੀ ਕਿ ਕਿਸੇ ਤਰ੍ਹਾਂ ਵੀ ਮੁਗ਼ਲ ਹਕੂਮਤ ਦੇ ਨਜਾਇਜ਼ ਡਰਾਵੇ ਤੇ ਰੋਹਬ ਥੱਲੇ ਨਹੀਂ ਆਉਣਾ ਤੇ ਨਾ ਸੱਚੀ ਗੱਲ ਕਰਨ ਤੋਂ ਝਿਜਕਣਾਂ ਹੈ। ਰਾਮ ਰਾਇ ਦਿੱਲੀ ਜਾ ਕੇ ਹਦਾਇਤਾਂ ਦੇ ਉਲਟ ਅਜਿਹੀਆਂ ਗੱਲਾਂ ਕਰਨ ਲੱਗ ਪਿਆ ਜੋ ਗੁਰੂ ਘਰ ਵਲੋਂ ਆਏ ਵਿਅਕਤੀ ਨੂੰ ਨਹੀਂ ਸੋਭਦੀਆਂ। ਉਹਨੇ ਗੁਰਦੁਆਰੇ ਮਜਨੂੰ ਟਿੱਲੇ ਵਾਲੇ ਅਸਥਾਨ ਤੇ ਦਿੱਲੀ ਵਿਚ ਰਹਿੰਦਿਆਂ ਹੋਇਆਂ ਕਰਾਮਾਤੀ ਸ਼ਕਤੀਆਂ ਦਾ ਪ੍ਰਦਰਸ਼ਨ ਵੀ ਕੀਤਾ ਤੇ ਔਰੰਗਜ਼ੇਬ ਦੇ ਦਰਬਾਰ ਵਿਚ ਜਾ ਕੇ ਗੁਰਬਾਣੀ ਦੀ ਤੁਕ ਨੂੰ ਬਦਲ ਕੇ ਸਮਾਂ ਟਾਲਣ ਦੀ ਜੋ ਨੀਤੀ ਅਪਨਾਈ ਉਹ ਗੁਰੂ ਹਰਿ ਰਾਇ ਸਾਹਿਬ ਨੂੰ ਚੰਗੀ ਨਾ ਲੱਗੀ ਤੇ ਉਹਨਾਂ ਰਾਮ ਰਾਇ ਵਿਰੁਧ ਆਪਣੀ ਨਾਰਾਜ਼ਗੀ ਪ੍ਰਗਟ ਕਰਦਿਆਂ ਉਹਨੂੰ ਆਪਣੇ ਮੱਥੇ ਨਾ ਲੱਗਣ ਲਈ ਕਹਿ ਦਿਤਾ।[2] ਰਾਮ ਰਾਇ ਤਾਂ ਆਪਣੇ ਆਪ ਨੂੰ ਗੁਰਗੱਦੀ ਦਾ ਹੱਕਦਾਰ ਤੇ ਦਾਅਵੇਦਾਰ ਸਮਝਦਾ ਸੀ। ਇਸ ਲਈ ਉਹਨੇ ਸਮੇਂ ਦੀ ਹਕੂਮਤ ਦਾ ਹੱਥ ਠੋਕਾ ਬਣ ਕੇ ਗੁਰੂ ਘਰ ਨਾਲ ਟੱਕਰ ਲੈਣੀ ਸ਼ੁਰੂ ਕਰ ਦਿੱਤੀ।

ਇਸ ਸਮੇਂ ਅਕਤੂਬਰ 1661 ਵਿਚ ਗੁਰੂ ਹਰਿ ਰਾਇ ਸਾਹਿਬ ਨੇ ਆਪਣੇ ਜੋਤੀ ਜੋਤ ਸਮਾਉਣ ਦਾ ਸਮਾਂ ਬਹੁਤ ਨੇੜੇ ਆਉਂਦਾ ਵੇਖ ਕੇ ਆਪਣੇ ਸਵਾ ਪੰਜ ਸਾਲ ਦੇ ਛੋਟੇ ਸਪੁਤਰ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਗੁਰਗੱਦੀ 'ਤੇ ਬਿਠਾ ਕੇ ਅੱਠਵੀਂ ਨਾਨਕ-ਜੋਤ ਬਣਾ ਦਿਤਾ। ਇਸ ਨਾਲ ਰਾਮ ਰਾਇ ਹੋਰ ਭੜਕਿਆ ਤੇ ਉਹਨੇ ਔਰੰਗਜ਼ੇਬ ਪਾਸ ਇਹੀ ਸ਼ਿਕਾਇਤ ਕੀਤੀ ਕਿ ਵੱਡਾ ਪੁੱਤਰ ਹੋਣ ਕਾਰਣ ਗੁਰਗੱਦੀ ਦਾ ਹੱਕਦਾਰ ਉਹ ਸੀ ਪਰ ਬਾਦਸ਼ਾਹ ਨਾਲ ਦੋਸਤੀ ਤੇ ਨੇੜਤਾ ਦੀ ਸਜ਼ਾ ਦੇਂਦਿਆਂ ਉਹਦਾ ਹੱਕ ਮਾਰਿਆ ਗਿਆ ਏ ਅਤੇ ਉਹਦੀ ਥਾਂ ਪੰਜ ਸਾਲ ਦੇ ਉਹਦੇ ਛੋਟੇ ਭਰਾ ਨੂੰ ਗ਼ਲਤ ਤੌਰ ਤੇ ਗੱਦੀ ਦੇ ਦਿਤੀ ਗਈ ਏ। ਇਉਂ ਰਾਮ ਰਾਇ ਨੇ ਗੁਰੂ ਨਾਨਕ ਦੇ ਘਰ ਦੀ ਗੱਦੀ ਸੰਭਾਲਣ ਲਈ ਮੁਗ਼ਲ ਰਾਜ ਤੇ ਹਾਕਮਾਂ ਦੀ ਸਰਪਰਸਤੀ ਕਬੂਲ ਲਈ।

ਔਰੰਗਜ਼ੇਬ ਨੇ ਰਾਮ ਰਾਇ ਦੀ ਬੇਨਤੀ ਤੇ ਦਰਖਾਸਤ ਨੂੰ ਬਹਾਨਾ ਬਣਾ ਕੇ ਸਿੱਖੀ ਦੀ ਲੋਕ ਲਹਿਰ ਨੂੰ ਦਬਾਉਣ ਤੇ ਹਕੂਮਤ ਦੇ ਰਾਹ ਦਾ ਕੰਡਾ ਸਮਝ ਕੇ ਇਹਨੂੰ ਪੁਟ ਦੇਣ ਲਈ ਬਾਲਾ ਪ੍ਰੀਤਮ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਦਿੱਲੀ ਆਉਣ ਲਈ ਹੁਕਮ ਭੇਜਿਆ। ਰਾਮ ਰਾਇ ਜਾਣਦਾ ਸੀ ਕਿ ਗੁਰੂ ਹਰਿ ਰਾਇ ਸਾਹਿਬ ਨੇ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਇਹ ਕਿਹਾ ਹੋਇਆ ਸੀ ਕਿ ਮੁਗ਼ਲ ਬਾਦਸ਼ਾਹ ਦੇ ਮੱਥੇ ਨਹੀਂ ਲੱਗਣਾ। ਔਰੰਗਜ਼ੇਬ ਤੋਂ ਹੁਕਮ ਭਿਜਵਾ ਕੇ ਰਾਮ ਰਾਇ ਸਮਝਦਾ ਸੀ ਕਿ ਜੇ ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਨਾ ਆਏ ਤਾਂ ਔਰੰਗਜ਼ੇਬ ਬਾਦਸ਼ਾਹ ਫੌਜੀ ਹਮਲਾ ਕਰਵਾ ਕੇ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਗ੍ਰਿਫਤਾਰ ਕਰਵਾ ਲਏਗਾ ਤੇ ਜੇਕਰ ਉਹ ਦਿੱਲੀ ਆ ਗਏ ਤਾਂ ਉਹ ਸਿੱਖ ਜਗਤ ਵਿਚ ਭੰਡੀ ਪ੍ਰਚਾਰ ਕਰ ਲਏਗਾ ਕਿ ਸ੍ਰੀ ਹਰਿਕ੍ਰਿਸ਼ਨ ਸਾਹਿਬ ਨੇ ਆਪਣੇ ਗੁਰਦੇਵ ਪਿਤਾ ਦੇ ਆਦੇਸ਼ ਦੀ ਪਾਲਣਾ ਨਹੀਂ ਕੀਤੀ। ਦਿੱਲੀ ਦੀਆਂ ਸਿੱਖ ਸੰਗਤਾਂ ਤੇ ਗੁਰੂ ਘਰ ਦੇ ਹਿਤੈਸ਼ੀ ਜਾਣਦੇ ਸਨ ਕਿ ਗਿਣੀ ਮਿਥੀ ਸਾਜ਼ਿਸ ਅਧੀਨ ਹਕੂਮਤ ਨੇ ਇਹ ਕਾਰਵਾਈ ਆਰੰਭੀ ਹੈ। ਇਸੇ ਲਈ ਮੁਗ਼ਲ ਰਾਜ ਦੇ ਇਕ ਮੁਖੀ ਦਰਬਾਰੀ ਮਿਰਜ਼ਾ ਰਾਜਾ ਜੈ ਸਿੰਘ ਤੇ ਦਿੱਲੀ ਦੀਆਂ ਸਿੱਖ ਸੰਗਤਾਂ ਨੇ ਗੁਰੂ ਸਾਹਿਬ ਨੂੰ ਬੇਨਤੀ ਪੱਤਰ ਭੇਜਿਆ ਕਿ ਉਹ ਜ਼ਰੂਰ ਦਿੱਲੀ ਆਉਣ ਤੇ ਸਿੱਖ ਸੰਗਤਾਂ ਨੂੰ ਦਰਸ਼ਨ ਦੇਣ।

ਮਿਰਜ਼ਾ ਰਾਜਾ ਜੈ ਸਿੰਘ ਅੰਬਰ ਰਾਜ (ਵਰਤਮਾਨ ਜੈਪੁਰ ਰਾਜ) ਦੇ ਰਾਜਾ ਭਾਊ ਸਿੰਘ ਦਾ ਪੋਤਰਾ ਤੇ ਜਾਨਸ਼ੀਨ ਸੀ, ਜਿਸ ਰਾਜਾ ਭਾਊ ਸਿੰਘ ਨੂੰ ਗੁਰੂ ਹਰਗੋਬਿੰਦ ਸਾਹਿਬ ਨੇ ਗਵਾਲੀਅਰ ਦੇ ਕਿੱਲੇ ਤੋਂ ਆਪਣੇ ਚੋਲੇ ਦੀ ਕੰਨੀ ਫੜਵਾ ਕੇ ਰਿਹਾਅ ਕਰਵਾਇਆ ਸੀ।[3] ਤੇ ਉਦੋਂ ਤੋਂ ਅੰਬਰ ਰਾਜ ਦੇ ਰਾਜੇ ਗੁਰੂ ਨਾਨਕ ਦੇ ਇਸ ਘਰ ਨੂੰ ਆਪਣਾ ਰਾਜ ਗੁਰੂ ਜਾਣ ਕੇ ਸਤਿਕਾਰਦੇ ਸਨ ਤੇ ਹਰ ਸਾਲ ਨਜ਼ਰਾਨੇ ਭੇਟ ਕਰਦੇ ਸਨ। ਮਿਰਜ਼ਾ ਰਾਜਾ ਜੈ ਸਿੰਘ ਰਾਜ ਕੁਮਾਰ ਹੁੰਦਿਆਂ ਕਈ ਵਾਰ ਕੀਰਤਪੁਰ ਆਇਆ। ਇਉਂ ਗੁਰੂ ਘਰ ਨਾਲ ਉਹਦੀ ਨੇੜਤਾ ਤੋਂ ਗੁਰੂ ਘਰ ਦੇ ਸਾਰੇ ਨਿਕਟ ਵਰਤੀ ਜਾਣੂੰ ਸਨ। ਦਿੱਲੀ ਦੀਆਂ ਸਿੱਖ ਸੰਗਤਾਂ ਵੀ ਜਾਣਦੀਆਂ ਸਨ ਕਿ ਮਿਰਜ਼ਾ ਰਾਜਾ ਜੈ ਸਿੰਘ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਦਿੱਲੀ ਲਿਆਉਣ ਵਿਚ ਕਾਮਯਾਬ ਹੋਵੇਗਾ। ਉਹ ਸੱਚਮੁਚ ਸਫਲ ਹੋਇਆ ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਕੀਰਤਪੁਰ ਤੋਂ ਚੱਲ ਕੇ ਦਿੱਲੀ ਆ ਗਏ ਅਤੇ ਮਿਰਜਾ ਰਾਜਾ ਜੈ ਸਿੰਘ ਦੇ ਬੰਗਲੇ ਵਿਚ ਆ ਠਹਿਰੇ। ਬੰਗਲੇ ਵਾਲੀ ਇਹ ਜ਼ਮੀਨ ਪਹਿਲਾਂ ਰਾਇਸੀਨਾ ਪਿੰਡ ਦਾ ਹਿੱਸਾ ਸੀ। ਇਹ ਜ਼ਮੀਨ ਲੈ ਕੇ ਮਿਰਜ਼ਾ

ਰਾਜਾ ਜੈ ਸਿੰਘ ਨੇ ਇਕ ਨਵਾਂ ਨਗਰ ਆਬਾਦ ਕਰ ਲਿਆ ਜਿਸਦਾ ਨਾਂ ਜੈ ਸਿੰਘ ਪੁਰਾ ਰਖਿਆ। ਅੰਗਰੇਜ਼ਾਂ ਨੇ 1911 ਵਿਚ ਰਾਜਧਾਨੀ ਕਲਕੱਤੇ ਤੋਂ ਦਿੱਲੀ ਲਿਆਉਣ ਸਮੇਂ ਜਦੋਂ ਨਵੀਂ ਦਿੱਲੀ ਦੀ ਉਸਾਰੀ ਸ਼ੁਰੂ ਕੀਤੀ ਤਾਂ ਗੁਰਦੁਆਰਾ ਬੰਗਲਾ ਸਾਹਿਬ ਵਾਲੀ ਥਾਂ ਛੱਡ ਕੇ ਬਾਕੀ ਸਾਰੇ ਜੈ ਸਿੰਘ ਪੁਰਾ ਨੂੰ ਢਾਹ ਕੇ ਇਸ ਸਾਰੇ ਖੇਤਰ ਨੂੰ ਕਨਾਟ ਪਲੇਸ ਤੇ ਉਹਦੇ ਆਲੇ-ਦੁਆਲੇ ਵਾਲੇ ਹਿੱਸਿਆਂ ਵਿਚ ਵੰਡ ਲਿਆ।[4]

ਔਰੰਗਜ਼ੇਬ ਨੇ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ। ਗੁਰੂ ਜੀ ਨੇ ਉਤਰ ਭੇਜਿਆ, ਮੇਰਾ ਵੱਡਾ ਭਰਾ ਤੁਹਾਡੇ ਪਾਸ ਹੈ ਅਤੇ ਜੋ ਕਹੋ ਕਰਨ ਨੂੰ ਤਿਆਰ ਹੈ। ਮੇਰੇ ਪਿਤਾ ਜੀ ਦੀ ਅੰਤਮ ਇੱਛਾ ਇਹ ਸੀ ਕਿ ਰਾਜਸੀ ਮਾਮਲਿਆਂ ਸਬੰਧੀ ਤੁਹਾਡੇ ਨਾਲ ਮੇਰਾ ਵੱਡਾ ਭਰਾ ਹੀ ਗੱਲਬਾਤ ਕਰੇ। ਮੈਨੂੰ ਦਖਲ ਦੇਣ ਦੀ ਉਹ ਮਨਾਹੀ ਕਰ ਗਏ ਸਨ। ਮੇਰਾ ਕੰਮ ਤਾਂ ਸਤਿਨਾਮ ਦਾ ਉਪਦੇਸ਼ ਤੇ ਪ੍ਰਚਾਰ ਕਰਨਾ ਹੈ। ਬਾਦਸ਼ਾਹ ਨੇ ਮੇਰੇ ਪਾਸੋਂ ਤੇ ਮੈਂ ਬਾਦਸ਼ਾਹ ਪਾਸੋਂ ਕੀ ਲੈਣਾ ਹੈ।

ਦਿੱਲੀ ਵਿਚ ਲੋਕਾਂ ਦੇ ਦੁਖ ਦੂਰ ਕਰਦਿਆਂ ਤੇ ਭਿਆਨਕ ਬਿਮਾਰੀ ਦੀ ਵਬਾ ਵਿਚ ਵਿਚਰਦਿਆਂ ਬਾਲਾ ਪ੍ਰੀਤਮ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਬੜਾ ਤੇਜ਼ ਬੁਖਾਰ ਤੇ ਚੀਚਕ ਨਿਕਲ ਆਈ। ਆਪ ਦੀ ਇੱਛਾ ਅਨੁਸਾਰ ਦਰਿਆ ਜਮਨਾ ਦੇ ਕੰਢੇ ਆਸ਼ਰਮ ਖੇਤਰ ਵਿਚ ਲੈ ਗਏ। ਮਾਤਾ ਕਿਸ਼ਨ ਕੌਰ ਤੇ ਪਰਿਵਾਰ ਦੇ ਹੋਰ ਨਿਕਟਵਰਤੀ ਨਾਲ ਸਨ। ਸਿੱਖ ਸੰਗਤਾਂ ਡੋਲ ਗਈਆਂ ਤੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਰਾਮ ਰਾਇ ਇਥੇ ਦਿੱਲੀ ਦਰਬਾਰ ਵਿਚ ਗੋਂਦਾਂ ਗੁੰਦ ਰਿਹਾ ਹੈ, ਪੰਜਾਬ ਵਿਚ ਧੀਰਮੱਲ ਤੇ ਹੋਰ ਸੋਢੀ ਗੁਰਗੱਦੀ ਦੇ ਦਾਹਵੇਦਾਰ ਬਣੀ ਬੈਠੇ ਹਨ। ਆਪ ਦਾ ਜੋਤੀ ਜੋਤ ਸਮਾਉਂਦਿਆਂ ਸਾਰ ਸਭ ਗੁਰੂ ਬਣ ਬਹਿਣਗੇ, ਰਾਮ ਰੌਲਾ ਜਿਹਾ ਪੈ ਜਾਵੇਗਾ। ਸੰਗਤਾਂ ਦੀ ਅਗਵਾਈ ਕੌਣ ਕਰੇਗਾ? ਸਿੱਖੀ ਦਾ ਬੂਟਾ ਯੋਗ ਮਾਲੀ ਖੁਣੋ ਕੁਮਲਾ ਜਾਵੇਗਾ। ਮਿਹਰ ਕਰੋ, ਅਤੇ ਆਪਣੇ ਥਾਂ ਕੋਈ ਆਪਣੇ ਜਿਹਾ ਨੀਅਤ ਕਰ ਜਾਓ। ਗੁਰੂ ਜੀ ਨੇ ਲੋਕਾਂ ਨੂੰ ਹੌਂਸਲਾ ਦਿਤਾ ਤੇ ਕਿਹਾ, "ਗੁਰੂ ਨਾਨਕ ਦੇਵ ਜੀ ਦਾ ਲਾਇਆ ਗੁਰਸਿੱਖੀ ਦਾ ਬੂਟਾ ਸਦਾ ਹਰਿਆ ਭਰਿਆ ਰਹੇਗਾ।"[5] ਇਹ ਕਹਿ ਕੇ ਆਪ ਨੇ ਨਰੇਲ ਤੇ ਪੰਜ ਪੈਸੇ ਮੰਗਵਾਏ। ਇਹ ਚੀਜ਼ਾਂ ਹੱਥ ਵਿਚ ਲੈ ਕੇ ਅਤੇ ਲੰਮੇ ਪਿਆਂ ਹੀ ਬਾਂਹ ਉੱਚੀ ਕਰਕੇ ਤਿੰਨ ਵਾਰ ਗੋਲ ਚੱਕਰ ਵਿਚ ਭੁਆਈ ਤੇ ਕਿਹਾ, "ਬਾਬਾ ਬਕਾਲੇ", ਇਸਦਾ ਮਤਲਬ ਇਹ ਸੀ ਕਿ ਨੌਵੇਂ ਗੁਰੂ ਜੀ ਉਸ ਵੇਲੇ ਬਕਾਲੇ ਪਿੰਡ ਵਿਚ ਸਨ ਅਤੇ ਦੁਨਿਆਵੀ ਸਾਕ ਮੁਜਬ ਉਹ ਆਪ ਦੇ ਬਾਬੇ ਸਨ। ਇਹ ਨਰੇਲ ਤੇ ਪੰਜ ਪੈਸੇ ਉਹਨਾਂ ਲਈ ਸਨ।

ਜਮਨਾ ਦੇ ਕੰਢੇ ਭੋਗਲ ਪਿੰਡ ਦੇ ਨਾਲ ਜਿਸ ਥਾਂ ਗੁਰੂ ਹਰਿਕ੍ਰਿਸ਼ਨ ਸਾਹਿਬ ਜੋਤੀ ਜੋਤ ਸਮਾਏ 30 ਮਾਰਚ 1664 ਨੂੰ ਇਸੇ ਥਾਂ ਆਪ ਦਾ ਅੰਤਮ ਸਸਕਾਰ ਕੀਤਾ ਗਿਆ। ਇਸ ਸਸਕਾਰ ਅਸਥਾਨ ਤੇ ਹੀ ਗੁਰਦੁਆਰਾ ਬਾਲਾ ਬਾਹਿਬ ਬਣਿਆ ਹੋਇਆ ਹੈ। ਸਸਕਾਰ ਪਿਛੋਂ ਮਾਤਾ ਕਿਸ਼ਨ ਕੌਰ ਅਸਥੀਆਂ ਕੀਰਤਪੁਰ ਲੈ ਗਈ ਤੇ ਉਥੇ ਪਤਾਲਪੁਰੀ ਜਲਪ੍ਰਵਾਹ ਕੀਤੀਆਂ ਗਈਆਂ। ਜੋਤੀ ਜੋਤ ਸਮਾਉਣ ਵੇਲੇ ਆਪ ਦੀ ਉਮਰ ਪੌਣੇ ਅੱਠ ਕੁ ਸਾਲ ਸੀ। ਆਪ ਨੇ ਢਾਈ ਕੁ ਸਾਲ ਗੁਰਿਆਈ ਕੀਤੀ।[6]

ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਸੰਕੇਤਕ ਬਾਬਾ ਬਕਾਲੇ ਕਹਿਣ ਤੇ ਤੁਰੰਤ ਸਿੱਖ ਜਗਤ ਵਿਚ ਇਹ ਗੱਲ ਧੁੰਮ ਗਈ ਕਿ ਨੌਵੀਂ ਨਾਨਕ-ਜੋਤ ਬਕਾਲੇ ਪਿੰਡ ਵਿਚ ਹੈ। ਸਿੱਖ ਸੰਗਤਾਂ ਤੇ ਗੁਰੂ ਘਰ ਦੇ ਸ਼ਰਧਾਲੂ ਉਸ ਨੌਵੀਂ ਨਾਨਕ-ਜੋਤ ਦੇ ਦਰਸ਼ਨ ਕਰਨ

ਲਈ ਵਹੀਰਾਂ ਘਤ ਕੇ ਬਕਾਲੇ ਆਉਣ ਲੱਗ ਪਏ। ਆਪਣੇ ਆਪ ਨੂੰ ਗੁਰੂ ਕਹਿਣ ਵਾਲੇ ਤੇ ਸੱਤਵੇਂ ਅੱਠਵੇਂ ਗੁਰੂ ਦੇ ਸਮੇਂ ਤੋਂ ਹੀ ਗੁਰਗੱਦੀ ਦੇ ਦਾਹਵੇਦਾਰ ਬਣਨ ਵਾਲੇ ਸੋਢੀ ਬਕਾਲੇ ਪਹੁੰਚ ਗਏ ਤੇ ਉਹਨਾਂ ਨੇ ਬਾਹਰ ਮੰਜੀਆਂ ਤੇ ਤਖਤਪੋਸ਼ ਵਿਛਾ ਕੇ ਆਸਣ ਲਾ ਲਏ। ਆਪਣੇ ਚੇਲਿਆਂ ਪਿਛਲਗਾਂ ਤੇ ਭਾੜੇ ਦੇ ਖ੍ਰੀਦੇ ਬੰਦਿਆਂ ਰਾਹੀਂ ਪ੍ਰਚਾਰ ਸ਼ੁਰੂ ਕਰ ਦਿਤਾ ਕਿ ਉਹ ਹੀ ਅਸਲੀ ਗੁਰੂ ਹਨ ਜਿਨ੍ਹਾਂ ਨੂੰ ਗੁਰਗੱਦੀ ਦੇਣ ਦਾ ਸੰਕੇਤ ਦਿੱਲੀ ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਕੀਤਾ। ਇਤਿਹਾਸਕਾਰ ਲਿਖਦੇ ਹਨ ਕਿ ਇਕ ਵੇਲੇ ਅਜਿਹੇ ਬਾਈ ਵਿਅਕਤੀ ਗੁਰਗੱਦੀ ਦੇ ਦਾਹਵੇਦਾਰ ਬਣੇ ਬਕਾਲੇ ਵਿਚ ਬੈਠੇ ਸਨ। ਜਿਨ੍ਹਾਂ ਵਿਚੋਂ ਸਭ ਤੋਂ ਵੱਡਾ ਦਾਹਵੇਦਾਰ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਪੋਤਰਾ ਧੀਰਮੱਲ ਸੀ ਜੋ ਪਿਛਲੇ ਵੀਹ ਸਾਲ ਤੋਂ ਕਰਤਾਰਪੁਰ ਬੈਠਾ ਗੁਰੂ ਹੋਣ ਦਾ ਦਾਹਵਾ ਕਰਦਾ ਰਿਹਾ ਸੀ।[7] ਉਸਦਾ ਦੂਜੇ ਅਖੌਤੀ ਗੁਰੂਆਂ ਨਾਲੋਂ ਦੋ ਗੱਲਾਂ ਵਿਚ ਵਾਧਾ ਸੀ। ਇਕ ਤਾਂ ਸਿੱਧਾ ਗੁਰੂ ਸੰਤਾਨ ਸੀ, ਦੂਜਾ ਉਹਦੇ ਪਾਸ ਉਹ ਆਦਿ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਸੀ ਜੋ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਬੈਠ ਕੇ ਭਾਈ ਗੁਰਦਾਸ ਦੀ ਨਿਗਰਾਨੀ ਵਿਚ ਬੈਠ ਕੇ ਸੰਪਾਦਨ ਕੀਤੀ ਤੇ ਲਿਖਵਾਈ ਸੀ। ਇਹਨਾਂ ਦੇ ਚੇਲੇ ਚਾਟੜੇ ਤੇ ਮਸੰਦ ਲੋਕਾਂ ਨੂੰ ਭੇਟ ਕਰਾਉਣ ਦਾ ਯਤਨ ਕਰਦੇ। ਪਰ ਨੌਵੀਂ ਨਾਨਕ-ਜੋਤ ਦੇ ਦਰਸ਼ਨ ਕਰਨ ਦੇ ਚਾਹਵਾਨਾਂ ਦੇ ਮਨਾਂ ਦੀ ਸੰਤੁਸ਼ਟਤਾ ਇਹਨਾਂ ਅਖੌਤੀ ਗੁਰੂਆਂ ਤੋਂ ਨਾ ਹੋਈ।

ਉਸ ਸਮੇਂ ਸਿੱਖ ਸੰਗਤਾਂ ਦਾ ਵਿਸਾਖੀ ਤੇ ਸਾਲਾਨਾ ਇੱਕਠ ਉਸ ਅਸਥਾਨ ਤੇ ਹੁੰਦਾ ਜਿਥੇ ਗੁਰੂ ਸਾਹਿਬ ਬਿਰਾਜਮਾਨ ਹੁੰਦੇ। ਸਾਰੀਆਂ ਸਿੱਖ ਸੰਗਤਾਂ ਨੇ ਵਿਸਾਖੀ ਤੇ ਬਕਾਲੇ ਪਹੁੰਚਣਾ ਸ਼ੁਰੂ ਕਰ ਦਿਤਾ। ਇਸ ਸਮੇਂ ਗੁਜਰਾਤ ਕਾਠੀਆਵਾੜ ਤੋਂ ਭਾਈ ਮੱਖਣ ਸ਼ਾਹ ਲੁਬਾਣਾ ਵੀ ਨੌਵੀਂ ਨਾਨਕ-ਜੋਤ ਦੇ ਦਰਸ਼ਨ ਕਰਨ ਲਈ ਬਕਾਲੇ ਆਇਆ। ਉਹ ਆਪਣੇ ਸਮੇਂ ਦਾ ਇਕ ਪ੍ਰਸਿੱਧ ਵਪਾਰੀ ਤੇ ਗੁਰੂ ਘਰ ਦਾ ਸੇਵਕ ਸੀ। ਗੁਰੂ ਘਰ ਨੇ ਉਹਨੂੰ ਗੁਜਰਾਤ ਕਾਠੀਆਵਾੜ ਵੱਲ ਸਿੱਖੀ ਪ੍ਰਚਾਰ ਤੇ ਹੋਰ ਕਾਰਜਾਂ ਲਈ ਮਸੰਦ ਵੀ ਨੀਅਤ ਕੀਤਾ ਹੋਇਆ ਸੀ। ਇਸ ਲਈ ਸਿੱਖ ਸੰਗਤਾਂ ਦੀ ਭੇਟਾ ਤੇ ਆਪਣੀ ਕਿਸੇ ਸਮੇਂ ਦੀ ਸੁਖ ਸੁਖਣਾ ਲੈ ਕੇ ਉਹ ਬਕਾਲੇ ਆਇਆ ਤੇ ਇਥੇ ਆ ਕੇ ਹੈਰਾਨ ਪ੍ਰੇਸ਼ਾਨ ਹੋ ਗਿਆ ਕਿ ਗੁਰੂ ਗੱਦੀ ਦੇ ਦਾਹਵੇਦਾਰ 22 ਵਿਅਕਤੀ ਵੱਖੋ ਵੱਖਰੇ ਆਸਣ ਲਾ ਕੇ ਬੈਠੇ ਹਨ। ਉਸ ਨੇ ਸਭ ਅੱਗੇ ਦੋ ਦੋ ਮੋਹਰਾਂ ਰਖ ਕੇ ਮੱਥਾ ਟੇਕਿਆ ਪਰ ਉਸਦੀ ਆਤਮਾ ਸੰਤੁਸ਼ਟ ਨਾ ਹੋਈ। ਉਹਦਾ ਵਿਸ਼ਵਾਸ ਸੀ ਕਿ ਗੁਰੂ ਜਾਣੀ ਜਾਣ ਹੈ ਤੇ ਉਹ ਬੁੱਝ ਲਏਗਾ ਕਿ ਮੈਂ ਚੋਖਾ ਧਨ ਲੈ ਕੇ ਹਾਜ਼ਰ ਹੋਇਆ ਹਾਂ ਤੇ ਉਹ ਜ਼ਰੂਰ ਪੁੱਛ ਲਏਗਾ। ਪਰ ਇਹ ਮੰਜੀਆਂ ਡਾਹ ਕੇ ਬੈਠੇ ਸਾਰੇ ਉਹਦੀ ਕਸਵੱਟੀ ਤੇ ਫੇਲ੍ਹ ਹੋ ਗਏ। ਅਖੀਰ ਉਸ ਪੁੱਛਿਆ ਕਿ ਬਕਾਲੇ ਵਿਚ ਕੋਈ ਹੋਰ ਮਹਾਂ-ਪੁਰਖ ਤੇ ਗੁਰੂ ਸੰਤਾਨ ਵਿਚੋਂ ਹੈ ਤਾਂ ਲੋਕਾਂ ਨੇ ਦੱਸ ਪਾਈ ਕਿ ਗੁਰੂ ਹਰਗੋਬਿੰਦ ਸਾਹਿਬ ਦੇ ਛੋਟੇ ਸਾਹਿਬਜ਼ਾਦੇ ਸ੍ਰੀ ਤੇਗ਼ ਬਹਾਦਰ ਵੀ ਬਕਾਲੇ ਵਿਚ ਹੀ ਹਨ। ਪਰ ਉਹ ਲੰਮੇ ਸਮੇਂ ਤੋਂ ਤਪ ਤਪੱਸਿਆ ਤੇ ਸਾਧਨਾ ਵਿਚ ਹੀ ਲੀਨ ਰਹਿੰਦੇ ਹਨ। ਪੁੱਛਦਾ ਪੁਛਾਂਦਾ ਮੱਖਣ ਸ਼ਾਹ ਲੁਬਾਣਾ ਉਸ ਭੋਰੇ ਦੇ ਬਾਹਰ ਆ ਗਿਆ ਤੇ ਸ੍ਰੀ ਤੇਗ਼ ਬਹਾਦਰ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ। ਮਾਤਾ ਗੁਜਰੀ ਜੀ ਨੇ ਕਿਹਾ ਕਿ ਉਹ ਪ੍ਰਭੂ ਦੇ ਨਾਮ ਸਿਮਰਨ ਵਿਚ ਲੀਨ ਹਨ ਤੇ ਨਹੀਂ ਚਾਹੁੰਦੇ ਕਿ ਉਹਨਾਂ ਦੀ ਸਾਧਨਾ ਵਿਚ

ਕੋਈ ਵਿਘਨ ਪਾਏ। ਮੱਖਣ ਸ਼ਾਹ ਲੁਬਾਣੇ ਨੇ ਗੁਰੂ ਦਾ ਵਾਸਤਾ ਪਾਇਆ ਅਤੇ ਦਰਵਾਜ਼ਾ ਖੁਲ੍ਹਵਾ ਕੇ ਸ੍ਰੀ ਤੇਗ਼ ਬਹਾਦਰ ਜੀ ਦੇ ਦਰਸ਼ਨ ਕੀਤੇ। ਦਰਸ਼ਨ ਕਰਦਿਆਂ ਉਹਦੀ ਅੰਤਰ ਆਤਮਾ ਨੂੰ ਸੰਤੁਸ਼ਟਤਾ ਹੋਈ। ਜਦੋਂ ਉਹਨੇ ਦੋ ਮੋਹਰਾਂ ਭੇਟ ਕਰਕੇ ਨਿਮਸਕਾਰ ਕੀਤਾ ਤਾਂ ਸ੍ਰੀ ਤੇਗ਼ ਬਹਾਦਰ ਨੇ ਮੁਸਕਰਾਂਦਿਆਂ ਆਖਿਆ ਕਿ ਬਾਕੀ ਦੀ ਰਕਮ ਕਿਥੇ ਹੈ। ਮੱਖਣ ਸ਼ਾਹ ਨੇ ਜੋ ਸ਼ਰਤ ਮਨ ਵਿਚ ਕੀਤੀ ਹੋਈ ਸੀ ਉਹ ਪੂਰੀ ਹੋ ਗਈ। ਉਸ ਨੇ ਨਿਮਸਕਾਰ ਕੀਤਾ ਤੇ ਗੁਰੂ ਘਰ ਭੇਟ ਕਰਨ ਲਈ ਲਿਆਂਦੀ ਮਾਇਆ ਅੱਗੇ ਰੱਖੀ ਤੇ ਭੋਰੇ ਤੋਂ ਬਾਹਰ ਨਿਕਲ ਕੇ ਉਹਦੀ ਛਤ ਤੇ ਖਲ੍ਹੋ ਕੇ ਉਹ ਜੋਰ ਜੋਰ ਨਾਲ ਖੁਸ਼ੀ ਵਿਚ ਬਾਰ ਬਾਰ ਇਹ ਸ਼ਬਦ ਕਹਿ ਰਿਹਾ ਸੀ, "ਗੁਰੂ ਲਾਧੋ ਰੇ" "ਗੁਰੂ ਲਾਧੋ ਰੇ"। ਸਿੱਖ ਸੰਗਤਾਂ ਜੋ ਗੁਰੂ ਦਰਸ਼ਨਾਂ ਲਈ ਇਧਰ ਉਧਰ ਫਿਰ ਰਹੀਆਂ ਸਨ ਉਹ ਭੋਰੇ ਦੇ ਬਾਹਰ ਇਕੱਠੀਆਂ ਹੋ ਗਈਆਂ। ਉਹ ਪੰਜ ਸਿੱਖ ਵੀ ਜੋ ਗੁਰੂ ਦੀ ਭਾਲ ਵਿਚ ਦਿੱਲੀ ਤੋਂ ਉਹ ਪੰਜ ਪੈਸੇ ਤੇ ਨਰੇਲ ਲੈ ਕੇ ਆਏ ਸਨ, ਜੋ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਜੋਤੀ ਜੋਤ ਸਮਾਉਣ ਤੋਂ ਪਹਿਲੇ ਨੌਵੀਂ ਨਾਨਕ-ਜੋਤ ਨੂੰ ਭੇਟ ਕਰਨ ਲਈ ਦਿਤੇ ਸਨ। ਉਸੇ ਵੇਲੇ ਸ੍ਰੀ ਤੇਗ਼ ਬਹਾਦਰ ਜੀ ਨੂੰ ਭੋਰੇ ਤੋਂ ਬਾਹਰ ਲਿਆ ਕੇ ਹਜ਼ਾਰਾਂ ਸਿੱਖ ਸੰਗਤਾਂ ਦੀ ਹਾਜ਼ਰੀ ਵਿਚ ਪੰਜ ਪੈਸੇ ਤੇ ਨਰੇਲ ਭੇਟ ਕਰਕੇ ਨੌਵੀਂ ਨਾਨਕ-ਜੋਤ ਦਾ ਪ੍ਰਕਾਸ਼ ਕਰਕੇ ਗੁਰਗੱਦੀ ਸੌਂਪ ਦਿਤੀ। ਇਹ ਗੱਲ 20 ਮਾਰਚ 1665 ਈਸਵੀ ਨੂੰ ਵਾਪਰੀ। ਉਸ ਦਿਨ ਸੋਮਵਾਰ ਸੀ। ਮੰਜੀਆਂ ਡਾਹ ਕੇ ਬੈਠੇ ਅਖੌਤੀ ਗੁਰੂਆਂ ਨੇ ਵੇਖ ਲਿਆ ਕਿ ਹੁਣ ਉਹਨਾਂ ਦਾ ਪਾਖੰਡ ਤੇ ਝੂਠਾ ਦਾਅਵਾ ਨਹੀਂ ਚੱਲਣਾ। ਸ੍ਰੀ ਤੇਗ਼ ਬਹਾਦਰ ਹੁਣ ਨੌਵੀਂ ਨਾਨਕ-ਜੋਤ ਗੁਰੂ ਤੇਗ਼ ਬਹਾਦਰ ਬਣ ਗਏ ਹਨ। ਇਸ ਲਈ ਉਹ ਝਟਪਟ ਮੰਜੀਆਂ ਚੁਕ ਕੇ ਖਿਸਕ ਗਏ। ਉਹਨਾਂ ਵਿਚੋਂ ਕੇਵਲ ਧੀਰਮੱਲ ਅਜੇ ਬਕਾਲੇ ਵਿਚ ਹੀ ਬੈਠਾ ਗੁਰਗੱਦੀ ਦੀ ਪ੍ਰਾਪਤੀ ਦੀ ਲਾਲਸਾ ਅਧੀਨ ਸਾਜਿਸ਼ਾਂ ਵਿਚ ਜੁੱਟਿਆ ਰਿਹਾ।

ਗੁਰੂ ਤੇਗ਼ ਬਹਾਦਰ ਦਾ ਇਹ ਨਾਨਕਾ ਪਿੰਡ ਬਕਾਲਾ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਦਿੱਲੀ ਵਿਚ ਕੀਤੇ ਐਲਾਨ ਅਨੁਸਾਰ ਬਾਬਾ ਬਕਾਲਾ ਬਣ ਗਿਆ। ਗੁਰੂ ਤੇਗ਼ ਬਹਾਦਰ ਨੂੰ ਇਥੇ ਗੁਰਗੱਦੀ ਮਿਲਣ ਪਿਛੋਂ ਇਸ ਦਾ ਪੱਕਾ ਨਾਂ ਹੀ ਬਾਬਾ ਬਕਾਲਾ ਪ੍ਰਚਲਤ ਹੋ ਗਿਆ।[8] ਹੁਣ ਉਸ ਬਾਬਾ ਬਕਾਲੇ ਵਿਚ ਭੋਰੇ ਵਾਲੇ ਅਸਥਾਨ ਤੇ, ਅਤੇ ਉਹਦੇ ਨਾਲ ਹੀ ਗੁਰਗੱਦੀ ਮਿਲਣ ਵਾਲੇ ਅਸਥਾਨ ਤੇ ਸ਼ਾਨਦਾਰ ਗੁਰਦੁਆਰੇ ਬਣੇ ਹੋਏ ਹਨ। ਲੱਖਾਂ ਲੋਕ ਹਰ ਸਾਲ ਇਸ ਇਤਿਹਾਸਕ ਅਸਥਾਨ ਤੇ ਦਰਸ਼ਨ ਕਰਨ ਆਉਂਦੇ ਹਨ।

1664 ਈਸਵੀ ਵਿਚ ਗੁਰੂ ਹਰਿਕ੍ਰਿਸ਼ਨ ਦੇ ਜੋਤੀ ਜੋਤ ਸਮਾਉਣ ਉਪਰੰਤ ਸਿੱਖਾਂ ਦੀ ਗੁਰਿਆਈ ਸਵੀਕਾਰ ਕਰਨੀ ਔਰੰਗਜ਼ੇਬ ਦੀ ਇੱਛਾ ਦੇ ਖਿਲਾਫ਼ ਜਾਣ ਵਾਲੀ ਗੱਲ ਸੀ। ਗੁਰੂ ਤੇਗ਼ ਬਹਾਦਰ ਜੀ ਇਸ ਗੱਲ ਤੋਂ ਪੂਰੀ ਤਰ੍ਹਾਂ ਸੁਚੇਤ ਸਨ। ਇਸ ਲਈ ਉਨ੍ਹਾਂ ਦਾ ਗੁਰਿਆਈ ਦਾ ਪਦ ਧਾਰਨ ਕਰਨਾ ਵੱਡੇ ਹੌਸਲੇ ਵਾਲਾ ਕੰਮ ਸੀ ਅਤੇ ਨਿਰਸੰਦੇਹ ਔਰੰਗਜ਼ੇਬ ਦੀ ਨਾਰਾਜ਼ਗੀ ਮੁੱਲ ਲੈਣਾ ਸੀ। ਆਪਣੇ ਇਤਿਹਾਸਕ ਪ੍ਰਸੰਗ ਵਿਚ ਗੁਰੂ ਤੇਗ਼ ਬਹਾਦਰ ਦਾ ਸਿੱਖ ਪੰਥ ਦੇ ਭਾਗਾਂ ਦੀ ਅਗਵਾਈ ਕਰਨ ਦਾ ਫੈਸਲਾ ਸਚਮੁੱਚ ਇਕ ਮਹੱਤਵਪੂਰਨ ਫੈਸਲਾ ਸੀ।[9]

ਧੀਰਮੱਲ ਸਭ ਤੋਂ ਵੱਧ ਔਖਾ ਹੋਇਆ । ਉਹਦੇ ਲਈ ਇਹ ਬਰਦਾਸ਼ਤ ਕਰਨਾ ਕਠਿਨ ਸੀ ਕਿ ਸ੍ਰੀ ਤੇਗ਼ ਬਹਾਦਰ ਨੌਵੀਂ ਨਾਨਕ-ਜੋਤ ਬਣ ਜਾਣ ਤੇ ਉਹਦੀ ਹੁਣ ਵੀ ਪੁੱਛ ਨਾ ਰਹੇ। ਗੁੱਸੇ ਤੇ ਨਿਰਾਸਤਾ ਦੀ ਅਵਸਥਾ ਵਿਚ ਉਹਨੇ ਗੁਰੂ ਤੇਗ਼ ਬਹਾਦਰ ਜੀ ਨੂੰ ਸਰੀਰਕ ਤੌਰ ਤੇ ਨੁਕਸਾਨ ਪਹੁੰਚਾਣ ਤੇ ਖਤਮ ਕਰਨ ਦੀਆਂ ਸਾਜ਼ਿਸਾਂ ਸ਼ੁਰੂ ਕਰ ਦਿਤੀਆਂ। ਇਹਨਾਂ ਸਾਜ਼ਿਸਾਂ ਵਿਚ ਉਹਦਾ ਇਕ ਹੱਥ-ਠੋਕਾ ਮਸੰਦ ਸ਼ੀਹਾਂ ਤਿਆਰ ਕੀਤਾ। ਕੁਝ ਬੰਦੇ ਉਹਦੇ ਨਾਲ ਭੇਜੇ। ਜਦ ਵੇਖਿਆ ਕਿ ਸਿੱਖ ਸੰਗਤਾਂ ਗੁਰੂ ਸਾਹਿਬ ਦੇ ਦਰਸ਼ਨ ਦੀਦਾਰੇ ਕਰਕੇ ਚੱਲੀਆਂ ਗਈਆਂ ਹਨ ਅਤੇ ਕੇਵਲ ਉਸ ਅਸਥਾਨ ਤੇ ਗੁਰੂ ਪਰਿਵਾਰ ਦੇ ਹੀ ਜੀਅ ਹਨ ਤਾਂ ਸ਼ੀਹੇਂ ਮਸੰਦ ਨੇ ਮੌਕਾ ਦੇਖ ਕੇ ਗੋਲੀ ਚਲਾਈ। ਨਿਸ਼ਾਨਾ ਤਾਂ ਉਹਨੇ ਆਪਣੇ ਵਲੋਂ ਇਹੀ ਬੰਨਿਆਂ ਕਿ ਇਕੋ ਗੋਲੀ ਨਾਲ ਆਤਮਾ ਸਰੀਰ ਦਾ ਸਾਥ ਛੱਡ ਜਾਏਗੀ ਪਰ ਉਹਦਾ ਨਿਸ਼ਾਨਾ ਖੁੰਝ ਗਿਆ। ਗੁਰੂ ਤੇਗ਼ ਬਹਾਦਰ ਜੀ ਮਾਮੂਲੀ ਜ਼ਖਮੀ ਹੋਏ। ਉਹਨਾਂ ਦੇ ਕੰਨ ਤੇ ਮੋਢੇ 'ਤੇ ਜ਼ਖਮ ਹੋਇਆ। ਸ਼ੀਹੇਂ ਮਸੰਦ ਦਾ ਟੋਲਾ ਤੁਰੰਤ ਗੁਰੂ ਤੇਗ਼ ਬਹਾਦਰ ਜੀ ਦੇ ਘਰ ਦਾ ਸਮਾਨ ਤੇ ਗੁਰ-ਗੱਦੀ ਤੇ ਬੈਠਣ ਸਮੇਂ ਸੰਗਤਾਂ ਵਲੋਂ ਆਈਆਂ ਭੇਟਾਵਾਂ ਚੁਕ ਕੇ ਲੈ ਗਿਆ। ਉਧਰ ਗੋਲੀ ਚਲਣ ਦੀ ਆਵਾਜ਼ ਸੁਣ ਕੇ ਮੱਖਣ ਸ਼ਾਹ ਲੁਬਾਣਾ, ਉਹਦੇ ਸਾਥੀ ਤੇ ਸਿੱਖ ਸੰਗਤਾਂ ਦੌੜ ਕੇ ਆਈਆਂ ਤੇ ਭੱਜੇ ਜਾਂਦੇ ਸ਼ੀਂਹੇ ਮਸੰਦ ਨੂੰ ਜਾ ਘੇਰਿਆ ਤੇ ਉਹਨੂੰ ਫੜ ਲਿਆ। ਧੀਰ-ਮੱਲ ਦਾ ਸਾਰਾ ਘਰ ਬਾਰ ਲੁੱਟ ਲਿਆ ਤੇ ਉਹ ਬੀੜ ਜਿਸ ਆਸਰੇ ਉਹ ਗੁਰੂ ਬਣੀ ਬੈਠਾ ਸੀ, ਖੋਹ ਲਿਆਂਦੀ।

ਗੁਰੂ ਤੇਗ਼ ਬਹਾਦਰ ਜੀ ਨੂੰ ਜਦ ਸਾਰੀ ਗੱਲ ਦਾ ਪਤਾ ਲੱਗਾ ਤਾਂ ਉਹਨਾਂ ਸਿੱਖਾਂ ਨੂੰ ਸਮਾਨ ਵਾਪਸ ਕਰਨ ਤੇ ਉਹ ਬੀੜ ਵੀ ਧੀਰਮੱਲ ਨੂੰ ਮੋੜ ਦੇਣ ਦਾ ਹੁਕਮ ਦਿਤਾ। ਸਿੱਖ ਸਮਾਨ ਤਾਂ ਸਾਰਾ ਵਾਪਸ ਕਰ ਆਏ ਪਰ ਬੀੜ ਵਾਪਸ ਨਾ ਕੀਤੀ। ਸਿੱਖਾਂ ਨੇ ਮਨ ਵਿਚ ਧਾਰੀ ਕਿ ਬੀੜ ਧੀਰਮੱਲ ਦੀ ਕੋਈ ਨਿੱਜੀ ਜਾਇਦਾਦ ਨਹੀਂ। ਇਹ ਸਿੱਖ ਕੌਮ ਦੀ ਸਾਂਝੀ ਮਲਕੀਅਤ ਹੈ। ਉਸ ਬੀੜ ਨੂੰ ਛੁਪਾ ਕੇ ਰੱਖ ਲਿਆ। ਜਦ ਗੁਰੂ ਜੀ ਨੂੰ ਪਤਾ ਲੱਗਾ ਤਾਂ ਉਹਨਾਂ ਧੀਰਮੱਲ ਨੂੰ ਕਹਿਲਾ ਭੇਜਿਆ ਕਿ ਦਰਿਆ ਬਿਆਸ ਦੇ ਕੱਢੇ ਸੁੱਕੀ ਥਾਂ ਉਤੇ ਬੀੜ ਪਈ ਹੈ, ਉਹ ਆ ਕੇ ਲੈ ਜਾਵੇ। ਧੀਰਮੱਲ ਨੇ ਬੀੜ ਸੰਭਾਲ ਲਈ ਤੇ ਹੁਣ ਉਹ ਬੀੜ ਕਰਤਾਰਪੁਰ ਧੀਰਮੱਲ ਦੀ ਸੰਤਾਨ ਕੋਲ ਪਈ ਹੈ।[10]

## ਹਵਾਲੇ ਤੇ ਟਿੱਪਣੀਆਂ

1. 'ਗੁਰੂ ਤੇਗ਼ ਬਹਾਦਰ ਜੀ ਦੀ ਜੀਵਨੀ' **ਗੁਰੂ ਤੇਗ਼ ਬਹਾਦਰ ਜੀਵਨ, ਸੰਦੇਸ਼ ਸਹਾਦਤ**, (ਸੰਪਾਦਕ) ਤਾਰਨ ਸਿੰਘ
2. ਭਾਈ ਸੰਤੋਖ ਸਿੰਘ, ਗੁਰੂ ਗ੍ਰਤਾਪ ਸੂਰਜ ਗ੍ਰੰਥ
3. ਡਾ. ਭਜਨ ਸਿੰਘ 'ਗਿਆਨੀ', ਇਤਿਹਾਸ ਗੁਰਦੁਆਰਾ ਬੰਗਲਾ ਸਾਹਿਬ
4. ਡਾ. ਭਜਨ ਸਿੰਘ 'ਗਿਆਨੀ', ਇਤਿਹਾਸ ਗੁਰਦੁਆਰਾ ਬੰਗਲਾ ਸਾਹਿਬ
5. ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ ਭਾਗ ਪਹਿਲਾ
6. ਪ੍ਰੋ. ਸਾਹਿਬ ਸਿੰਘ, ਗੁਰ-ਇਤਿਹਾਸ

7. Surinder Singh Johar, Guru Tegh Bahadur Defender of faith
8. Ganda Singh & Teja Singh, A Short History of the Sikhs
9. ਡਾ. ਜੇ. ਐਸ. ਗਰੇਵਾਲ, ਗੁਰੂ ਤੇਗ ਬਹਾਦਰ ਭਰੋਸੇ ਦਾ ਪੈਗੰਬਰ, **ਗੁਰੂ ਤੇਗ ਬਹਾਦਰ ਚਿੰਤਨ ਕਲਾ ਤੇ ਬਾਣੀ** (ਸੰਪਾ.) ਦੀਵਾਨ ਸਿੰਘ ਅਤੇ ਸਤਿੰਦਰ ਸਿੰਘ
10. ਕੁਝ ਲੇਖਕਾਂ ਨੇ ਭੁਲੇਖੇ ਨਾਲ ਲਿਖ ਦਿਤਾ ਸੀ ਕਿ ਪਹਿਲੀ ਆਦਿ ਬੀੜ ਦਰਿਆ ਬਿਆਸਾ ਵਿਚ ਰਖੀ ਗਈ ਸੀ, ਪ੍ਰਾਚੀਨ ਬੀੜਾਂ ਵਿਚ ਜੀ. ਬੀ. ਸਿੰਘ ਵਾਲੀ ਅਸਲ ਨਹੀਂ। ਅਸਲ ਗੱਲ ਇਹ ਹੈ ਗੁਰੂ ਜੀ ਨੇ ਸਾਂਭ ਕੇ ਇਕ ਪਾਸੇ ਦਰਿਆ ਦੇ ਨਜ਼ਦੀਕ ਸੁੱਕੇ ਥਾਂ ਰੱਖ ਦਿਤੀ ਸੀ। ਧੀਰਮੱਲ ਨੇ ਆ ਕੇ ਲੈ ਲਈ। ਕੁਝ ਸਾਖੀਕਾਰਾਂ ਨੇ ਬੀੜ ਨੂੰ ਖਵਾਜ਼ਾ ਖਿਜ਼ਰ ਦੇ ਪਾਸ ਅਮਾਨਤ ਰਖਣ ਦੀ ਕਹਾਣੀ ਘੜੀ ਹੈ। ਇਹ ਕਹਿਣਾ ਕਿ ਬੀੜ ਦੇ ਹਾਸ਼ੀਏ ਦੇ ਪੰਨੇ ਗਲ ਗਏ ਤੇ ਬਾਕੀ ਜਿਥੇ ਜਿਥੇ ਬਾਣੀ ਲਿਖੀ ਸੀ ਬਚ ਗਿਆ, ਸਭ ਨਿਰਮੂਲ ਹੈ। ਹਾਸੀਏ ਦੇ ਕਾਗਜ਼ ਵਰਤਣ ਨਾਲ ਘਸ ਗਏ, ਤੇ ਉਸਨੂੰ ਪੱਕਿਆਂ ਕਰਨ ਲਈ ਇਕ ਕਾਗਜ਼ ਹੋਰ ਲਗਾ ਦਿੱਤਾ ਗਿਆ। ਹਾਸ਼ੀਏ ਦੇ ਕਾਗਜ਼ ਨੂੰ ਵੱਖਰਾ ਤੇ ਦੋਹਰਾ ਦੇਖ ਕੇ ਹੀ ਕਹਾਣੀ ਘੜ ਲੈਣਾ ਇਤਿਹਾਸ ਨਾਲ ਨਾਇੰਨਸਾਫ ਹੈ।

# 7. ਗੁਰਧਾਮ ਯਾਤਰਾ

ਨੌਵੀਂ ਨਾਨਕ-ਜੋਤ ਬਣਨ ਤੋਂ ਤੁਰੰਤ ਪਿਛੋਂ ਗੁਰੂ ਤੇਗ਼ ਬਹਾਦਰ ਜੀ ਨੇ ਗੁਰਧਾਮਾਂ ਦੀ ਯਾਤਰਾ ਦਾ ਵਿਚਾਰ ਬਣਾਇਆ। ਗੁਰੂ ਘਰ ਦੇ ਨਿਕਟਵਰਤੀ ਸਿੱਖਾਂ ਨੇ ਇਹ ਇੱਛਾ ਪ੍ਰਗਟ ਕੀਤੀ ਕਿ ਉਹਨਾਂ ਇਤਿਹਾਸਕ ਗੁਰ ਅਸਥਾਨਾਂ ਤੇ ਜਾਣ ਨਾਲ ਸਿੱਖ ਸੰਗਤਾਂ ਹੋਰ ਵਧੇਰੇ ਉਤਸ਼ਾਹ ਨਾਲ ਗੁਰੂ ਘਰ ਨਾਲ ਜੁੜਨਗੀਆਂ। ਦੂਜਾ ਲਾਭ ਇਹ ਹੋਵੇਗਾ ਕਿ ਜਿਹੜੇ ਅਖੌਤੀ ਬਣੇ ਗੁਰੂ ਜਨ ਸਾਧਾਰਨ ਵਿਚ ਗ਼ਲਤ ਫਹਿਮੀਆਂ ਫੈਲਾ ਰਹੇ ਹਨ ਉਹਨਾਂ ਦਾ ਪਾਜ ਖੁਲ੍ਹੇਗਾ। ਲੋਕ ਗੁਰੂ ਦੇ ਬਚਨ ਤੇ ਉਪਦੇਸ਼ ਸੁਣ ਕੇ ਗੁਰਮਤਿ ਮਾਰਗ ਤੇ ਚੱਲਣਗੇ। ਮੱਖਣ ਸ਼ਾਹ ਲੁਬਾਣਾ ਤੇ ਉਹਦੇ ਸਾਥੀਆਂ ਨੇ ਵੀ ਜ਼ੋਰ ਦਿਤਾ ਕਿ ਅੰਮ੍ਰਿਤਸਰ ਜ਼ਰੂਰ ਚੱਲਣਾ ਚਾਹੀਦਾ ਹੈ। ਭਾਈ ਗੜੀਆ ਜੋ ਗੁਰੂ ਹਰਿ ਰਾਇ ਸਾਹਿਬ ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਦਰਬਾਰ ਦਾ ਸੇਵਾਦਾਰ ਸੀ, ਨੇ ਸੂਚਨਾ ਦਿਤੀ ਕਿ ਬਾਬਾ ਧੀਰਮੱਲ ਫਿਰ ਗੱਦੀ ਲਾ ਕੇ ਆਪਣੇ ਆਪ ਨੂੰ ਗੁਰੂ ਅਖਵਾ ਰਿਹਾ ਹੈ ਤੇ ਕੀਰਤਪੁਰ ਵਿਚ ਜਾ ਵੱਸੇ ਸੋਢੀ ਪਰਿਵਾਰਾਂ ਨਾਲ ਵੀ ਉਹਨੇ ਸੰਪਰਕ ਬਣਾ ਲਿਆ ਹੈ। ਇਸ ਤਰ੍ਹਾਂ ਸ੍ਰੀ ਅੰਮ੍ਰਿਤਸਰ ਵਿਚ ਗੁਰ ਅਸਥਾਨਾਂ ਤੇ ਕਬਜ਼ਾ ਕਰਨ ਦੀ ਸੋਚ ਰਿਹਾ ਹੈ। ਇਸੇ ਤਰ੍ਹਾਂ ਸ੍ਰੀ ਅੰਮ੍ਰਿਤਸਰ ਵਿਚ ਗੁਰੂ ਰਾਮਦਾਸ ਜੀ ਦੇ ਵੱਡੇ ਸਪੁੱਤਰ ਤੇ ਗੁਰੂ ਅਰਜਨ ਦੇਵ ਜੀ ਦੇ ਵੱਡੇ ਭਰਾ ਪ੍ਰਿਥੀ ਚੰਦ ਦੀ ਸੰਤਾਨ ਨੇ ਪ੍ਰਬੰਧ ਆਪਣੇ ਹੱਥ ਲੈ ਲਿਆ ਹੈ। ਮਸੰਦ ਤੇ ਪੁਜਾਰੀ ਵੀ ਉਹਨਾਂ ਆਪਣੇ ਨਾਲ ਗੰਢ ਲਏ ਹਨ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਇਹਨਾਂ ਅਸਥਾਨਾਂ ਤੇ ਜਾਣ ਨਾਲ ਮਾਹੌਲ ਬਦਲੇਗਾ ਤੇ ਵਿਰੋਧੀ ਪ੍ਰਚਾਰ ਨਾਲ ਹੋਈਆਂ ਗ਼ਲਤ ਫਹਿਮੀਆਂ ਦੂਰ ਹੋਣਗੀਆਂ। ਗੁਰੂ ਤੇਗ਼ ਬਹਾਦਰ ਜੀ ਵੀ ਚਾਹੁੰਦੇ ਸਨ ਕਿ ਸਿੱਖ ਲੋਕ ਲਹਿਰ ਨੂੰ ਸ਼ਕਤੀਸ਼ਾਲੀ ਬਣਾਉਣ ਅਤੇ ਲੋਕਾਂ ਨੂੰ ਜੀਵਨ ਦੀਆਂ ਨਰੋਈਆਂ ਤੇ ਅਗਾਂਹ ਵਧੂ ਕੀਮਤਾਂ ਦਾ ਗਿਆਨ ਦੇਣ ਦਾ ਕੰਮ ਬਕਾਲੇ ਵਿਚ ਬੈਠ ਕੇ ਨਹੀਂ ਹੋ ਸਕਦਾ। ਇਸ ਲਈ ਕੋਈ ਹੋਰ ਵਧੇਰੇ ਢੁਕਵੀਂ ਥਾਂ ਦੇਖਣੀ ਚਾਹੀਦੀ ਹੈ। ਸਿੱਖ ਜਗਤ ਦੀ ਠੀਕ ਅਗਵਾਈ ਤੇ ਲੋਕਾਈ ਦੀ ਪੀੜਾ ਦੂਰ ਕਰਨ ਦੀ ਯੋਜਨਾ ਬਨਾਉਣ ਤੋਂ ਪਹਿਲਾਂ ਅੱਖੀਂ ਦੇਖਣਾ ਤੇ ਸਥਿਤੀ ਦਾ ਸੰਪੂਰਨ ਗਿਆਨ ਪ੍ਰਾਪਤ ਕਰਨਾ ਜ਼ਰੂਰੀ ਹੈ।

ਗੁਰੂ ਤੇਗ਼ ਬਹਾਦਰ ਜੀ ਨੇ ਆਪਣੀ ਗੁਰਧਾਮ ਯਾਤਰਾ ਦੇ ਪਹਿਲੇ ਪੜਾਅ ਵਿਚ ਮਾਝੇ ਦੇ ਅੰਮ੍ਰਿਤਸਰ ਸਮੇਤ ਚਾਰ ਪੰਜ ਗੁਰ ਅਸਥਾਨਾਂ ਤੇ ਜਾਣ ਦਾ ਵਿਚਾਰ ਬਣਾਇਆ [1]। ਬਾਬੇ ਬਕਾਲੇ ਜੁੜੀਆਂ ਸਿੱਖ ਸੰਗਤਾਂ ਅਤੇ ਗੁਰੂ ਘਰ ਦੇ ਸੇਵਾਦਾਰਾਂ ਨੂੰ ਇਹੀ ਆਖਿਆ ਕਿ ਉਹ ਕੁਝ ਸਮੇਂ ਲਈ ਗੁਰ ਅਸਥਾਨਾਂ ਦੇ ਦਰਸ਼ਨ ਦੀਦਾਰੇ ਕਰਨ ਤੇ ਸੰਗਤਾਂ ਨੂੰ ਮਿਲਣ ਜਾ ਰਹੇ ਨੇ ਤੇ ਛੇਤੀ ਹੀ ਵਾਪਸ ਬਕਾਲੇ ਆ ਜਾਣਗੇ।

ਪਰਿਵਾਰ ਤੇ ਹੋਰ ਨਿਕਟਵਰਤੀਆਂ ਨੂੰ ਇਥੇ ਹੀ ਰਹਿਣ ਲਈ ਕਹਿ ਕੇ ਬਕਾਲੇ ਤੋਂ ਚੱਲ ਪਏ। ਪਿੰਡਾਂ ਵਿਚੋਂ ਹੁੰਦੇ ਹੋਏ ਸੰਗਤਾਂ ਨੂੰ ਸਿੱਖੀ ਜੀਵਨ ਮਾਰਗ, ਉਸਾਰੂ ਰੁਚੀਆਂ ਗ੍ਰਹਿਣ ਕਰਨ ਤੇ ਆਪਣੇ ਧਰਮ ਵਿਸ਼ਵਾਸ ਤੇ ਦ੍ਰਿੜ ਰਹਿਣ ਦੀ ਪ੍ਰੇਰਨਾ ਕਰਦੇ ਦਰਿਆ ਬਿਆਸਾ ਦੇ ਨਾਲ ਨਾਲ ਦੇ ਖੇਤਰ 'ਚੋਂ ਲੰਘਦੇ ਗੋਇੰਦਵਾਲ ਸਾਹਿਬ ਪਹੁੰਚੇ। ਰਸਤੇ ਵਿਚ ਜਿਹੜੀ ਵੀ ਅਬਾਦੀ ਆਈ ਹਰ ਪਿੰਡ ਦੇ ਵਸਨੀਕਾਂ ਦੀ ਬਹੁਗਿਣਤੀ ਬੜੇ ਉਤਸ਼ਾਹ ਪ੍ਰੇਮ ਤੇ ਸ਼ਰਧਾ ਨਾਲ ਪਿੰਡ ਤੋਂ ਬਾਹਰ ਆ ਕੇ ਦਰਸ਼ਨ ਕਰਦੇ ਤੇ ਚਰਨ ਪਰਸਦੇ। ਦੁੱਧ ਮਠਿਆਈਆਂ ਤੇ ਹੋਰ ਖਾਣ ਪੀਣ ਦੀਆਂ ਵਸਤਾਂ ਲਿਆ ਕੇ ਹਾਜ਼ਰ ਕਰਦੇ। ਕਈਆਂ ਨੇ ਗੁਰੂ ਸਾਹਿਬ ਦੇ ਨਾਲ ਚੱਲ ਰਹੀਆਂ ਸੰਗਤਾਂ ਲਈ ਲੰਗਰ ਲੈ ਆਂਦਾ। ਇਉਂ ਗੋਇੰਦਵਾਲ ਪਹੁੰਚਣ ਤਕ ਇਕ ਵੱਡਾ ਕਾਫਲਾ ਗੁਰੂ ਸਾਹਿਬ ਦੇ ਨਾਲ ਸ਼ਬਦ ਕੀਰਤਨ ਕਰਦਾ ਹੋਇਆ ਪਹੁੰਚ ਗਿਆ।

ਗੋਇੰਦਵਾਲ ਵਿਚ ਗੁਰੂ ਅਮਰਦਾਸ ਜੀ ਭੱਲਾ ਖ਼ਾਨਦਾਨ ਦੇ ਚੋਖੇ ਪਰਿਵਾਰ ਵਸੇ ਹੋਏ ਸਨ। ਉਂਜ ਵੀ ਤੀਜੀ ਤੋਂ ਪੰਜਵੀਂ ਪਾਤਸ਼ਾਹੀ ਤੱਕ ਇਹ ਸਿੱਖੀ ਦਾ ਵੱਡਾ ਕੇਂਦਰ ਬਣਿਆ ਹੋਇਆ ਸੀ। ਇਥੋਂ ਦੀ ਅਬਾਦੀ ਦਾ ਬਹੁਤਾ ਹਿੱਸਾ ਗੁਰੂ ਘਰ ਨਾਲ ਜੁੜਿਆ ਹੋਇਆ ਸੀ। ਇਸੇ ਲਈ ਗੋਇੰਦਵਾਲ ਵਿਚ ਕੋਈ ਅਖੌਤੀ ਤੇ ਆਪੇ ਬਣਿਆ ਗੁਰੂ ਨਹੀਂ ਸੀ। ਗੁਰੂ ਤੇਗ਼ ਬਹਾਦਰ ਪਹਿਲਾਂ ਵੀ ਆਪਣੇ ਗੁਰਦੇਵ ਪਿਤਾ ਗੁਰੂ ਹਰਗੋਬਿੰਦ ਸਾਹਿਬ ਤੇ ਪਰਿਵਾਰ ਨਾਲ ਗੋਇੰਦਵਾਲ ਆ ਕੇ ਕਈ ਮਹੀਨੇ ਰਹਿ ਚੁਕੇ ਸਨ ਅਤੇ ਸਾਹਿਬਜ਼ਾਦਾ ਹੁੰਦਿਆਂ ਲੋਕ ਇਹਨਾਂ ਦੀ ਤਪ-ਸਾਧਨਾ ਦੇਖ ਚੁੱਕੇ ਸਨ। ਇਸ ਲਈ ਗੁਰੂ ਤੇਗ਼ ਬਹਾਦਰ ਜੀ ਦਾ ਬਹੁਤ ਹੀ ਸਤਿਕਾਰ ਤੇ ਸਨਮਾਨ ਹੋਇਆ। ਥੋੜ੍ਹੇ ਦਿਨ ਗੁਰਦੇਵ ਇਥੇ ਰਹੇ। ਸਵੇਰੇ ਸ਼ਾਮ ਦੀਵਾਨ ਸੱਜਦੇ, ਇਲਾਹੀ ਬਾਣੀ ਦਾ ਕੀਰਤਨ ਹੁੰਦਾ ਤੇ ਗੁਰੂ ਤੇਗ਼ ਬਹਾਦਰ ਜੀ ਸੰਗਤਾਂ ਨੂੰ ਸੰਬੋਧਨ ਕਰਦੇ। ਉਹਨਾਂ ਦੇ ਆਤਮਿਕ ਬਲ ਕਾਰਣ ਉਹਨਾਂ ਦੀਆਂ ਕਹੀਆਂ ਗੱਲਾਂ ਦਾ ਡੂੰਘਾ ਪ੍ਰਭਾਵ ਹੁੰਦਾ। ਗੁਰੂ ਘਰ ਦੇ ਪ੍ਰੇਮੀਆਂ ਨੇ ਬੜੀ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਆਪ ਇਥੇ ਹੀ ਟਿਕ ਜਾਉ ਤੇ ਪਹਿਲਾਂ ਵਾਂਗ ਹੀ ਗੋਇੰਦਵਾਲ ਰੌਣਕਾਂ ਹੋ ਜਾਣ। ਪਰ ਗੁਰੂ ਤੇਗ਼ ਬਹਾਦਰ ਜੀ ਨੇ ਸਮਝਾਇਆ ਕਿ ਉਹ ਕਿਸੇ ਨਿਸਚਿਤ ਵਿਚਾਰ ਅਧੀਨ ਗੁਰੂ ਅਸਥਾਨਾਂ ਦੀ ਯਾਤਰਾ ਤੇ ਆਏ ਹਨ ਤੇ ਕਿਸੇ ਇਕ ਜਗ੍ਹਾ ਵੀ ਪੱਕੇ ਤੌਰ ਤੇ ਰਹਿ ਨਹੀਂ ਸਕਦੇ।

ਗੋਇੰਦਵਾਲ ਤੋਂ ਚੱਲ ਕੇ ਅਗਲਾ ਪੜਾਅ ਖਡੂਰ ਸਾਹਿਬ ਕੀਤਾ। ਇਹ ਗੁਰੂ ਅੰਗਦ ਦੇਵ ਜੀ ਦੀ ਜਗਤ ਫੇਰੀ ਦੇ ਸਮੇਂ ਦਾ ਸੱਭ ਤੋਂ ਮਹੱਤਵਪੂਰਨ ਅਸਥਾਨ ਸੀ। ਗੁਰੂ ਨਾਨਕ ਦੇਵ ਜੀ ਦੇ ਗੁਰੂ ਅੰਗਦ ਸਾਹਿਬ ਨੂੰ ਦੂਜੀ ਨਾਨਕ-ਜੋਤ ਬਨਾਉਣ ਸਮੇਂ 1539 ਤੋਂ ਲੈ ਕੇ ਜੋਤੀ ਜੋਤ ਸਮਾਉਣ, 1552 ਤੱਕ ਗੁਰੂ ਅੰਗਦ ਸਾਹਿਬ ਖਡੂਰ ਸਾਹਿਬ ਵਿਚ ਹੀ ਰਹੇ। ਗੁਰੂ ਅਮਰਦਾਸ ਜੀ ਨੇ ਇਥੇ ਹੀ ਸੇਵਾ ਤੇ ਸਿਮਰਨ ਵਿਚ ਅਜਿਹਾ ਲੰਮਾ ਸਮਾਂ ਬਿਤਾਇਆ ਤੇ ਸੇਵਕ ਤੋਂ ਤੀਜੀ ਨਾਨਕ-ਜੋਤ ਬਣਨ ਦਾ ਸੁਭਾਗ ਪ੍ਰਾਪਤ ਹੋਇਆ। ਇਥੇ ਹੀ ਗੁਰੂ ਤੇਗ਼ ਬਹਾਦਰ ਜੀ ਜਨ ਸਾਧਾਰਨ ਨੂੰ ਆਤਮਿਕ ਉੱਚਤਾ ਲਈ ਨਾਮ ਸਿਮਰਨ, ਕਿਰਤ ਕਰਨ ਤੇ ਸਮਾਜ ਵਿਚ ਬਰਾਬਰੀ ਦਾ ਉਪਦੇਸ਼ ਦਿੰਦੇ ਰਹੇ। ਗੁਰੂ ਅੰਗਦ ਸਾਹਿਬ ਦੇ ਖ਼ਾਨਦਾਨ ਦੇ ਵਿਅਕਤੀਆਂ ਨੂੰ ਸਿੱਖ ਲੋਕ ਲਹਿਰ ਵਿਚ ਆਪਣਾ ਯਥਾਸ਼ਕਤ ਯੋਗਦਾਨ ਪਾਉਣ ਲਈ ਉਤਸ਼ਾਹਤ ਕਰਕੇ ਇਥੋਂ ਅੱਗੇ ਚੱਲ ਪਏ।

ਤੀਜਾ ਪੜਆ ਤਰਨਤਾਰਨ ਜਾ ਕੀਤਾ।[2] ਇਹ ਨਗਰ ਗੁਰੂ ਤੇਗ਼ ਬਹਾਦਰ ਜੀ ਦੇ ਦਾਦਾ ਪੰਜਵੀਂ ਨਾਨਕ-ਜੋਤ ਗੁਰੂ ਅਰਜਨ ਦੇਵ ਜੀ ਦਾ ਵਸਾਇਆ ਨਗਰ ਹੈ। ਇਥੇ ਸਰੋਵਰ ਦੇ ਕੰਢੇ ਉਸ ਅਸਥਾਨ ਤੇ ਉਦੋਂ ਤੋਂ ਹੀ ਇਲਾਕੇ ਦੀਆਂ ਸਿੱਖ ਸੰਗਤਾਂ ਜੁੜਿਆ ਕਰਦੀਆਂ ਸਨ। ਗੁਰੂ ਤੇਗ਼ ਬਹਾਦਰ ਜੀ ਦੇ ਤਰਨਤਾਰਨ ਆਉਣ ਦੀ ਸੂਚਨਾ ਮਿਲਦੇ ਸਾਰ ਆਸੇ ਪਾਸੇ ਦੇ ਪਿੰਡਾਂ ਤੇ ਕਸਬਿਆਂ ਦੇ ਲੋਕ ਨੌਵੀਂ ਨਾਨਕ-ਜੋਤ ਦੇ ਦਰਸ਼ਨ ਕਰਨ ਲਈ ਆ ਜੁੜੇ। ਗੁਰੂ ਤੇਗ਼ ਬਹਾਦਰ ਜੀ ਨੂੰ ਜੋ ਕੁਝ ਲੋਕ ਭੇਟਾ ਕਰਦੇ ਆਪ ਤੁਰਤ ਸੇਵਾਦਾਰਾਂ ਨੂੰ ਲਾ ਕੇ ਵੰਡ ਦੇਂਦੇ। ਜਿਹੜੀ ਮਾਇਆ ਭੇਟ ਹੁੰਦੀ ਉਹ ਲੋਕਾਂ ਦੇ ਕਿਸੇ ਸਾਂਝੇ ਕਾਰਜ ਲਈ ਦੇ ਦੇਂਦੇ। ਲੋਕਾਂ ਦੀਆਂ ਸਮੱਸਿਆਵਾਂ ਸੁਣਦੇ ਤੇ ਉਹਨਾਂ ਨੂੰ ਹੱਲ ਕਰਨ ਲਈ ਰਾਹ ਦੱਸਦੇ।

ਤਰਨਤਾਰਨ ਤੋਂ ਚੱਲ ਕੇ ਗੁਰੂ ਤੇਗ਼ ਬਹਾਦਰ ਸ੍ਰੀ ਅੰਮ੍ਰਿਤਸਰ ਪਹੁੰਚ ਗਏ। ਅੰਮ੍ਰਿਤਸਰ ਵਿਚ ਪ੍ਰਿਥੀ ਚੰਦ ਦੇ ਪੋਤਰੇ ਹਰਿ ਜੀ ਦਾ ਕਬਜ਼ਾ ਸੀ ਤੇ ਉਹੋ ਹੀ ਮੁਖ ਪ੍ਰਬੰਧਕ ਬਣਿਆ ਹੋਇਆ ਸੀ। ਪੁਜਾਰੀ ਗ੍ਰੰਥੀ ਤੇ ਪ੍ਰਬੰਧ ਵਿਚ ਲੱਗੇ ਹੋਰ ਵਿਅਕਤੀ ਉਹਦੇ ਆਪਣੇ ਸਨ। ਇਹ ਹਰਿ ਜੀ ਆਪਣੇ ਆਪ ਨੂੰ ਸਿੱਖਾਂ ਦਾ ਅਠਵਾਂ ਗੁਰੂ ਮੰਨਦਾ ਸੀ ਅਤੇ ਬਕਾਲੇ 22 ਮੰਜੀਆਂ ਵਿਚੋਂ ਨੌਵੇਂ ਗੁਰੂ ਬਣਨ ਦਾ ਦਾਅਵੇਦਾਰ ਸੀ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਪ੍ਰਗਟ ਹੁੰਦੇ ਸਾਰ ਇਹ ਅੰਮ੍ਰਿਤਸਰ ਆ ਗਿਆ ਕਿਉਂਕਿ ਇਸ ਨੂੰ ਡਰ ਸੀ ਕਿ ਅੰਮ੍ਰਿਤਸਰ ਉਤੇ ਗੁਰੂ ਸਾਹਿਬ ਦਾ ਕਬਜ਼ਾ ਨਾ ਹੋ ਜਾਏ। ਜਦ ਗੁਰੂ ਸਾਹਿਬ ਅੰਮ੍ਰਿਤਸਰ ਪਹੁੰਚੇ ਤਾਂ ਹਰਿ ਜੀ ਮੀਣੇ ਨੇ ਹਰਿਮੰਦਰ ਸਾਹਿਬ ਦੇ ਦਰਵਾਜਿਆਂ ਨੂੰ ਜੰਦਰੇ ਲੁਆ ਦਿਤੇ।

ਗੁਰੂ ਤੇਗ਼ ਬਹਾਦਰ ਜੀ ਨੇ ਅੰਮ੍ਰਿਤ-ਸਰੋਵਰ ਵਿਚ ਇਸ਼ਨਾਨ ਕੀਤਾ ਅਤੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਲਈ ਗਏ। ਅੱਗੋਂ ਮਸੰਦਾਂ ਪੁਜਾਰੀਆਂ ਨੇ ਦਰਵਾਜ਼ੇ ਬੰਦ ਕਰ ਲਏ। ਉਹਨਾਂ ਨੂੰ ਡਰ ਸੀ ਕਿ ਕਿਧਰੇ ਗੁਰੂ ਜੀ ਚੜ੍ਹਤ ਚੜ੍ਹਾਵੇ ਦਾ ਲੇਖਾ ਨਾ ਮੰਗਣ, ਜਾਂ ਏਥੇ ਹੀ ਨਾ ਆ ਟਿਕਣ। ਗੁਰੂ ਜੀ ਬਾਹਰੋਂ ਹੀ ਮੱਥਾ ਟੇਕ ਕੇ ਮੁੜ ਪਏ ਅਤੇ ਪਰਕਰਮਾਂ ਤੋਂ ਬਾਹਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਾਸ, ਇਕ ਬੇਰੀ ਹੇਠ ਜਾ ਬੈਠੇ। ਇਸ ਥਾਂ ਹੁਣ ਗੁਰਦੁਆਰਾ 'ਥੜਾ ਸਾਹਿਬ' ਬੜਾ ਸੁੰਦਰ ਬਣਿਆ ਹੋਇਆ ਹੈ। ਇਥੇ ਹੀ ਦੀਵਾਨ ਲਾ ਲਿਆ ਤੇ ਉਡੀਕ ਕਰਨ ਲੱਗੇ ਕਿ ਸ਼ਾਇਦ ਪੁਜਾਰੀ ਤੇ ਹੋਰ ਪ੍ਰਬੰਧਕ ਆ ਜਾਣ ਪਰ ਉਹ ਕੋਈ ਅਨਜਾਣ ਨਹੀਂ ਸਨ। ਜਾਣ ਬੁਝ ਕੇ ਦਰਸ਼ਨੀ ਡਿਉੜੀ ਦੇ ਦਰਵਾਜ਼ੇ ਬੰਦ ਕਰ ਗਏ ਸਨ। ਸ਼ਹਿਰ ਦੀਆਂ ਸਿੱਖ ਸੰਗਤਾਂ ਇਸ ਥੜਾ ਸਾਹਿਬ ਵਾਲੀ ਥਾਂ ਹੀ ਗੁਰਦੇਵ ਨੂੰ ਨਿਮਸਕਾਰ ਕਰਨ ਆ ਜੁੜੀਆਂ। ਭਾਈ ਮੱਖਣ ਸ਼ਾਹ ਲੁਬਾਣਾ ਆਪਣੇ ਸਾਥੀਆਂ ਸਮੇਤ ਨਾਲ ਸੀ। ਉਹਨੇ ਬੇਨਤੀ ਕੀਤੀ ਜੇ ਆਗਿਆ ਦਿਓ ਤਾਂ ਅਸੀਂ ਇਹ ਕਿਵਾੜ ਖੋਹਲ ਸਕਦੇ ਹਾਂ ਤੇ ਜੇ ਕੋਈ ਸਾਡਾ ਰਾਹ ਰੋਕਣ ਦਾ ਯਤਨ ਕਰੇ ਤਾਂ ਅਸੀਂ ਉਸ ਨਾਲ ਸਿਝ ਸਕਦੇ ਹਾਂ ਪਰ ਗੁਰੂ ਸਾਹਿਬ ਨੇ ਅਜੇਹਾ ਕਰਨ ਦੀ ਆਗਿਆ ਦੇਣ ਤੋਂ ਇਨਕਾਰ ਕਰ ਦਿਤਾ। ਪੁਜਾਰੀਆਂ ਤੇ ਸੇਵਾਦਾਰਾਂ ਦੀ ਇਸ ਗੁਸਤਾਖੀ ਤੇ ਨਾ ਉਹਨਾਂ ਨੂੰ ਗੁੱਸਾ ਆਇਆ ਤੇ ਨਾ ਉਹਨਾਂ ਨੇ ਉਹਨਾਂ ਵਿਰੁਧ ਕੋਈ ਹਿੰਸਕ ਕਾਰਵਾਈ ਦਾ ਸੁਝਾਅ ਮੰਨਿਆ। ਸਗੋਂ ਸਮਝਾਇਆ ਕਿ ਇਹ ਅਸਥਾਨ ਸੁਖ, ਸ਼ਾਂਤੀ, ਧੀਰਜ ਤੇ ਪ੍ਰਭੂ ਸਿਮਰਨ ਦਾ ਸਥਾਨ ਹੈ। ਇਥੇ ਕੜਵਾਹਟ ਵਾਲੀ ਕੋਈ ਗੱਲ ਨਹੀਂ ਕਰਨੀ ਚਾਹੀਦੀ। ਹਰੀ ਜੱਸ ਦੀ ਜੋ ਪ੍ਰੰਪਰਾ ਇਸ

ਅਸਥਾਨ ਦੀ ਹੈ ਉਸ ਨੂੰ ਕਾਇਮ ਰੱਖਣਾ ਚਾਹੀਦਾ ਹੈ। ਅਸੀਂ ਇਥੇ ਕਬਜ਼ਾ ਕਰਨ ਜਾਂ ਸਦਾ ਰਹਿਣ ਲਈ ਨਹੀਂ ਆਏ, ਦਰਸ਼ਨ ਦੀਦਾਰੇ ਕਰਕੇ ਚੱਲੇ ਜਾਣਾ ਹੈ। ਫਿਰ ਕਿਉਂ ਆਪਣੀ ਇਸ ਫੇਰੀ ਦੇ ਕੁੜਿਤਣਾਂ ਭਰੇ ਪ੍ਰਭਾਵ ਛੱਡ ਜਾਈਏ। ਪ੍ਰਭੂ ਪਰਮਾਤਮਾ ਆਪੇ ਉਹਨਾਂ ਨੂੰ ਸੁਮਤਿ ਬਖਸ਼ੇਗਾ। ਪਰਕਰਮਾਂ ਵਿਚ ਸਰੋਵਰ ਦੇ ਕੰਢੇ ਖੜੇ ਹੋ ਕੇ ਹਰਿਮੰਦਰ ਸਾਹਿਬ ਦੇ ਦਰਸ਼ਨ ਕੀਤੇ ਤੇ ਗੁਰੂ ਤੇਗ਼ ਬਹਾਦਰ ਸਾਹਿਬ ਅੰਮ੍ਰਿਤਸਰ ਸ਼ਹਿਰ ਤੋਂ ਬਾਹਰ ਆ ਗਏ।

ਅੰਮ੍ਰਿਤਸਰ ਸ਼ਹਿਰ ਦੇ ਬਾਹਰਵਾਰ ਜਿਥੇ ਅੱਜਕਲ੍ਹ ਮਾਲ ਮੰਡੀ ਲੱਗਦੀ ਹੈ ਇਥੇ ਗੁਰੂ ਤੇਗ਼ ਬਹਾਦਰ ਜੀ ਨੇ ਆ ਕੇ ਡੇਰਾ ਲਾਇਆ ਤੇ ਇਥੇ ਹੀ ਰਾਤ ਕੱਟਣ ਲਈ ਪ੍ਰਬੰਧ ਕਰਨਾ ਸ਼ੁਰੂ ਕਰ ਦਿਤਾ। ਗੁਰੂ ਸਾਹਿਬ ਦੇ ਇਥੇ ਠਹਿਰਨ ਦੀ ਯਾਦਗਾਰ ਬੜਾ ਸੁਹਣਾ ਗੁਰਦੁਆਰਾ ਦਮਦਮਾ ਸਾਹਿਬ ਬਣਿਆ ਹੋਇਆ ਹੈ। ਇਥੇ ਵੱਲੇ ਪਿੰਡ ਦੀ ਇਕ ਮਾਈ ਪਿੰਡ ਦੀ ਕੁਝ ਸੰਗਤ ਨਾਲ ਲੈ ਕੇ ਦਰਸ਼ਨਾਂ ਲਈ ਆਈ। ਉਸ ਨੇ ਗੁਰੂ ਸਾਹਿਬ ਜੀ ਨੂੰ ਵੱਲੇ ਪਿੰਡ ਚਰਨ ਪਾਣ ਲਈ ਬੇਨਤੀ ਕੀਤੀ। ਗੁਰੂ ਸਾਹਿਬ ਨੇ ਰਾਤ ਵੱਲਾ ਪਿੰਡ ਜਾ ਬਿਸਰਾਮ ਕੀਤਾ ਉਥੇ ਆਪ ਨੂੰ ਮਾਈ ਹਰੀਆ [3] ਨੇ ਆਪਣੇ ਮਕਾਨ ਵਿਚ ਉਤਾਰਾ ਦਿਤਾ ਅਤੇ ਬੜੇ ਹੀ ਪ੍ਰੇਮ ਨਾਲ ਸੇਵਾ ਕੀਤੀ। ਗੁਰੂ ਸਾਹਿਬ ਜੀ ਦੇ ਚਰਨ ਪੈਣ ਨਾਲ ਮਾਈ ਦਾ ਇਹ ਮਕਾਨ ਪਵਿੱਤਰ ਤੇ ਇਤਿਹਾਸਕ ਅਸਥਾਨ ਬਣ ਗਿਆ ਤੇ ਸਿੱਖ ਸੰਗਤਾਂ ਨੇ ਉਸ ਅਸਥਾਨ ਤੇ ਗੁਰਦੁਆਰਾ ਕੋਠਾ ਸਾਹਿਬ ਉਸਾਰ ਲਿਆ ਹੈ। ਹਰ ਸਾਲ ਮਾਘ ਮਹੀਨੇ ਦੀ ਪੁੰਨਿਆ ਵਾਲੇ ਦਿਨ ਉਥੇ ਕੋਠੇ ਦਾ ਮੇਲਾ ਲੱਗਦਾ ਹੈ। ਅੰਮ੍ਰਿਤਸਰ ਸ਼ਹਿਰ ਦੇ ਵਸਨੀਕਾਂ ਨੂੰ ਹਰਿ ਜੀ ਦੇ ਡਰਾਏ ਹੋਣ ਕਾਰਨ ਗੁਰੂ ਜੀ ਨੂੰ ਅੰਮ੍ਰਿਤਸਰ ਸ਼ਹਿਰ ਵਿਚ ਬਹੁਤੀ ਦੇਰ ਠਹਿਰਨ ਦੀ ਬੇਨਤੀ ਕਰਨ ਦਾ ਹੌਸਲਾ ਵੀ ਨਾ ਪਿਆ। ਪਰ ਗੁਰੂ ਘਰ ਨਾਲ ਪਿਆਰ ਕਰਨ ਵਾਲੀਆਂ ਔਰਤਾਂ ਨੇ ਬਹੁਤ ਜ਼ਿਆਦਾ ਮਹਿਸੂਸ ਕੀਤਾ ਤੇ ਵੱਲੇ ਪਿੰਡ ਆ ਕੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਉਹ ਵਾਪਸ ਚੱਲਣ ਤੇ ਪੁਜਾਰੀਆਂ ਨੂੰ ਉਹ ਫਿਟਕਾਰ ਕੇ ਆਈਆਂ ਹਨ ਇਸ ਲਈ ਹੁਣ ਉਹ ਦਰਵਾਜ਼ੇ ਬੰਦ ਨਹੀਂ ਕਰਨਗੇ। ਕੁਝ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਗੁਰੂ ਸਾਹਿਬ ਤਾਂ ਵੱਲੇ ਚੱਲੇ ਗਏ ਪਰ ਭਾਈ ਮੱਖਣ ਸ਼ਾਹ ਲੁਬਾਣਾ ਦਮਦਮੇ ਸਾਹਿਬ ਵਾਲੀ ਥਾਂ ਹੀ ਠਹਿਰ ਗਿਆ ਤੇ ਉਹਨੇ ਜਾ ਕੇ ਪੁਜਾਰੀਆਂ ਨੂੰ ਸਮਝਾਇਆ ਤੇ ਉਹ ਆਪਣੀ ਗ਼ਲਤੀ ਮੰਨ ਕੇ ਖਿਮਾਂ ਮੰਗਣ ਵੱਲੇ ਪਿੰਡ ਵਿਚ ਆਏ। ਪਰ ਗੁਰੂ ਸਾਹਿਬ ਇਸ ਵੇਲੇ ਅੰਮ੍ਰਿਤਧਾਰੀ ਪੁਜਾਰੀਆਂ ਤੇ ਹਰਿ ਜੀ ਤੋਂ ਡਰੇ ਲੋਕਾਂ ਤੇ ਦਲੇਰੀ ਕਰਕੇ ਆਈਆਂ ਔਰਤਾਂ ਬਾਰੇ ਕੇਵਲ ਇਹ ਸ਼ਬਦ ਆਖੇ:- "ਅੰਮ੍ਰਿਤਸਰੀਏ ਅੰਦਰ ਸੜੀਏ, ਮਾਈਆਂ ਰੱਬ ਰਜਾਈਆਂ।"[4] ਵੱਲਾ ਪਿੰਡ ਤੋਂ ਸਿਧੇ ਵਰਤਮਾਨ ਜਰਨੈਲੀ ਸੜਕ ਵਾਲੇ ਰਸਤੇ ਤੋਂ ਲੰਘਦੇ ਤੇ ਪਿੰਡਾਂ ਦੇ ਲੋਕਾਂ ਵਿਚ ਗੁਰੂ ਸਿੱਖੀ ਦੀ ਜੋਤ ਜਗਾਂਦੇ ਮੁੜ ਬਾਬੇ ਬਕਾਲੇ ਆ ਗਏ।

ਕੁਝ ਦਿਨ ਬਾਬੇ ਬਕਾਲੇ ਠਹਿਰਨ ਪਿਛੋਂ ਗੁਰੂ ਸਾਹਿਬ ਨੇ ਕੀਰਤਪੁਰ ਵੱਲ ਚੱਲਣ ਦੀ ਤਿਆਰੀ ਦਾ ਆਦੇਸ਼ ਦਿਤਾ। ਭਾਈ ਮੱਖਣ ਸ਼ਾਹ ਲੁਬਾਣਾ ਤਾਂ ਗੁਰੂ ਸਾਹਿਬ ਦੇ ਬਾਬੇ ਬਕਾਲੇ ਪਹੁੰਚਦਿਆਂ ਹੀ ਆਪਣੇ ਇਲਾਕੇ ਗੁਜਰਾਤ ਕਾਠੀਆਵਾੜ ਵਲ ਸਾਥੀਆਂ ਸਮੇਤ ਚੱਲਾ ਗਿਆ। ਗੁਰੂ ਤੇਗ਼ ਬਹਾਦਰ ਪਰਿਵਾਰ ਅਤੇ ਦਰਬਾਰੀ ਸਿੱਖਾਂ ਸਮੇਤ ਦਰਿਆ ਬਿਆਸ ਪਾਰ ਕਰਕੇ ਢਿਲਵਾਂ ਤੇ ਸੁਭਾਨਪੁਰ ਤੋਂ ਹੁੰਦੇ ਹੋਏ ਕਰਤਾਰਪੁਰ

ਦੁਆਬਾ ਆ ਪਹੁੰਚੇ। ਇਥੇ ਮਾਤਾ ਗੁਜਰੀ ਦੇ ਪੇਕਿਆਂ ਦੇ ਖ਼ਾਨਦਾਨ ਨੇ ਸਿੱਖ ਸੰਗਤਾਂ ਨਾਲ ਰੱਲ ਕੇ ਬੜਾ ਸ਼ਾਹੀ ਸੁਆਗਤ ਕੀਤਾ। ਧੀਰਮੱਲ ਨੇ ਜਿਸਦਾ ਮੁਖ ਡੇਰਾ ਕਰਤਾਰਪੁਰ ਵਿਚ ਹੀ ਸੀ, ਨੇ ਬੜਾ ਵਿਰੋਧ ਕੀਤਾ ਤੇ ਲੋਕਾਂ ਨੂੰ ਵਰਗਲਾਣਾ ਚਾਹਿਆ ਕਿ ਅਸਲੀ ਗੁਰੂ ਧੀਰਮੱਲ ਹੀ ਹੈ ਪਰ ਜਨ ਸਾਧਾਰਨ ਨੇ ਉਹਦੀ ਕੋਈ ਗੱਲ ਨਾ ਮੰਨੀ। ਕੁਝ ਨੌਕਰ ਰਖੇ ਬੰਦਿਆਂ ਤੋਂ ਛੁਟ ਸਾਰਾ ਨਗਰ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਨੌਵੀਂ ਨਾਨਕ-ਜੋਤ ਸਮਝ ਕੇ ਉਹਨਾਂ ਦੇ ਦੀਵਾਨਾਂ ਵਿਚ ਹਾਜ਼ਰੀ ਭਰਦੇ ਰਹੇ। ਧੀਰਮੱਲ ਨੇ ਗੁਰੂ ਹਰਗੋਬਿੰਦ ਸਾਹਿਬ ਦੇ ਬਣਾਏ ਉਸ ਕਿਲੇ ਤੇ ਕਬਜ਼ਾ ਕੀਤੀ ਰਖਿਆ। ਲੋਕਾਂ ਦਾ ਰੁਖ ਆਪਣੇ ਵਿਰੁਧ ਵੇਖ ਕੇ ਉਹਨੇ ਕਿਲੇ ਦੇ ਦਰਵਾਜ਼ੇ ਬੰਦ ਰੱਖੇ ਤੇ ਗੁਰੂ ਤੇਗ਼ ਬਹਾਦਰ ਸਵੇਰੇ ਸ਼ਾਮ ਵਰਤਮਾਨ ਗੁਰਦੁਆਰਾ ਥੰਮ ਸਾਹਿਬ ਵਾਲੀ ਥਾਂ ਦੀਵਾਨ ਵਿਚ ਕਥਾ ਕੀਰਤਨ ਤੋਂ ਪਿਛੋਂ ਸੰਗਤਾਂ ਨੂੰ ਉਪਦੇਸ਼ ਦਿੰਦੇ ਰਹੇ। ਕੁਝ ਦਿਨ ਇਥੇ ਠਹਿਰ ਕੇ ਗੁਰੂ ਤੇਗ਼ ਬਹਾਦਰ ਸਾਹਿਬ ਨੇ ਅੱਗੇ ਚੱਲਣ ਦੀ ਤਿਆਰੀ ਕਰ ਲਈ। ਪਲਾਹੀ, ਬੰਗਾ ਤੇ ਬਲਾਚੌਰ ਆਦਿ ਖੇਤਰਾਂ ਵਿਚੋਂ ਲੰਘਦੇ ਹੋਏ ਕੀਰਤਪੁਰ ਪਹੁੰਚ ਗਏ।

ਕੀਰਤਪੁਰ ਵਿਚ ਮਾਹੌਲ ਸੁਖਾਵਾਂ ਨਹੀਂ ਸੀ। ਧੀਰਮੱਲ ਨੇ ਇਥੇ ਵਸਦੇ ਸੋਢੀ ਪਰਿਵਾਰਾਂ ਨੂੰ ਭੜਕਾਇਆ ਹੋਇਆ ਸੀ। ਉਹਨਾਂ ਵਿਚ ਇਹ ਪ੍ਰਚਾਰ ਕੀਤਾ ਹੋਇਆ ਸੀ ਕਿ ਸ੍ਰੀ ਤੇਗ਼ ਬਹਾਦਰ ਕੀਰਤਪੁਰ ਆ ਕੇ ਤੁਹਾਡੇ ਕਬਜ਼ੇ ਕੀਤੀਆਂ ਜਾਇਦਾਦਾਂ ਖੋਹ ਲੈਣਗੇ ਤੇ ਗੁਰ ਸਥਾਨਾਂ ਤੇ ਇੱਕਠੀ ਹੁੰਦੀ ਮਾਇਆ ਦਾ ਹਿਸਾਬ ਮੰਗਣਗੇ। ਇਸ ਲਈ ਤੁਸੀਂ ਉਹਨਾਂ ਨੂੰ ਗੁਰੂ ਨਾ ਮੰਨੋ ਤੇ ਜੋ ਜੋ ਤੁਹਾਡੇ ਕਬਜ਼ੇ ਵਿਚ ਹੈ ਉਸਦੇ ਮਾਲਕ ਬਣੇ ਰਹੋ। ਕੁਝ ਇਤਿਹਾਸਕਾਰਾਂ ਨੇ ਇਹ ਵੀ ਲਿਖਿਆ ਹੈ ਕਿ ਰਾਮ ਰਾਇ ਨੇ ਵੀ ਡੇਹਰਾਦੂਨ ਤੋਂ ਆਪਣੇ ਬੰਦੇ ਕੀਰਤਪੁਰ ਭੇਜੇ ਤੇ ਉਹ ਵੀ ਧੀਰਮੱਲ ਨਾਲ ਮਿਲ ਕੇ ਸਾਜਿਸ਼ਾਂ ਕਰਨ ਲੱਗ ਪਏ।

ਤਿਆਗ ਮੂਰਤ ਗੁਰੂ ਤੇਗ਼ ਬਹਾਦਰ ਜੀ ਜਿਹੋ ਜਿਹੇ ਸ਼ਾਂਤ ਵਾਤਾਵਰਣ ਵਿਚ ਦੇਸ਼ ਦੀ ਵਿਗੜ ਰਹੀ ਹਾਲਤ ਦਾ ਕੋਈ ਠੀਕ ਹੱਲ ਲਭਣ ਦਾ ਯਤਨ ਕਰਨਾ ਚਾਹੁੰਦੇ ਸਨ। ਉਸ ਲਈ ਕੀਰਤਪੁਰ ਦਾ ਮਾਹੌਲ ਵੀ ਠੀਕ ਨਹੀਂ ਸੀ। ਝਗੜਿਆਂ ਝਮੇਲਿਆਂ ਤੇ ਸਾਜਿਸ਼ਾਂ ਦੇ ਮਾਹੌਲ ਵਿਚ ਉਸਾਰੂ ਕਾਰਜਾਂ ਲਈ ਬਿਰਤੀ ਇਕਾਗਰ ਨਹੀਂ ਸੀ ਹੋ ਸਕਦੀ। ਇਸ ਲਈ ਉਹਨਾਂ ਕੀਰਤਪੁਰ ਤੋਂ ਕੁਝ ਹਟਵੇਂ ਥਾਂ ਤੇ ਇਕ ਨਵਾਂ ਨਗਰ ਵਸਾਉਣ ਦੀ ਗੱਲ ਸੋਚੀ ਤੇ ਆਸੇ ਪਾਸੇ ਦੇ ਖੇਤਰ ਵਿਚ ਇਸ ਲਈ ਢੁਕਵੀਂ ਥਾਂ ਦੀ ਭਾਲ ਕਰਨ ਲੱਗੇ।

ਇਤਿਹਾਸਕਾਰ ਲਿਖਦੇ ਹਨ ਕਿ ਗੁਰੂ ਤੇਗ਼ ਬਹਾਦਰ ਦੇਖ ਰਹੇ ਸਨ ਕਿ ਔਰੰਗਜ਼ੇਬ ਦਾ ਤੁਅੱਸਬੀ ਸੂਰਜ ਬੜੀ ਤੇਜ਼ੀ ਨਾਲ ਚੜ ਰਿਹਾ ਹੈ, ਸਿੱਖ ਧਰਮ ਨੂੰ ਉਸ ਦੀ ਤਪਸ਼ ਤੋਂ ਜਰੂਰ ਬਚਾਉਣਾ ਸੀ [5]। ਇਨ੍ਹਾਂ ਖਿਆਲਾਂ ਨੂੰ ਸਾਹਮਣੇ ਰਖਦੇ ਹੋਏ ਗੁਰੂ ਜੀ ਨੇ ਕੀਰਤਪੁਰ ਦੇ ਨੇੜੇ ਮਾਖੋਵਾਲ ਪਿੰਡ ਦੀ ਚੋਣ ਕੀਤੀ। 2200 ਰੁਪਏ ਦੇ ਕੇ ਪਿੰਡ ਦੀ ਸਾਰੀ ਜ਼ਮੀਨ ਕਹਿਲੂਰ ਦੇ ਰਾਜੇ ਦੀਪ ਚੰਦ ਕੋਲੋਂ ਖਰੀਦ ਲਈ [6]। ਕਹਿਲੂਰ ਦਾ ਰਾਜ ਘਰਾਣਾ ਗੁਰੂ ਨਾਨਕ ਦੇ ਘਰ ਨੂੰ ਮੰਨਦਾ ਤੇ ਸਤਿਕਾਰਦਾ ਸੀ। ਕਿਉਂਕਿ ਦੀਪ ਚੰਦ ਦੇ ਪਿਤਾ ਰਾਜਾ ਤਾਰਾ ਚੰਦ ਨੂੰ ਮੁਗ਼ਲ ਬਾਦਸ਼ਾਹ ਜਹਾਂਗੀਰ ਨੇ ਬਾਕੀ ਹਿੰਦੂ ਰਾਜਿਆਂ ਨਾਲ ਗ੍ਰਿਫਤਾਰ ਕਰਕੇ ਗਵਾਲੀਅਰ ਦੇ ਕਿਲੇ ਵਿਚ ਕੈਦ ਕੀਤਾ

ਹੋਇਆ ਸੀ ਤੇ ਜਦੋਂ ਗੁਰੂ ਹਰਗੋਬਿੰਦ ਸਾਹਿਬ ਦੇ ਚੋਲੇ ਦੀ ਕੰਨੀ ਫੜ ਕੇ 52 ਰਾਜੇ ਗਵਾਲੀਅਰ ਤੋਂ ਰਿਹਾਅ ਹੋਏ ਸਨ ਤਾਂ ਰਾਜਾ ਤਾਰਾ ਚੰਦ ਵੀ ਉਸ ਸਮੇਂ ਬੰਦੀ ਛੋੜ ਦਾਤੇ ਦੀ ਕ੍ਰਿਪਾ ਨਾਲ ਵਾਪਸ ਆਪਣੇ ਰਾਜ ਵਿਚ ਆਇਆ ਸੀ। ਇਹ ਮਾਖੋਵਾਲ ਪਿੰਡ ਕੀਰਤਪੁਰ ਤੋਂ ਪੰਜ ਮੀਲ (ਸਾਢੇ ਅੱਠ ਕਿਲੋਮੀਟਰ) ਉਤਰ ਪੱਛਮ ਵੱਲ ਸੀ। ਇਸਦੇ ਨੇੜਿਓ ਸਤਲੁਜ ਦਰਿਆ ਲੰਘਦਾ ਸੀ ਤੇ ਦੂਜੇ ਪਾਸੇ ਨੈਨਾ ਦੇਵੀ ਪਹਾੜੀ ਸੀ। ਗੁਰੂ ਤੇਗ਼ ਬਹਾਦਰ ਜੀ ਨੇ ਨਗਰ ਦਾ ਨਕਸ਼ਾ ਤਿਆਰ ਕਰਵਾਇਆ ਅਤੇ ਬੜੀ ਤੇਜ਼ੀ ਨਾਲ ਨਗਰ ਦੀ ਉਸਾਰੀ ਸ਼ੁਰੂ ਕਰਵਾ ਦਿਤੀ। ਪਹਿਲਾਂ ਇਹਦਾ ਨਾਂ ਚੱਕ ਨਾਨਕੀ ਰਖਿਆ ਪਰ ਫਿਰ ਇਸ ਨਗਰ ਦਾ ਨਾਂ ਅਨੰਦਪੁਰ ਪ੍ਰਚਲਤ ਕੀਤਾ ਗਿਆ[7]। ਗੁਰੂ ਜੀ ਦੇ ਤੇਜ਼ ਪ੍ਰਤਾਪ ਸਦਕਾ ਥੋੜ੍ਹੇ ਚਿਰ ਵਿਚ ਹੀ ਨਗਰ ਦੀ ਰੌਣਕ ਬਹੁਤ ਵਧ ਗਈ। ਕੀਰਤਪੁਰ ਦੇ ਸੋਢੀਆਂ ਨੇ ਅਜੇ ਵੀ ਵੈਰ ਵਿਰੋਧ ਨਾ ਛੱਡਿਆ। ਉਹਨਾਂ ਨੇ ਨਗਰ ਉਜਾੜਨ ਦੇ ਜਤਨ ਕੀਤੇ, ਪਰ ਉਹਨਾਂ ਦੀ ਕੋਈ ਪੇਸ਼ ਨਾ ਗਈ। ਉਧਰੋਂ ਧੀਰਮੱਲ ਤੇ ਰਾਮ ਰਾਇ ਨੇ ਮਿਲ ਕੇ ਦਿੱਲੀ ਜਾ ਕੇ ਹਕੂਮਤ ਰਾਹੀਂ ਗੁਰਗੱਦੀ ਦੀ ਪ੍ਰਾਪਤੀ ਲਈ ਗੋਂਦਾਂ ਗੁੰਦੀਆਂ ਅਤੇ ਸਾਰਾ ਜ਼ੋਰ ਲਾਇਆ। ਜਦ ਦਿੱਲੀ ਦੀ ਸੰਗਤ ਨੇ ਗੁਰੂ ਜੀ ਨੂੰ ਇਨ੍ਹਾ ਗੋਂਦਾਂ ਦੀ ਖ਼ਬਰ ਕੀਤੀ, ਤਾਂ ਗੁਰੂ ਜੀ ਨੇ ਕਿਹਾ ਕਿ ਕਰਤਾਰ ਉਤੇ ਭਰੋਸਾ ਰਖੋ। ਜੋ ਉਹ ਕਰਦਾ ਹੈ, ਠੀਕ ਕਰਦਾ ਹੈ ਅਤੇ ਹੁੰਦਾ ਉਹ ਹੈ ਜੋ ਉਹ ਕਰਦਾ ਹੈ। ਤੁਸੀਂ ਚਿੰਤਾ ਨਾ ਕਰੋ ਉਹ ਭਲੀ ਕਰੇਗਾ। ਅਕਤੂਬਰ 1665 ਵਿਚ ਅਨੰਦਪੁਰ ਦਾ ਨਗਰ ਪੂਰੀ ਤਰ੍ਹਾਂ ਵੱਸ ਗਿਆ।

## ਹਵਾਲੇ ਤੇ ਟਿੱਪਣੀਆਂ


1. ਗਿਆਨੀ ਗਿਆਨ ਸਿੰਘ, ਤਵਾਰੀਖ਼ ਗੁਰੂ ਖਾਲਸਾ
2. ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ ਭਾਗ ਪਹਿਲਾ
3. ਡਾ. ਤ੍ਰਿਲੋਚਨ ਸਿੰਘ, ਸੰਖੇਪ ਜੀਵਨ ਗੁਰੂ ਤੇਗ਼ ਬਹਾਦਰ
4. ਭਾਈ ਸੰਤੋਖ ਸਿੰਘ, ਗੁਰ ਪ੍ਰਤਾਪ ਸੂਰਜ ਗ੍ਰੰਥ
5. Macaulifle, The Sikh Religion
6. ਕੁਝ ਪੁਰਾਤਨ ਲਿਖਤਾਂ ਵਿਚ ਇਹ ਗ਼ਲਤ ਲਿਖਿਆ ਮਿਲਦਾ ਹੈ ਕਿ ਗੁਰੂ ਤੇਗ਼ ਬਹਾਦਰ ਨੇ ਮਾਖੋਵਾਲ ਦੀ ਜ਼ਮੀਨ ਬਿਲਾਸਪੁਰ ਦੀ ਰਾਣੀ ਤੋਂ ਖਰੀਦੀ ਸੀ।
7. ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼

# 8. ਮਾਲਵੇ ਤੇ ਬਾਂਗਰ ਦੀ ਯਾਤਰਾ

ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਸ੍ਰੀ ਅਨੰਦਪੁਰ ਸਾਹਿਬ (ਚੱਕ ਨਾਨਕੀ) ਵਸਾਉਂਦਿਆਂ ਅਜੇ ਤਿੰਨ ਮਹੀਨੇ ਦਾ ਸਮਾਂ ਹੋਇਆ ਸੀ ਕਿ 1665 ਦੀ ਵਿਸਾਖੀ ਦੇ ਜੋੜ ਮੇਲੇ ਲਈ ਸੰਗਤਾਂ ਅਨੰਦਪੁਰ ਪਹੁੰਚਣ ਲੱਗ ਪਈਆਂ। ਕਾਬਲ, ਲਾਹੌਰ ਪਾਕਪਟਨ, ਬਨਾਰਸ, ਪਟਨਾ ਤੇ ਢਾਕਾ ਦੀਆਂ ਸੰਗਤਾਂ ਨੌਵੇਂ ਸਤਿਗੁਰੂ ਦੇ ਪਹਿਲੀ ਵਾਰ ਦਰਸ਼ਨ ਕਰਨ ਲਈ ਹੁੰਮ ਹੁੰਮਾ ਕੇ ਆਉਣ ਲੱਗ ਪਈਆਂ। ਵਿਸਾਖੀ ਦੇ ਜੋੜ ਮੇਲੇ ਤੇ ਗੁਰੂ ਸਾਹਿਬ ਨੇ ਸਭ ਦੂਰੋਂ ਆਏ ਗੁਰਮੁਖ ਪ੍ਰਚਾਰਕਾਂ ਨੂੰ ਸਿਰਪਾਓ ਦਿਤੇ। ਢਾਕਾ, ਪਟਨਾ, ਬਨਾਰਸ ਦੀਆਂ ਸੰਗਤਾਂ ਨੇ ਬੇਨਤੀ ਕੀਤੀ ਕਿ ਗੁਰੂ ਨਾਨਕ ਉਪਰੰਤ ਕਿਸੇ ਗੁਰ ਵਿਅਕਤੀ ਨੇ ਉਨਾਂ ਦੇ ਇਲਾਕੇ ਵਿਚ ਦਰਸ਼ਨ ਨਹੀਂ ਦਿਤੇ। ਉਨਾਂ ਨੇ ਬੜੇ ਨਿਮ੍ਰਤਾ ਪੂਰਬਕ ਹੋ ਕੇ ਅਰਜ਼ ਕੀਤਾ ਕਿ ਗੁਰੂ ਜੀ ਪਰਿਵਾਰ ਸਮੇਤ ਪੂਰਬ ਦੇ ਸਭ ਤੀਰਥਾਂ ਤੇ ਦਰਸ਼ਨ ਦੇਣ ਅਤੇ ਦੂਰ ਦੁਰਾਡੇ ਸੂਬਿਆਂ ਵਿਚ ਗੁਰਸਿੱਖੀ ਦੀ ਪੁਨਰ ਜਾਗ੍ਰਤੀ ਲਿਆਉਣ। ਗੁਰੂ ਤੇਗ਼ ਬਹਾਦਰ ਨੇ ਪੂਰਬ ਦੀਆਂ ਸੰਗਤਾਂ ਦੀ ਇਹ ਬੇਨਤੀ ਪ੍ਰਵਾਨ ਕਰ ਲਈ। ਇਸ ਸਮੇਂ ਗੁਰੂ ਤੇਗ਼ ਬਹਾਦਰ ਦੀ ਉਮਰ 44 ਵਰ੍ਹੇ ਸੀ [1]।

ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੇ ਗੈਰ ਮੁਸਲਮਾਨੀ ਧਰਮ ਵਾਲਿਆਂ ਵਿਰੁਧ ਅਤਿਆਚਾਰ ਬਹੁਤ ਵੱਧ ਗਏ ਸਨ। ਉਸ ਨੇ ਰਾਜ ਸੰਭਾਲਦਿਆਂ ਪਹਿਲਾ ਹੁਕਮ ਇਹ ਜਾਰੀ ਕਰ ਦਿਤਾ ਕਿ ਉਹਦੇ ਰਾਜ ਵਿਚ ਕੋਈ ਨਵਾਂ ਹਿੰਦੂ ਮੰਦਰ ਨਹੀਂ ਉਸਾਰਿਆ ਜਾ ਸਕਦਾ ਕਿਉਂਕਿ ਇਹ ਬੁਤ ਪੂਜਾ ਦੇ ਕੇਂਦਰ ਉਹਦੀ ਦ੍ਰਿਸ਼ਟੀ ਵਿਚ ਠੀਕ ਨਹੀਂ। ਜਦੋਂ ਦੇਸ਼ ਦੀ ਹਿੰਦੂ ਵਸੋਂ ਇਸ ਹੁਕਮ ਨੂੰ ਬਰਦਾਸ਼ਤ ਕਰ ਗਈ ਤੇ ਕਿਸੇ ਪਾਸਿਉਂ ਇਸ ਵਿਰੁਧ ਸੰਘਰਸ਼ ਨਾ ਆਰੰਭਿਆ ਗਿਆ ਤਾਂ ਦੋ ਕੁ ਸਾਲ ਪਿਛੋਂ ਇਕ ਨਵਾਂ ਹੁਕਮ ਜਾਰੀ ਹੋ ਗਿਆ ਕਿ ਜਿਹੜੇ ਮੰਦਰ ਪਹਿਲਾਂ ਦੇ ਬਣੇ ਹੋਏ ਹਨ ਉਹਨਾਂ ਦੀ ਮੁਰੰਮਤ ਨਹੀਂ ਕਰਨੀ। ਇਸ ਤਰ੍ਹਾਂ ਹਿੰਦੂਆਂ ਦੇ ਮੰਦਰਾਂ ਦੀ ਮੁਰੰਮਤ ਦੀ ਮਨਾਹੀ ਹੋ ਗਈ। ਉਸ ਸਮੇਂ ਦੇਸ਼ ਦੇ ਕੁਝ ਭਾਗਾਂ ਵਿਚ ਵਾਮ ਮਾਰਗੀਆਂ ਦੇ ਪ੍ਰਭਾਵ ਹੇਠ ਮੰਦਰਾਂ ਵਿਚ ਕੁਝ ਅਸ਼ਲੀਲ ਤੇ ਨੰਗੇ ਚਿੱਤਰ ਮੂਰਤੀਆਂ ਦੇ ਬਣ ਰਹੇ ਸਨ। ਮੁਗ਼ਲ ਹਕੂਮਤ ਨੇ ਉਸ ਬਹਾਨੇ ਮੰਦਰਾਂ ਨੂੰ ਢਾਹੁਣਾ ਸ਼ੁਰੂ ਕਰ ਦਿਤਾ। ਇਹ ਸਾਰੀਆਂ ਸੂਚਨਾਵਾਂ ਗੁਰੂ ਤੇਗ਼ ਬਹਾਦਰ ਨੂੰ ਅਨੰਦਪੁਰ ਵਿਚ ਮਿਲੀਆਂ ਤੇ ਉਹਨਾਂ ਫੈਸਲਾ ਕੀਤਾ ਕਿ ਔਰੰਗਜ਼ੇਬ ਵਲੋਂ ਕੀਤੇ ਜਾ ਰਹੇ ਅਤਿਆਚਾਰਾਂ ਬਾਰੇ ਮੌਕੇ ਤੇ ਫਿਰ ਕੇ ਪਤਾ ਕੀਤਾ [2] ਜਾਵੇ ਅਤੇ ਲੋਕਾਂ ਵਿਚ ਇਨ੍ਹਾਂ ਦਾ ਟਾਕਰਾ ਕਰਨ ਦੀ ਲੋੜ ਦੀ ਸੂਝ, ਚਾਹ ਤੇ ਸਤਿਆ ਪੈਦਾ ਕੀਤੀ ਜਾਵੇ ਅਤੇ ਉਨਾਂ ਨੂੰ ਇਸ ਮਹਾਨ ਕੰਮ ਲਈ ਤਿਆਰ ਕੀਤਾ ਜਾਵੇ। ਤੀਰਥਾਂ ਦੇ ਉਧਾਰ ਤੇ ਸੁਧਾਰ ਲੋਕਾਂ ਵਿਚ ਉਸਾਰੂ ਜੀਵਨ ਦੀਆਂ ਰੁਚੀਆਂ ਉਜਾਗਰ ਕਰਨ ਅਤੇ ਗੁਰੂ

ਨਾਨਕ ਦੇਵ ਜੀ ਦੇ ਸਮੇਂ ਤੋਂ ਭਾਰਤ ਭਰ ਵਿਚ ਥਾਂ ਥਾਂ ਲਾਏ ਸਿੱਖੀ ਦੇ ਬੂਟੇ ਦੀ ਪੁਨਰ ਸੁਰਜੀਤੀ ਲਈ ਅਗਸਤ 1665 ਵਿਚ ਉਨ੍ਹਾਂ ਅਨੰਦਪੁਰ ਤੋਂ ਯਾਤਰਾ ਅਰੰਭ ਕੀਤੀ। ਯਾਤਰਾ ਲਈ ਚਲਣ ਤੋਂ ਪਹਿਲਾਂ ਨਗਰ ਦੀ ਉਸਾਰੀ ਦੇ ਕਾਰਜ ਲਈ ਆਪਣੇ ਕੁਝ ਉੱਘੇ ਸਿੱਖਾਂ ਨੂੰ ਕਾਰਜ ਸੌਂਪ ਗਏ। ਭਾਈ ਮਨੀ ਰਾਮ (ਜੋ ਪਿਛੋਂ ਅੰਮ੍ਰਿਤਪਾਨ ਕਰਕੇ ਭਾਈ ਮਨੀ ਸਿੰਘ ਅਖਵਾਏ) ਦੇ ਜ਼ੁੰਮੇ ਇਹ ਸੇਵਾ ਲਾਈ ਕਿ ਗੁਰੂ ਦਰਬਾਰ ਦੀ ਹਾਜ਼ਰੀ ਭਰਨ ਆਉਣ ਵਾਲਿਆਂ ਨੂੰ ਗੁਰਮਤਿ ਦਾ ਗਿਆਨ ਦੇਣਾ। ਸਵੇਰੇ ਸ਼ਾਮ ਦੀਵਾਨ ਸਜਾਉਣੇ ਤੇ ਕਥਾ ਕੀਰਤਨ ਆਦਿ ਦੇ ਕਾਰਜ ਲਈ ਭਾਈ ਗੁਰਦਿਤਾ ਜੀ ਅਤੇ ਨਗਰ ਦੀ ਉਸਾਰੀ ਸਮੇਂ ਦੇ ਹਿਸਾਬ ਕਿਤਾਬ ਲਈ ਭਾਈ ਮਤੀ ਦਾਸ ਦੇ ਛੋਟੇ ਵੀਰ ਭਾਈ ਸਤੀ ਦਾਸ ਨੂੰ ਨਿਯੁਕਤ ਕੀਤਾ। ਇਸ ਯਾਤਰਾ ਲਈ ਗੁਰੂ ਸਾਹਿਬ ਦੇ ਨਾਲ ਸਨ: ਮਾਤਾ ਨਾਨਕੀ, ਮਾਤਾ ਗੁਜਰੀ, ਦੀਵਾਨ ਮਤੀ ਦਾਸ, ਭਾਈ ਦਇਆਲ ਦਾਸ ਤੇ ਮਾਤਾ ਗੁਜਰੀ ਦੇ ਛੋਟੇ ਭਰਾ ਕਿਰਪਾਲ ਚੰਦ। ਗੁਰੂ ਸਾਹਿਬ ਤੇ ਦਰਬਾਰ ਦੀਆਂ ਪ੍ਰਸਿੱਧ ਹਸਤੀਆਂ ਘੋੜਿਆਂ ਤੇ ਸਵਾਰ ਸਨ ਅਤੇ ਦੋਨੋਂ ਮਾਤਾ ਜੀ ਰੱਥ ਉਤੇ ਅਸਵਾਰ ਸਨ। ਤੰਬੂ ਤੇ ਹੋਰ ਸਮਾਨ ਬੈਲ ਗੱਡਿਆਂ ਉਤੇ ਲੱਦਿਆ ਹੋਇਆ ਸੀ। ਇਸ ਸਫਰ ਵਿਚ ਪੜਾਅ ਹਮੇਸ਼ਾ ਕਿਸੇ ਪਿੰਡ ਦੇ ਨੇੜੇ ਜਾਂ ਕਿਸੇ ਦਰਿਆ ਦੇ ਕਿਨਾਰੇ ਕੀਤਾ ਜਾਂਦਾ।

ਅਨੰਦਪੁਰ ਤੋਂ ਚਲ ਕੇ ਪਹਿਲਾ ਪੜਾਅ ਕੀਰਤਪੁਰ ਸਾਹਿਬ ਕੀਤਾ। ਫਿਰ ਘਨੋਲੀ, ਰੋਪੜ, ਦਾਦੂ ਮਾਜਰਾ-ਨੌਲੱਖਾ, ਝੰਗ ਆਦਿਕ ਪਿੰਡਾਂ ਵਿਚੋਂ ਦੀ ਹੋ ਕੇ ਪਿੰਡ ਮੂਲੋਵਾਲ ਪਹੁੰਚੇ। ਇਥੇ ਪੰਜ ਦਿਨ ਟਿਕਾਣਾ ਕੀਤਾ। ਪਿੰਡ ਦਾ ਪਾਣੀ ਖਾਰਾ ਸੀ। ਗੁਰੂ ਜੀ ਦੀ ਹਦਾਇਤ ਤੇ ਮਾਇਕ ਸਹਾਇਤਾ ਨਾਲ ਡੂੰਘੇ ਪੁੱਟੇ ਖੂਹਾਂ ਵਿਚੋਂ ਮਿੱਠਾ ਪਾਣੀ ਨਿਕਲਿਆ। ਇਸ ਪਿੰਡ ਮੂਲੋਵਾਲ ਵਿਚ ਗੁਰੂ ਜੀ ਦੀ ਚਰਨ ਛੋਹ ਧਰਤੀ ਤੇ ਪਿੰਡ ਵਾਲਿਆਂ ਨੇ ਯਾਦਗਾਰ ਸਥਾਪਤ ਕਰ ਲਈ। ਹੁਣ ਉਥੇ ਬੜਾ ਸ਼ਾਨਦਾਰ ਗੁਰਦੁਆਰਾ ਸਥਾਪਤ ਹੈ[1]। ਇਸ ਇਲਾਕੇ ਵਿਚ ਹਰ ਸਾਲ ਬਾਰਸ਼ਾਂ ਦੇ ਦਿਨਾਂ ਵਿਚ ਹੜ ਆ ਜਾਂਦੇ ਜੋ ਤਬਾਹੀ ਮਚਾਉਂਦੇ ਤੇ ਗ਼ਰੀਬ ਕਿਸਾਨਾਂ ਮਜ਼ਦੂਰਾਂ ਦੇ ਕੱਚੇ ਮਕਾਨ ਢਹਿ ਢੇਰੀ ਹੋ ਜਾਂਦੇ। ਗੁਰੂ ਸਾਹਿਬ ਦੇ ਦਰਸ਼ਨਾਂ ਲਈ ਆਸੇ ਪਾਸੇ ਦੇ ਖੇਤਰਾਂ ਤੋਂ ਸੰਗਤਾਂ ਆਉਂਦੀਆਂ ਤੇ ਮਾਇਆ ਭੇਟ ਕਰਦੀਆਂ। ਗੁਰੂ ਸਾਹਿਬ ਨੇ ਆਪਣੇ ਦੀਵਾਨ ਭਾਈ ਮਤੀ ਦਾਸ ਨੂੰ ਇਹ ਆਦੇਸ਼ ਦਿਤਾ ਹੋਇਆ ਸੀ ਕਿ ਜਿਥੇ ਰਾਤ ਟਿਕਾਣਾ ਹੋਏ ਉਹਦੇ ਆਸੇ ਪਾਸੇ ਢੱਠੇ ਪਏ ਮਕਾਨਾਂ ਦੀ ਨਵ-ਉਸਾਰੀ ਲਈ ਗਰੀਬਾਂ ਦੀ ਮਦਦ ਕੀਤੀ ਜਾਏ। ਜਿਨ੍ਹਾਂ ਕਿਸਾਨਾਂ ਦੀਆਂ ਫ਼ਸਲਾਂ ਬਰਸਾਤਾਂ ਕਰਕੇ ਜਾਂ ਕੁਝ ਇਲਾਕਿਆਂ ਵਿਚ ਔੜ ਨਾਲ ਤਬਾਹ ਹੋ ਗਈਆਂ ਹੋਣ ਉਹਨਾਂ ਨੂੰ ਚੰਗੇ ਅਨਾਜ ਦੇ ਬੀਜ ਖ਼੍ਰੀਦਣ ਲਈ ਇਹ ਮਾਇਆ ਵੰਡਦੇ ਜਾਓ। ਮਾਲਵੇ ਤੇ ਬਾਂਗਰ ਦੇਸ਼ ਦੀ ਇਸ ਯਾਤਰਾ ਸਮੇਂ ਕੁਝ ਅਜਿਹੇ ਖੇਤਰ ਵੀ ਆਏ ਜਿਥੇ ਪੀਣ ਲਈ ਪਾਣੀ ਵੀ ਨਹੀਂ ਸੀ ਮਿਲਦਾ। ਅਜਿਹੇ ਪਿੰਡਾਂ ਵਿਚ ਗੁਰੂ ਤੇਗ਼ ਬਹਾਦਰ ਨੇ ਪਿੰਡ ਵਾਸੀਆਂ ਨੂੰ ਇਕੱਠੇ ਹੋ ਕੇ ਯਤਨ ਕਰਨ ਤੇ ਖੂਹ ਪੁਟਵਾਉਣ ਲਈ ਪ੍ਰੇਰਨਾ ਦਿਤੀ ਅਤੇ ਆਪਣੇ ਵਲੋਂ ਮਾਇਕ ਸਹਾਇਤਾ ਦੇ ਕੇ ਅਤੇ ਸੰਗਤ ਨੂੰ ਲਾ ਕੇ ਖੂਹ ਪੁਟਵਾਈ ਜਾਂਦੇ ਰਹੇ। ਮਾਲਵੇ ਵਿਚ ਬਹੁਤ ਸਾਰੇ ਪਿੰਡਾਂ ਵਿਚ ਉਸ ਸਮੇਂ ਦੇ ਲੁਆਏ ਖੂਹ ਤੇ ਪੁਟਾਈਆਂ ਬਾਉਲੀਆਂ ਗੁਰੂ ਸਾਹਿਬ ਦੀ ਸਦੀਵੀ ਯਾਦਗਾਰ ਹਨ।

ਮੂਲੋਵਾਲ ਤੋਂ ਫਰਵਾਹੀ, ਹੰਢਾਇਆ, ਭੰਦੇਹਰ, ਖੀਵਾ, ਭੀਖੀ ਆਦਿ ਪਿੰਡਾਂ ਵਿਚ ਸਤਿਗੁਰੂ ਜੀ ਨੇ ਲੋੜ ਅਨੁਸਾਰ ਟਿਕਾਣਾ ਕੀਤਾ। ਪੰਜਾਬ ਵਿਚ ਜਿਹੜੇ ਹਿੰਦੂ,

ਮੁਸਲਮਾਨ ਹੋਣ ਤੋਂ ਬਚੇ ਰਹੇ ਸਨ, ਉਹ ਕਈ ਮੁਸਲਮਾਨ ਪੀਰਾਂ ਫਕੀਰਾਂ ਦੇ ਚੇਲੇ ਬਣੇ ਹੋਏ ਸਨ। ਬਹੁਤੀ ਗਿਣਤੀ ਸੁਲਤਾਨ ਦੇ ਮੁਰੀਦਾਂ ਦੀ ਸੀ, ਜੋ ਸਰਵਰੀਏ ਅਖਵਾਂਦੇ ਸਨ। ਇਹ ਲੋਕ ਆਪਣੇ ਪੀਰ ਸੁਲਤਾਨ ਨੂੰ ਸਖੀ ਸਰਵਰ ਦੇ ਨਾਮ ਨਾਲ ਯਾਦ ਕਰਦੇ ਸਨ। ਸੁਲਤਾਨ ਮੁਸਲਮਾਨ ਫਕੀਰ ਸੀ, ਉਹ ਮੁਲਤਾਨ ਦੇ ਲਾਗੇ ਇਕ ਪਿੰਡ ਦਾ ਰਹਿਣ ਵਾਲਾ ਸੀ ਆਪਣੇ ਮਸੇਰ ਭਰਾਵਾਂ ਦੇ ਵਿਰੋਧ ਕਾਰਨ ਸੁਲਤਾਨ ਉਥੋਂ ਵਜ਼ੀਰਾਬਾਦ ਦੇ ਨੇੜੇ ਧੌਂਕਲ ਆ ਗਿਆ। ਉਥੋਂ ਵੀ ਉਸਨੂੰ ਡੇਰਾ ਇਸਮਾਇਲ ਖਾਂ ਦੇ ਜ਼ਿਲ੍ਹੇ ਵਿਚ ਨੂਰਪੁਰ ਜਾਣਾ ਪਿਆ ਜਿਥੇ ਉਸ ਦੇ ਮੁੱਢਲੇ ਵੈਰੀਆਂ ਨੇ ਆ ਕੇ ਉਸਨੂੰ ਮਾਰ ਦਿਤਾ। ਭਿਰਾਈ ਲੋਕਾਂ ਰਾਹੀਂ ਪੰਜਾਬ ਦੇ ਅਨੇਕਾਂ ਹਿੰਦੂ ਜੱਟ ਉਸ ਦੇ ਮੁਰੀਦ ਬਣੇ। ਸਖੀ ਸਰਵਰ ਦੇ ਪ੍ਰਭਾਵ ਤੋਂ ਲੋਕਾਂ ਨੂੰ ਕੱਢਣ ਲਈ ਗੁਰੂ ਤੇਗ਼ ਬਹਾਦਰ ਜੀ ਨੇ ਵੀ ਮਾਲਵੇ ਵਿਚੋਂ ਲੰਘਦਿਆਂ ਲੋਕਾਂ ਨੂੰ ਗੁਗਾ ਪੂਜਣ, ਮੜੀ ਮਸਾਣੀ ਮੁਰਾਦਾਂ ਮੰਗਣ ਤੋਂ ਹਟਾ ਕੇ ਇਕ ਅਕਾਲ ਪੁਰਖ ਦੀ ਭਗਤੀ ਦਾ ਰਾਹ ਦੱਸਿਆ।

ਮਾਲਵੇ ਦੇ ਖੇਤਰ ਵਿਚ ਆਪਣੀ ਇਸ ਯਾਤਰਾ ਦੌਰਾਨ ਗੁਰੂ ਜੀ ਸੈਫਾਬਾਦ ਵੀ ਗਏ [4]। ਜਿਥੋਂ ਦੇ ਨਵਾਬ ਸੈਫੋਦੀਨ ਨੇ ਗੁਰੂ ਜੀ ਨੂੰ ਜੀ ਆਇਆਂ ਆਖਿਆ ਤੇ ਉਚੇਚਾ ਬੇਨਤੀ ਕਰਕੇ ਬਾਗ਼ ਵਿਚ ਠਹਿਰਾਇਆ। ਮਹਾਂਪੁਰਸ਼ਾਂ ਦਾ ਆਦਰ ਸਤਿਕਾਰ ਕਰਨ ਵਾਲੇ ਇਸ ਸੈਫੋਦੀਨ ਨੇ ਦੋ ਹਫਤੇ ਗੁਰੂ ਜੀ ਨੂੰ ਆਪਣੇ ਪਾਸ ਰਖਿਆ ਤੇ ਜਦ ਗੁਰੂ ਜੀ ਅੱਗੇ ਚੱਲਣ ਲੱਗੇ ਤਾਂ ਉਹਨੇ ਮਾਤਾ ਜੀ ਲਈ ਇਕ ਸੁੰਦਰ ਰੱਥ ਤੇ ਗੁਰੂ ਸਾਹਿਬ ਨੂੰ ਇਕ ਘੋੜਾ ਭੇਟ ਕੀਤਾ। ਗੁਰੂ ਤੇਗ਼ ਬਹਾਦਰ ਭਿਖੀ ਤੋਂ ਆਪਣੀ ਯਾਤਰਾ ਵਿਚ ਅੱਗੇ ਚੱਲ ਪਏ। ਖਿਆਲੇ ਅਤੇ ਮੋੜ ਤੋਂ ਹੁੰਦੇ ਹੋਏ ਅਤੇ ਦੋਈ ਥਾਂਈਂ ਪਾਣੀ ਦੀ ਥੁੜ੍ਹ ਦੂਰ ਕਰਨ ਲਈ ਖੂਹ ਲਗਵਾ ਕੇ ਸਾਬੋ ਕੀ ਤਲਵੰਡੀ ਜਾ ਟਿਕੇ।

ਇਸੇ ਸਾਬੋ ਕੀ ਤਲਵੰਡੀ ਦਾ ਵਰਤਮਾਨ ਨਾਮ ਦਮਦਮਾ ਸਾਹਿਬ ਪ੍ਰਚਲਤ ਹੋਇਆ। ਇਸ ਸਾਬੋ ਕੀ ਤਲਵੰਡੀ ਵਿਚ ਗੁਰੂ ਜੀ ਨੇ ਇਕ ਸਰੋਵਰ ਤਿਆਰ ਕਰਵਾਉਣ ਲਈ ਟੱਕ ਲਾਇਆ। ਇਹਨੂੰ ਗੁਰੂ ਸਰ ਸਰੋਵਰ ਆਖਦੇ ਹਨ [5]। ਗੁਰੂ ਜੀ ਨੇ ਜਦ ਸਰੋਵਰ ਦੀ ਕਾਰ ਸੇਵਾ ਅਰੰਭੀ ਤਾਂ ਆਸੇ ਪਾਸੇ ਦੀਆਂ ਸਿੱਖ ਸੰਗਤਾਂ ਨੇ ਬਹੁਤ ਘਟ ਸਮੇਂ ਵਿਚ ਸਰੋਵਰ ਤਿਆਰ ਕਰ ਲਿਆ। ਇਹ ਗੁਰੂ ਸਰ ਸਰੋਵਰ ਅਤੇ ਇਥੇ ਉਸਰੇ ਗੁਰਦੁਆਰੇ ਨੂੰ ਸਿੱਖ ਜਗਤ ਦਾ ਪੰਜਵਾਂ ਤਖ਼ਤ ਹੋਣ ਦੀ ਪਦਵੀ ਪ੍ਰਾਪਤ ਹੈ।

ਇਸ ਤਰ੍ਹਾਂ ਮਾਲਵੇ ਦੀ ਯਾਤਰਾ ਕਰਦਿਆਂ ਕੋਟ ਧਰਮਪੁਰੇ ਆਦਿ ਕਈ ਥਾਂ ਪੜਾਅ ਕਰਦੇ ਗੁਰੂ ਤੇਗ਼ ਬਹਾਦਰ ਲੋਕਾਂ ਦਾ ਉਧਾਰ ਤੇ ਸੁਧਾਰ ਕਰਦੇ ਗਏ। ਅਨੇਕਾਂ ਘਟਨਾਵਾਂ ਸਾਖੀਕਾਰਾਂ ਨੇ ਇਸ ਯਾਤਰਾ ਨਾਲ ਸੰਬੰਧਿਤ, ਬਿਆਨ ਕੀਤੀਆਂ ਹਨ। ਇਕ ਥਾਂ ਆਪਦੇ ਸੋਹਣੇ ਘੋੜੇ ਵੇਖ ਕੇ ਦੋ ਚੋਰ ਆਪ ਦੇ ਮਗਰ ਲਗ ਗਏ। ਇਕ ਰਾਤ ਉਹ ਘੋੜੇ ਖੋਹਲਣ ਆ ਪਏ। ਸਿੱਖਾਂ ਨੇ ਉਹਨਾਂ ਨੂੰ ਫੜ ਲਿਆ ਅਤੇ ਸਵੇਰੇ ਗੁਰੂ ਜੀ ਦੇ ਰੂਬਰੂ ਹਾਜ਼ਰ ਕੀਤਾ। ਗੁਰੂ ਜੀ ਨੇ ਉਹਨਾਂ ਨੂੰ ਚੋਰੀ ਛੱਡਣ ਤੇ ਧਰਮ ਦੀ ਕਿਰਤ ਕਰਨ ਦਾ ਇਕਰਾਰ ਲੈ ਕੇ ਛੱਡ ਦਿਤਾ। ਉਨਾਂ ਵਿਚੋਂ ਇਕ ਨੂੰ ਆਪਣੀ ਕੀਤੀ ਉਤੇ ਇੰਨਾ ਪਛਤਾਵਾ ਲੱਗਾ ਕਿ ਉਹ ਪਾਸ ਦੇ ਇਕ ਜੰਡ ਤੇ ਚੜ ਗਿਆ। ਉਸ ਨੇ ਇਕ ਟਾਹਣੀ ਕੱਟ ਕੇ ਤਿੱਖੀ ਕੀਤੀ ਤੇ ਉਸ ਨੂੰ ਢਿੱਡ ਵਿਚ ਲੰਘਾ ਕੇ ਸੂਲੀ ਚੜ ਗਿਆ। ਉਸ ਥਾਂ ਨੂੰ ਸੂਲੀਸਰ ਆਖਦੇ ਹਨ। ਗੁਰੂ ਜੀ ਜਿਥੇ ਵੀ ਜਾਂਦੇ ਲੋਕਾਂ ਨੂੰ ਰੱਲ ਮਿਲ

ਕੇ ਵਸਣ ਤੇ ਵਸਣ ਦੇਣ, ਚੋਰੀ ਆਦਿ ਤੇ ਬਦੀਆਂ ਦਾ ਤਿਆਗ ਕਰਨ, ਦਸਾਂ ਨਹੁੰਆਂ ਦੀ ਕਿਰਤ ਕਰਨ, ਵੰਡ ਛਕਣ, ਅਤੇ ਅਕਾਲ ਪੁਰਖ ਨੂੰ ਚੇਤੇ ਰਖਣ ਦਾ ਉਪਦੇਸ਼ ਦੇਂਦੇ ਰਹੇ। ਇਸ ਤਰ੍ਹਾਂ ਲੋਕਾਂ ਦੀ ਜ਼ਿੰਦਗੀ ਵਿਚ ਤੇ ਰਹਿਣੀ ਬਹਿਣੀ ਵਿਚ ਮਹਾਨ ਤੇ ਨਰੋਈ ਤਬਦੀਲੀ ਪੈਦਾ ਹੁੰਦੀ ਗਈ। ਇਸ ਪਿਛੋਂ ਯਾਤਰਾ ਵਿਚ ਬਡੋਆਣਾ, ਗੋਬਿੰਦਪੁਰਾ, ਸੰਘੇੜੀ ਤੇ ਗੁਰਨਾ ਤੋਂ ਹੋ ਕੇ ਧਮਧਾਣ ਪੁਜੇ। ਇਸ ਇਲਾਕੇ ਵਿਚ ਗੁਰੂ ਜੀ ਦਾ ਉਪਦੇਸ਼ ਸੀ, ਆਲਸ ਛੱਡੋ, ਉਦਮ ਕਰੋ, ਕਾਮਯਾਬੀ ਤੁਹਾਡੇ ਪੈਰ ਚੁੰਮੇਗੀ। ਇਹ ਧਮਧਾਣ ਵਰਤਮਾਨ ਪਟਿਆਲੇ ਦੀ ਤਹਿਸੀਲ ਨਿਰਵਾਣਾ ਵਿਚ ਪੈਂਦਾ ਸੀ। ਇਥੇ ਵੀ ਪਾਣੀ ਦੀ ਬੜੀ ਥੁੜ੍ਹ ਸੀ। ਗੁਰੂ ਜੀ ਨੇ ਪਿੰਡ ਦੇ ਚੌਧਰੀ ਨੂੰ ਖੂਹ ਲਵਾਉਣ ਅਤੇ ਰਾਹੀ ਮੁਸਾਫਰਾਂ ਦੇ ਉਤਾਰੇ ਲਈ ਧਰਮਸ਼ਾਲਾ ਬਣਵਾਉਣ ਲਈ ਮਾਇਆ ਦਿਤੀ ਤੇ ਪਿੰਡ ਵਾਸੀਆਂ ਨੂੰ ਜ਼ੋਰਦਾਰ ਪ੍ਰੇਰਨਾ ਕੀਤੀ ਕਿ ਇਹ ਕੰਮ ਜਲਦੀ ਪੂਰਾ ਕਰਨ। ਭਾਈ ਰਾਮ ਦੇਵ ਜੀ ਲੰਗਰ ਦਾ ਪਾਣੀ ਭਰਨ ਦੀ ਸੇਵਾ ਕਰਦਾ ਹੁੰਦਾ ਸੀ। ਉਸ ਨੇ ਪਾਣੀ ਦੀ ਘਾਟ ਨਹੀਂ ਆਣ ਦਿਤੀ। ਗੁਰੂ ਜੀ ਨੇ ਉਸ ਤੇ ਪ੍ਰਸੰਨ ਹੋ ਕੇ ਉਸ ਦਾ ਨਾਂ ਭਾਈ ਮੀਂਹਾਂ ਰੱਖਿਆ। ਫਿਰ ਨਗਾਰਾ, ਨਿਸ਼ਾਨ ਸਾਹਿਬ ਤੇ ਲੰਗਰ ਚਲਾਣ ਲਈ ਲੋਹ ਬਖਸ਼ ਕੇ ਉਸ ਨੂੰ ਉਸ ਇਲਾਕੇ ਦਾ ਮੁਖੀ ਥਾਪਿਆ। ਉਦਾਸੀਆਂ ਦੀਆਂ ਬਖਸ਼ਿਸ਼ਾਂ ਵਿਚੋਂ ਇਕ ਭਾਈ ਮੀਂਹਾਂ ਸਾਹਿਬ ਦੀ ਮਹਾਂ ਸ਼ਾਹੀ ਹੈ। ਇਸ ਮਹਾਤਮਾ ਨੇ ਗੁਰੂ ਜੀ ਦੀ ਖੁਸ਼ੀ ਪ੍ਰਾਪਤ ਕੀਤੀ।

ਇਸ ਤਰ੍ਹਾਂ ਪੰਜਾਬ ਦੇ ਮਾਲਵਾ ਖੇਤਰ ਵਿਚੋਂ ਯਾਤਰਾ ਕਰਦੇ ਗੁਰੂ ਤੇਗ਼ ਬਹਾਦਰ ਜੀ ਵਰਤਮਾਨ ਹਰਿਆਣਾ ਪ੍ਰਾਂਤ ਵਿਚ ਦਾਖਲ ਹੋਏ ਅਤੇ ਕਰਨਾਲ, ਰੋਹਤਕ ਤੇ ਹਿਸਾਰ ਵਿਚ ਅਨੇਕਾਂ ਥਾਵਾਂ ਤੇ ਠਹਿਰੇ। ਉਸ ਸਮੇਂ ਹਰਿਆਣੇ ਦੇ ਇਸ ਖੇਤਰ ਨੂੰ ਬਾਂਗਰ ਦੇਸ਼ ਆਖਿਆ ਜਾਂਦਾ ਸੀ। ਬਾਂਗਰ ਦੇਸ਼ ਵਿਚ ਪਹਿਲਾਂ ਆਪ ਕੈਥਲ ਆਏ। ਕੈਥਲ ਦੇ ਬਾਹਰਵਾਰ ਗੁਰੂ ਸਾਹਿਬ ਨੇ ਤੰਬੂ ਲਾਇਆ। ਇਸ ਨਗਰ ਵਿਚ ਕੇਵਲ ਤਿੰਨ ਸਿੱਖ ਰਹਿੰਦੇ ਸਨ। ਦੋ ਬਾਣੀਏ ਤੇ ਇਕ ਤਰਖਾਣ। ਤਰਖਾਣ ਸਿੱਖ ਨੇ ਗੁਰੂ ਸਾਹਿਬ ਅੱਗੇ ਬੇਨਤੀ ਕੀਤੀ ਕਿ ਸ਼ਹਿਰ ਤੋਂ ਬਾਹਰ ਧਾੜਵੀ ਤੇ ਡਾਕੂ ਬਹੁਤ ਪੈਂਦੇ ਹਨ ਇਸ ਲਈ ਗੁਰੂ ਸਾਹਿਬ ਤੇ ਮਾਤਾ ਜੀ ਉਸ ਦੇ ਘਰ ਚੱਲਣ। ਤਰਖਾਣ ਨੇ ਗੁਰੂ ਸਾਹਿਬ ਹੋਰਾਂ ਦੀ ਬਹੁਤ ਸੇਵਾ ਕੀਤੀ। ਇਸ ਸਿੱਖ 'ਤੇ ਗੁਰੂ ਸਾਹਿਬ ਦੀ ਬੜੀ ਬਖਸ਼ਿਸ਼ ਹੋਈ। ਇਸ ਨੇ ਆਪਣਾ ਘਰ ਪ੍ਰਭੂ ਜੱਸ ਗਾਉਣ ਵਾਲਿਆਂ ਲਈ ਅਰਪਿਤ ਕਰ ਦਿਤਾ। ਹੁਣ ਉਸ ਘਰ ਦੀ ਥਾਂ ਬੜਾ ਸੁੰਦਰ ਗੁਰਦਵਾਰਾ ਹੈ।

ਕੈਥਲ ਤੋਂ ਗੁਰੂ ਸਾਹਿਬ ਪੇਹੋਵਾ, ਬਰਨਾ ਤੇ ਕਰਨ ਖੇੜੇ ਗਏ। ਇਹਨਾਂ ਥਾਵਾਂ ਤੇ ਗੁਰੂ ਨਾਨਕ ਦੇਵ ਜੀ ਦੇ ਅਸਥਾਨ ਸਨ। ਪੇਹੋਵੇ ਗੁਰੂ ਹਰਗੋਬਿੰਦ ਸਾਹਿਬ ਤੇ ਗੁਰੂ ਹਰਿ ਰਾਏ ਜੀ ਵੀ ਆਏ ਸਨ। ਬਰਨ ਵਿਖੇ ਇਕ ਮਾਲ ਅਫਸਰ ਦਾ ਉਧਾਰ ਕੀਤਾ। ਉਸ ਨੂੰ ਹੁਕਮ ਹੋਇਆ, "ਨੇਕ ਕਮਾਈ ਕਰਨੀ, ਸਾਧ ਸੰਗਤ ਦੀ ਸੇਵਾ ਕਰਨੀ, ਅਕਾਲ ਪੁਰਖ ਨੂੰ ਹਮੇਸ਼ਾ ਯਾਦ ਰਖਣਾ, ਨਿਮਰਤਾ ਵਿਚ ਰਹਿਣਾ, ਕਿਸੇ ਗੱਲ ਦਾ ਹੰਕਾਰ ਨਹੀਂ ਕਰਨਾ। ਇਥੇ ਦੋ ਦਿਨ ਠਹਿਰ ਕੇ ਗੁਰੂ ਸਾਹਿਬ ਕੁਰੂਕਸ਼ੇਤਰ ਪੁਜੇ। ਕੁਰੂਕਸ਼ੇਤਰ ਗੁਰੂ ਨਾਨਕ, ਗੁਰੂ ਅਮਰਦਾਸ ਜੀ ਤੇ ਗੁਰੂ ਹਰਗੋਬਿੰਦ ਸਾਹਿਬ ਦੇ ਅਸਥਾਨ ਸਨ। ਇਸ ਪੁਰਾਤਨ ਤੀਰਥ ਅਸਥਾਨ ਤੇ ਬ੍ਰਾਹਮਣ, ਜੋਗੀ, ਸੰਨਿਆਸੀ ਦੂਰੋਂ ਦੂਰੋਂ ਆਏ ਹੋਏ ਸਨ। ਇਥੇ ਇਕ ਜੋਗੀਆਂ ਦੇ ਟੋਲੇ ਨਾਲ ਗੁਰੂ ਸਾਹਿਬ ਦੀ ਗੋਸ਼ਟ

ਹੋਈ। ਉਨਾਂ ਨੂੰ ਸਹਿਜ ਜੋਗ ਦਾ ਉਪਦੇਸ਼ ਦਿਤਾ। ਇੱਕੀ ਬ੍ਰਾਹਮਣਾਂ ਨੂੰ ਇਕ ਪਿੱਤਲ ਦੇ ਪਲੇਟ ਉਤੇ ਉਕਰਿਆ ਹੋਇਆ ਹੁਕਮਨਾਮਾ ਬਖਸ਼ਿਆ।[6] ਇਸ ਖੇਤਰ ਦੀ ਯਾਤਰਾ ਸਮੇਂ ਨੌਵੀਂ ਨਾਨਕ-ਜੋਤ ਥਾਨੇਸਰ ਵੀ ਆਏ ਅਤੇ ਲੋਕਾਂ ਨੂੰ ਗੁਰੂ ਨਾਨਕ ਦੇ ਜੀਵਨ ਮਾਰਗ ਤੇ ਚਲਣ ਦਾ ਉਪਦੇਸ਼ ਦਿਤਾ। ਥਾਨੇਸਰ ਉਹ ਇਤਿਹਾਸਕ ਨਗਰ ਹੈ ਜਿਥੇ ਆਪਣੀ ਪਹਿਲੀ ਉਦਾਸੀ ਸਮੇਂ ਗੁਰੁ ਨਾਨਕ ਦੇਵ ਜੀ ਵੀ ਆਏ ਸਨ। ਥਾਨੇਸਰ ਤੋਂ ਧਨੀ ਬਦਰ, ਕੜਾ ਮਾਣਕਪੁਰ ਪੁਜੇ। ਕੜੇ ਮਾਣਕਪੁਰ ਇਕ ਜੋਗੀ ਰਾਜ ਮਲੂਕ ਦਾਸ ਰਹਿੰਦਾ ਸੀ। ਪੰਜ ਦਿਨ ਉਸ ਪਾਸ ਰਹੇ ਤੇ ਉਹ ਸ਼ਰਧਾਵਾਨ ਬਣਿਆ।

ਇਸ ਤਰ੍ਹਾਂ ਗੁਰੂ ਸਾਹਿਬ ਕਈ ਪਿੰਡਾਂ ਵਿਚੋਂ ਹੁੰਦੇ ਹੋਏ ਧਾਇਨਕਪੁਰ ਪਹੁੰਚੇ। ਇਥੋਂ ਦੇ ਇਕ ਕਿਸਾਨ ਨੇ ਦੁਖ ਪਰਗਟ ਕੀਤਾ ਕਿ ਮਹਾਰਾਜ, "ਇਥੇ ਪਾਣੀ ਦੀ ਬੜੀ ਕਿਲਤ ਹੈ। ਜ਼ਮੀਨ ਇਤਨੀ ਥੋਹੜੀ ਹੈ ਕਿ ਮਿਹਨਤ ਦੇ ਬਾਵਜੂਦ ਗੁਜ਼ਾਰਾ ਨਹੀਂ ਹੁੰਦਾ। ਦੀਨ ਦਇਆਲ ਗੁਰੂ ਜੀ ਨੇ ਇਕ ਮੋਹਰਾਂ ਦਾ ਭਰਿਆ ਬਦਰਾ (ਥੈਲਾ) ਦੇ ਦਿਤਾ। ਉਸ ਨੂੰ ਆਖਿਆ ਖੂਹ ਲੁਆ, ਜ਼ਮੀਨ ਖਰੀਦ, ਇਕ ਧਰਮਸਾਲ ਬਣਵਾ ਤੇ ਇਸ ਪਿੰਡ ਦੇ ਹਰ ਗਰੀਬ ਦੀ ਮਦਦ ਕਰ। ਇਸ ਪਿੰਡ ਦਾ ਨਾਂ ਬਾਨੀ ਬਦਰਪੁਰ ਪ੍ਰਸਿੱਧ ਹੋਇਆ।

ਜਿੱਥੇ ਜਿੱਥੇ ਗੁਰੂ ਤੇਗ਼ ਬਹਾਦਰ ਸਾਹਿਬ ਜਾਂਦੇ ਸਨ, ਉਥੇ ਲੋਕਾਂ ਵਿਚ ਨਵੀਂ ਜਿੰਦ ਤੇ ਰੂਹ ਅਤੇ ਨਵਾਂ ਉਤਸ਼ਾਹ ਤੇ ਉਮਾਹ ਜਾਗ ਉਠਦਾ। ਉਹਨਾਂ ਦੇ ਮਨਾਂ ਵਿਚ ਪ੍ਰਦੇਸੀ ਆਪ ਹੁਦਰੀ ਹਕੂਮਤ ਤੇ ਅਤਿਆਚਾਰ ਵਿਰੁਧ ਰੋਸ ਉਪਜਦਾ ਤੇ ਇਸ ਨੂੰ ਖਤਮ ਕਰਨ ਦੇ ਸੁਪਨੇ ਆਉਣ ਲੱਗ ਪੈਂਦੇ ਸਨ। ਦੂਰੋਂ ਦੂਰੋਂ ਲੋਕ ਆਪ ਦੇ ਦਰਸ਼ਨ ਕਰਨ ਤੇ ਉਪਦੇਸ਼ ਸੁਣਨ ਲਈ ਵਹੀਰਾਂ ਘੱਤ ਕੇ ਆਂਦੇ ਸਨ। ਗੁਰੂ ਜੀ ਦੇ ਕੀਤੇ ਤੇ ਕਰਵਾਏ ਭਲਾਈ ਦੇ ਕੰਮ ਵੀ ਜਿਵੇਂ ਖੂਹਾਂ ਤੇ ਤਲਾਵਾਂ ਦਾ ਬਣਾਉਣਾ ਲੋਕਾਂ ਦੇ ਮਨਾਂ ਵਿਚ ਗੁਰੂ ਜੀ ਲਈ ਪ੍ਰੇਮ ਤੇ ਸ਼ਰਧਾ ਪੈਦਾ ਕਰਦੇ ਸਨ। ਲੋਕ ਧੜਾ ਧੜ ਸਿੱਖ ਬਣਦੇ ਜਾ ਰਹੇ ਸਨ। ਮੁਗ਼ਲ ਸਰਕਾਰ ਨੂੰ ਸਿੱਖ ਲੋਕ ਲਹਿਰ ਦੇ ਉਭਾਰ ਤੇ ਲੋਕਾਂ ਦੇ ਗੁਰੂ ਸਾਹਿਬ ਪ੍ਰਤੀ ਪਿਆਰ ਸਤਿਕਾਰ ਤੋਂ ਡਰ ਲੱਗਣ ਲਗ ਪਿਆ। ਵਿਦੇਸ਼ੀ ਹਾਕਮ, ਲੋਕਾਂ 'ਤੇ ਜ਼ੁਲਮ ਕਰਨ ਵਾਲੀ ਹਕੂਮਤ, ਇਹ ਆਮ ਤੌਰ ਤੇ ਬ੍ਰਦਾਸ਼ਤ ਨਹੀਂ ਕਰਦੀ ਕਿ ਕੋਈ ਲੋਕਾਂ ਨੂੰ ਜਾਗਰੂਕ ਕਰੇ ਅਤੇ ਉਹਨਾਂ ਨੂੰ ਆਪਣੀਆਂ ਕਮਜ਼ੋਰੀਆਂ ਤੋਂ ਛੁਟਕਾਰਾ ਪਾ ਕੇ ਸ਼ਕਤੀਸ਼ਾਲੀ ਬਣਨ ਦੀ ਪ੍ਰੇਰਨਾ ਕਰੇ। ਸਿੱਖ ਲੋਕ ਲਹਿਰ ਦੇ ਵਿਰੋਧੀ ਵੀ ਕਈ ਤਰ੍ਹਾਂ ਦੇ ਸਨ। ਕਟੜਵਾਦੀ ਮੁਸਲਮਾਨ ਮਹਿਸੂਸ ਕਰਦੇ ਸਨ ਕਿ ਗੁਰੂ ਸਾਹਿਬ ਦੇ ਉਪਦੇਸ਼ ਲੋਕਾਂ ਨੂੰ ਆਪਣੇ ਧਰਮ ਵਿਸ਼ਵਾਸ ਤੇ ਡਟੇ ਰਹਿਣ ਅਤੇ ਕਿਸੇ ਲਾਲਚ ਜਾਂ ਡਰ ਕਾਰਨ ਆਪਣਾ ਧਰਮ ਵਿਸ਼ਵਾਸ ਨਾ ਛੱਡਣ ਲਈ ਤਿਆਰ ਕਰ ਰਹੇ ਹਨ। ਇਹ ਵਰਗ ਵੀ ਸ਼ਿਕਾਇਤਾਂ ਤੇ ਗ਼ਲਤ ਸੂਚਨਾਵਾਂ ਸਮੇਂ ਦੀ ਹਕੂਮਤ ਤਕ ਪਹੁੰਚਾ ਰਿਹਾ ਸੀ। ਹਿੰਦੂ ਸਮਾਜ ਵਿਚੋਂ ਜਿਹੜੇ ਲੋਕਾਂ ਨੂੰ ਅੰਧ ਵਿਸ਼ਵਾਸੀ ਤੇ ਆਪਣੇ ਸੌੜੇ ਮਨੋਰਥਾਂ ਲਈ ਕੁਰਾਹੇ ਪਾ ਰਹੇ ਸਨ ਉਹ ਵੀ ਦੁਖੀ ਸਨ ਕਿਉਂਕਿ ਉਹਨਾਂ ਦਾ ਫੈਲਾਇਆ ਭਰਮਜਾਲ ਗੁਰੂ ਸਾਹਿਬ ਦੀ ਇਸ ਯਾਤਰਾ ਨਾਲ ਟੁਟ ਰਿਹਾ ਸੀ। ਇਸ ਲਈ ਉਹ ਵੀ ਗੁਰੂ ਘਰ ਦੇ ਦੋਖੀਆਂ ਦੇ ਸਹਾਇਕ ਬਣੇ ਹੋਏ ਸਨ। ਇਹਨਾਂ ਸ਼ਿਕਾਇਤਾਂ, ਸਾਜਿਸ਼ਾਂ ਤੇ ਗ਼ਲਤ ਸੂਚਨਾਵਾਂ ਦੇ ਆਧਾਰ ਤੇ ਔਰੰਗਜ਼ੇਬ ਨੇ ਗੁਰੂ ਸਾਹਿਬ ਦੀ ਗ੍ਰਿਫਤਾਰੀ ਦਾ ਹੁਕਮ ਜਾਰੀ ਕਰ ਦਿਤਾ।

ਔਰੰਗਜ਼ੇਬ ਦੇ ਦਰਬਾਰ ਵਿਚ ਮਿਰਜ਼ਾ ਰਾਜਾ ਰਾਮ ਸਿੰਘ ਸੀ ਜੋ ਮਿਰਜ਼ਾ ਰਾਜਾ ਜੈ ਸਿੰਘ ਦਾ ਪੁੱਤਰ ਸੀ। ਮਿਰਜ਼ਾ ਰਾਜਾ ਜੈ ਸਿੰਘ ਰਾਜ ਪੁਤਾਨੇ ਦੀ ਰਿਆਸਤ ਅੰਬਰ ਦਾ ਰਾਜਾ ਤੇ ਔਰੰਗਜ਼ੇਬ ਦੇ ਦਰਬਾਰ ਦਾ ਮੁਖੀ ਸੀ। ਉਹ ਤਿੰਨ ਪੀੜੀਆਂ ਤੋਂ ਗੁਰੂ ਘਰ ਦੇ ਅਨਿਨ ਸੇਵਕ ਚਲੇ ਆ ਰਹੇ ਸਨ। ਮਿਰਜ਼ਾ ਰਾਜਾ ਰਾਮ ਸਿੰਘ ਨੇ ਬਾਦਸ਼ਾਹ ਨੂੰ ਸਮਝਾਇਆ ਕਿ ਗੁਰੂ ਤੇਗ਼ ਬਹਾਦਰ ਮਹਾਂਪੁਰਖ ਤੇ ਪੂਰਨ ਸੰਤ ਫਕੀਰ ਹਨ। ਇਹ ਕਿਸੇ ਰਾਜ ਰੌਲੇ ਵਿਚ ਨਹੀਂ ਪੈਂਦੇ। ਲੋਕਾਂ ਨੂੰ ਅਮਨ ਚੈਨ ਨਾਲ ਵੱਸਣ ਦਾ ਉਪਦੇਸ਼ ਦਿੰਦੇ ਹਨ। ਬਾਦਸ਼ਾਹ ਨੂੰ ਯਕੀਨ ਦਿਵਾ ਦਿਤਾ ਕਿ ਤੁਹਾਡੀ ਹਕੂਮਤ ਨੂੰ ਇਨ੍ਹਾਂ ਤੋਂ ਕੋਈ ਖਤਰਾ ਨਹੀਂ। ਬਾਦਸ਼ਾਹ ਨੇ ਮਿਰਜ਼ਾ ਰਾਜਾ ਰਾਮ ਸਿੰਘ ਤੋਂ ਜ਼ਮਾਨਤ ਲੈ ਕੇ ਗੁਰੂ ਤੇਗ਼ ਬਹਾਦਰ ਜੀ ਦੀ ਰਿਹਾਈ ਦਾ ਹੁਕਮ ਵਾਪਸ ਲੈ ਲਿਆ। ਇਉਂ ਗੁਰੂ ਸਾਹਿਬ ਆਪਣੀ ਯਾਤਰਾ ਦੇ ਅਗਲੇ ਪੜਾਅ ਤੇ ਚਲੇ ਗਏ।

ਕੁਝ ਪੁਰਾਣੇ ਇਤਿਹਾਸਕਾਰਾਂ ਨੇ ਤੇ ਖਾਸ ਕਰਕੇ ਇਤਿਹਾਸਕਾਰ ਫਾਰਸਟਰ ਤੇ ਮੈਲਕਮ ਲਿਖਦੇ ਹਨ ਕਿ ਗ੍ਰਿਫਤਾਰੀ ਦਾ ਹੁਕਮ ਔਰੰਗਜ਼ੇਬ ਨੇ ਦਿਤਾ ਤੇ ਗੁਰੂ ਜੀ ਨੂੰ ਗ੍ਰਿਫਤਾਰ ਕੀਤਾ ਗਿਆ। ਤੰਗੀ ਦਿਤੀ ਗਈ ਤੇ ਫਿਰ ਰਾਜਾ ਰਾਮ ਸਿੰਘ (ਕਛਵਾਹਾ ਦਾ ਰਾਜਾ) ਦੇ ਕਹਿਣ ਤੇ ਛੱਡ ਦਿਤਾ ਗਿਆ। ਡਾ. ਤ੍ਰਿਲੋਚਨ ਸਿੰਘ ਇਸ ਖੋਜ ਨਾਲ ਸਹਿਮਤ ਨਹੀਂ। ਉਹਨਾਂ ਅਨੁਸਾਰ ਗੁਰੂ ਜੀ ਆਪ ਦਿੱਲੀ ਆਏ ਤੇ ਇਥੋਂ ਆਪਣੀ ਯਾਤਰਾ ਦੇ ਅਗਲੇ ਪੜਾਅ ਲਈ ਚੱਲੇ। ਉਹਨਾਂ ਦੀ ਖੋਜ ਅਨੁਸਾਰ, "ਇਥੋਂ ਗੁਰੂ ਸਾਹਿਬ ਦਿੱਲੀ ਪਹੁੰਚੇ। ਗੁਰੂ ਘਰ ਦੇ ਅਨਿਨ ਪ੍ਰੇਮੀ ਮਿਰਜ਼ਾ ਰਾਜਾ ਜੈ ਸਿੰਘ ਦੇ ਬੰਗਲੇ ਵਿਚ ਠਹਿਰੇ ਜਿਥੇ ਗੁਰੂ ਹਰਕ੍ਰਿਸ਼ਨ ਜੀ ਠਹਿਰੇ ਸਨ। ਔਰੰਗਜ਼ੇਬ ਉਸ ਸਮੇਂ ਆਗਰੇ ਸੀ ਤੇ ਮਿਰਜ਼ਾ ਰਾਜਾ ਜੈ ਸਿੰਘ ਤੇ ਉਹਦਾ ਪੁੱਤਰ ਮੁਗ਼ਲ ਰਾਜ ਵਲੋਂ ਬਗਾਵਤ ਦਬਾਉਣ ਲਈ ਦੱਖਣ ਵੱਲ ਗਏ ਹੋਏ ਸਨ। ਦਿੱਲੀ ਵਿਚ ਸਿੱਖ ਸੰਗਤਾਂ ਉੱਘੇ ਵਪਾਰੀ ਲੱਖੀ ਰਾਇ, ਉਸਦੇ ਅੱਠ ਪੁੱਤਰ ਤੇ ਉਸਦੀ ਪਤਨੀ ਪਾਰਾ ਦੇਵੀ ਸੇਵਾ ਵਿਚ ਹਾਜ਼ਰ ਹੋਏ [7]।"

ਪ੍ਰਿੰਸੀਪਲ ਸਤਿਬੀਰ ਸਿੰਘ ਇਸ ਬਾਰੇ ਇਹੀ ਲਿਖਦੇ ਹਨ ਕਿ ਔਰੰਗਜ਼ੇਬ ਨੇ ਗ੍ਰਿਫਤਾਰ ਕਰਨ ਦਾ ਹੁਕਮ ਦਿਤਾ ਪਰ ਮਿਰਜ਼ਾ ਰਾਜਾ ਰਾਮ ਸਿੰਘ ਨੇ ਵਿਚ ਪੈ ਕੇ ਗੱਲ ਆਈ ਗਈ ਕਰਵਾ ਦਿਤੀ [8]। ਕਿਉਂਕਿ ਉਸ ਨੇ ਔਰੰਗਜ਼ੇਬ ਨੂੰ ਯਕੀਨ ਦਿਵਾ ਦਿਤਾ ਸੀ ਕਿ ਗੁਰੂ ਤੇਗ਼ ਬਹਾਦਰ ਜੀ ਦਾ ਪ੍ਰਚਾਰ ਹਕੂਮਤ ਦੇ ਵਿਰੁਧ ਨਹੀਂ। ਪ੍ਰੋ. ਸਾਹਿਬ ਸਿੰਘ ਨੇ ਗ੍ਰਿਫਤਾਰੀ ਜਾਂ ਵਾਰੰਟ ਜਾਰੀ ਹੋਣ ਦਾ ਜ਼ਿਕਰ ਹੀ ਨਹੀਂ ਕੀਤਾ। ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਿਤ ਸਿੱਖ ਇਤਿਹਾਸ ਵਿਚ ਲਿਖਿਆ ਹੈ, "ਔਰੰਗਜ਼ੇਬ ਦੇ ਹੁਕਮ ਨਾਲ ਗੁਰੂ ਜੀ ਨੂੰ ਗ੍ਰਿਫਤਾਰ ਕਰਕੇ ਬਾਦਸ਼ਾਹ ਦੇ ਪੇਸ਼ ਕੀਤਾ ਗਿਆ। ਰਾਜਾ ਰਾਮ ਸਿੰਘ ਨੇ ਗੁਰੂ ਜੀ ਦੀ ਜ਼ਮਾਨਤ ਦਿਤੀ ਤੇ ਮਾਮਲਾ ਇਸ ਤਰ੍ਹਾਂ ਖਤਮ ਹੋਇਆ [9]।"

## ਹਵਾਲੇ ਤੇ ਟਿੱਪਣੀਆਂ

1. ਗਿਆਨੀ ਗਿਆਨ ਸਿੰਘ, ਤਵਾਰੀਖ਼ ਗੁਰੂ ਖਾਲਸਾ
2. ਤ੍ਰਿਲੋਚਨ ਸਿੰਘ, ਸੰਖੇਪ ਜੀਵਨ ਗੁਰੂ ਤੇਗ਼ ਬਹਾਦਰ

3. ਪ੍ਰੋ. ਸਾਹਿਬ ਸਿੰਘ, ਗੁਰ ਇਤਿਹਾਸ
4. ਭਾਈ ਸੰਤੋਖ ਸਿੰਘ, ਗੁਰੂ ਪ੍ਰਤਾਪ ਸੂਰਜ ਗ੍ਰੰਥ
5. ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ ਭਾਗ ਪਹਿਲਾ
6. ਗੁਰੂ ਜੀ ਹੁਕਮਨਾਮਾ ਦਿਤਾ: ਤਾਂਬੇ ਦੇ ਪੱਤਰ ਉਤੇ ਲਿਖਾਏ (ਸਾਖੀ ਪੋਥੀ)
7. ਡਾ. ਤ੍ਰਿਲੋਚਨ ਸਿੰਘ, ਸੰਖੇਪ ਜੀਵਨ ਗੁਰੂ ਤੇਗ਼ ਬਹਾਦਰ
8. ਪ੍ਰਿੰ. ਸਤਿਬੀਰ ਸਿੰਘ, ਸਾਡਾ ਇਤਿਹਾਸ ਭਾਗ ਪਹਿਲਾ
9. ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ ਭਾਗ ਪਹਿਲਾ

# 9. ਉਤਰ ਪ੍ਰਦੇਸ਼ ਤੇ ਬਿਹਾਰ ਦੀ ਯਾਤਰਾ

ਦਰਿਆ ਜਮਨਾ ਪਾਰ ਕਰਕੇ ਗੁਰੂ ਤੇਗ਼ ਬਹਾਦਰ ਉਤਰ ਪ੍ਰਦੇਸ਼ ਦੇ ਖੇਤਰ ਵਿਚ ਜਾ ਪਹੁੰਚੇ। ਪਹਿਲਾ ਪੜਾਅ ਕੜਾ ਮਾਣਕਪੁਰ ਜਾ ਕੀਤਾ। ਉਥੇ ਇਕ ਪ੍ਰਸਿੱਧ ਵੈਸ਼ਨੋ ਸਾਧੂ ਮਲੂਕ ਦਾਸ ਰਹਿੰਦਾ ਸੀ। ਉਸ ਨੇ ਗੁਰੂ ਜੀ ਦੀ ਮਹਿਮਾ ਸੁਣੀ ਪਰ ਨਾਲ ਹੀ ਇਹ ਗੱਲ ਵੀ ਸੁਣੀ ਕਿ ਉਹ ਸ਼ਿਕਾਰ ਖੇਡਦੇ ਤੇ ਮਾਸ ਛੱਕਦੇ ਹਨ। ਉਹ ਗੁਰੂ ਜੀ ਦੇ ਦਰਸ਼ਨ ਕਰਨ ਨਾ ਆਇਆ। ਉਸ ਨੇ ਸਗੋਂ ਲੋਕਾਂ ਨੂੰ ਵੀ ਦਰਸ਼ਨ ਕਰਨੋਂ ਵਰਜਿਆ ਤੇ ਕਿਹਾ, "ਇਹ ਕਾਹਦੇ ਗੁਰੂ ਹਨ ਜੋ ਜੀਵਾਂ ਨੂੰ ਮਾਰਦੇ ਤੇ ਉਨਾਂ ਦਾ ਮਾਸ ਖਾਂਦੇ ਹਨ। ਗੁਰੂ ਜੀ ਨੇ ਸਿੱਖ ਭੇਜ ਕੇ ਮਲੂਕ ਦਾਸ ਨੂੰ ਸੱਦਿਆ। ਜਦ ਉਹ ਸੰਗਤ ਵਿਚ ਆਇਆ, ਤਾਂ ਗੁਰੂ ਜੀ ਦੇ ਦਰਸ਼ਨ ਕਰਕੇ ਤੇ ਬਚਨ ਸੁਣ ਕੇ ਨਿਹਾਲ ਹੋ ਗਿਆ। ਮਾਸ ਆਦਿ ਦੇ ਬਾਰੇ ਉਸ ਦੇ ਸਾਰੇ ਭਰਮ ਨਵਿਰਤ ਹੋ ਗਏ। ਉਹ ਗੁਰੂ ਜੀ ਦਾ ਸਿੱਖ ਬਣਿਆ ਤੇ ਇਸ ਇਕੋ ਮਿਲਣੀ ਨਾਲ ਨਾ ਕੇਵਲ ਸਿੱਖ ਲੋਕ ਲਹਿਰ ਵਿਚ ਸ਼ਾਮਲ ਹੋਇਆ ਸਗੋਂ ਇਸ ਇਲਾਕੇ ਦਾ ਮੁਖੀ ਪ੍ਰਚਾਰਕ ਵੀ ਬਣ ਗਿਆ [1]।

ਕੜਾ ਮਾਣਕਪੁਰ ਤੋਂ ਵਿਦਾ ਹੋ ਕੇ ਗੁਰੂ ਤੇਗ਼ ਬਹਾਦਰ ਜੀ ਗੜ ਮੁਕਤੇਸ਼ਵਰ ਪਹੁੰਚੇ। ਆਸੇ ਪਾਸੇ ਦਾ ਦੂਰ ਦੂਰ ਇਲਾਕੇ ਵਿਚ ਇਹ ਪ੍ਰਸਿੱਧ ਅਸਥਾਨ ਸੀ ਜਿਥੇ ਅਨੇਕਾਂ ਸਾਧੂ ਸੰਤ ਤੇ ਤਪਸਵੀ ਲੋਕ ਰਹਿੰਦੇ ਸਨ। ਇਸ ਖੇਤਰ ਵਿਚ ਇਥੋਂ ਦੇ ਇਸ਼ਨਾਨ ਦੀ ਕੁਝ ਖਾਸ ਮਹੱਤਤਾ ਅਨੁਭਵ ਕੀਤੀ ਜਾਂਦੀ ਸੀ। ਗੁਰੂ ਤੇਗ਼ ਬਹਾਦਰ ਨੇ ਇਥੇ ਧਰਮ ਅਤੇ ਮਾਨਵੀ ਕਦਰਾਂ ਕੀਮਤਾਂ ਬਾਰੇ ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ ਨੂੰ ਅਜਿਹੇ ਪ੍ਰਭਾਵਸ਼ਾਲੀ ਢੰਗ ਨਾਲ ਸਮਝਾਇਆ ਕਿ ਗੁਰੂ ਤੇਗ਼ ਬਹਾਦਰ ਜੀ ਦੀ ਉੱਚੀ ਆਤਮਿਕ ਸ਼ਖ਼ਸੀਅਤ ਦੀ ਮੋਹਰ ਛਾਪ ਦਰਸ਼ਨ ਕਰਨ ਵਾਲਿਆਂ ਤੇ ਲੱਗ ਜਾਂਦੀ ਰਹੀ। ਗੜ ਮੁਕਤੇਸ਼ਵਰ ਤੋਂ ਚਲ ਕੇ ਫਿਰ ਮਥਰਾ ਪੜਾਅ ਕੀਤਾ। ਉਹਨਾਂ ਦਿਨਾਂ ਵਿਚ ਮਥਰਾ ਕੱਟੜਵਾਦੀ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੇ ਜ਼ੁਲਮਾਂ ਦਾ ਖਾਸ ਸ਼ਿਕਾਰ ਹੋ ਰਿਹਾ ਸੀ। ਇਥੋਂ ਦੇ ਕਈ ਮੰਦਰ ਹਾਕਮਾਂ ਨੇ ਢਾਹ ਦਿਤੇ ਸਨ। ਗੁਰੂ ਤੇਗ਼ ਬਹਾਦਰ ਜੀ ਨੇ "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ" ਦੇ ਉਪਦੇਸ਼ ਹਿਰਦਿਆਂ ਵਿਚ ਗ੍ਰਹਿਣ ਕਰਨ ਲਈ ਕਿਹਾ। ਲੋਕਾਂ ਨੂੰ ਆਪਣੇ ਹੱਕਾਂ ਅਧਿਕਾਰਾਂ ਬਾਰੇ ਇਸ ਤਰ੍ਹਾਂ ਜਾਗਰੂਕ ਕੀਤਾ ਕਿ ਲੋਕ ਇਕਮੁੱਠ ਹੋ ਕੇ ਜ਼ੁਲਮ ਤੇ ਧੱਕੇ ਵਿਰੁਧ ਖੜੇ ਹੋਣ ਦਾ ਮਨ ਬਨਾਉਣ ਲੱਗ ਪਏ। ਕੁਝ ਦਿਨ ਗੁਰੂ ਸਾਹਿਬ ਮਥਰਾ ਵਿਚ ਜਿਸ ਥਾਂ ਨਿਵਾਸ ਕੀਤਾ ਤੇ ਲੋਕੀ ਜੁੜਦੇ ਰਹੇ ਉਥੇ ਸੰਗਤ ਕਾਇਮ ਹੋ ਗਈ। ਫਿਰ ਉਸ ਥਾਂ ਇਤਿਹਾਸਕ ਗੁਰਦੁਆਰਾ ਬਣ ਗਿਆ। ਇਉਂ ਮਥਰਾ ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਇਕ ਅਮਰ ਯਾਦਗਾਰ ਬਣ ਗਈ। ਇਤਿਹਾਸਕਾਰ ਲਿਖਦੇ ਹਨ ਕਿ ਮਥਰਾ ਠਹਿਰਣ ਸਮੇਂ ਇਕ ਦਿਨ ਗੁਰੂ ਜੀ ਬਿੰਦਰਾਬਨ ਵੀ ਗਏ ਪਰ ਉਸੇ ਦਿਨ ਵਾਪਸ ਮੁੜ ਆਏ। ਇਸੇ

ਕਰਕੇ ਬਿੰਦਰਾਬਨ ਵਿਚ ਗੁਰੂ ਜੀ ਦੀ ਇਸ ਯਾਤਰਾ ਨਾਲ ਸੰਬੰਧਿਤ ਕੋਈ ਇਤਿਹਾਸਕ ਅਸਥਾਨ ਨਹੀਂ [2]।

ਮਥਰਾ ਤੋਂ ਚੱਲ ਕੇ ਗੁਰੂ ਸਾਹਿਬ ਇਕ ਦੋ ਥਾਵਾਂ ਤੇ ਥੋੜ੍ਹਾ ਥੋੜ੍ਹਾ ਸਮਾਂ ਰੁਕਦੇ ਤੇ ਉਹਨਾਂ ਲੋਕਾਂ ਨੂੰ ਮਿਲਦੇ ਗਏ, ਜੋ ਗੁਰੂ ਸਾਹਿਬ ਦੇ ਇਥੋਂ ਲੰਘਣ ਦਾ ਸੁਣ ਕੇ ਦਰਸ਼ਨਾਂ ਲਈ ਪਿੰਡਾਂ ਦੀਆਂ ਅਬਾਦੀਆਂ ਤੋਂ ਬਾਹਰ ਆ ਕੇ ਰਸਤੇ ਵਿਚ ਬੈਠੇ ਹੁੰਦੇ। ਉਨ੍ਹਾਂ ਨੂੰ ਉਸਾਰੂ ਜੀਵਨ ਦਾ ਉਪਦੇਸ਼ ਦਿੰਦੇ ਅਤੇ ਪਿਆਰ ਨਾਲ ਰਲ ਮਿਲ ਕੇ ਰਹਿਣ ਦਾ ਵਿਚਾਰ ਦ੍ਰਿੜ੍ਹ ਕਰਾਉਂਦੇ ਆਗਰੇ ਪਹੁੰਚ ਗਏ। ਆਗਰਾ ਭਾਰਤ ਵਿਚ ਮੁਗ਼ਲ ਰਾਜ ਦੀ ਰਾਜਧਾਨੀ ਸੀ। ਸ਼ਾਹਜਹਾਨ ਬਾਦਸ਼ਾਹ ਨੇ ਦਿੱਲੀ ਵਿਚ ਲਾਲ ਕਿਲੇ ਦੀ ਉਸਾਰੀ ਕਰਵਾ ਕੇ ਦਿੱਲੀ ਨੂੰ ਵੀ ਰਾਜਧਾਨੀ ਦਾ ਦਰਜਾ ਦੇ ਦਿਤਾ ਸੀ। ਪਰ ਸ਼ਾਹ-ਜਹਾਨ ਬਾਦਸ਼ਾਹ ਤੇ ਪਿਛੋਂ ਉਹਦਾ ਪੁੱਤਰ ਔਰੰਗਜ਼ੇਬ ਵੀ ਵਧੇਰੇ ਕਰਕੇ ਆਗਰੇ ਰਹਿੰਦਾ ਰਿਹਾ। ਗੁਰੂ ਤੇਗ਼ ਬਹਾਦਰ ਆਗਰੇ ਦੇ ਬਾਹਰ ਤੰਬੂ ਲਾ ਕੇ ਦੋਵੇਂ ਵੇਲੇ ਸਵੇਰੇ ਸ਼ਾਮ ਜੁੜੀਆਂ ਸੰਗਤਾਂ ਨੂੰ ਗੁਰਮਤਿ ਦਾ ਗਿਆਨ ਬਖਸ਼ਣ ਲੱਗ ਪਏ। ਆਗਰੇ ਵਿਚ ਅਨੇਕਾਂ ਗੁਰੂ ਦੇ ਪ੍ਰੇਮੀ ਵੱਸਦੇ ਸਨ। ਬੜੀ ਘਣੀ ਆਬਾਦੀ ਵਾਲੇ ਮੁਹੱਲੇ ਵਿਚ ਇਕ ਮਾਈ ਜੱਸੀ ਰਹਿੰਦੀ ਸੀ। ਉਸ ਨੇ ਗੁਰੂ ਸਾਹਿਬ ਨੂੰ ਆਪਣੇ ਘਰ ਸੱਦਿਆ ਤੇ ਜਦੋਂ ਗੁਰੂ ਸਾਹਿਬ ਉਸ ਮਾਈ ਦੇ ਘਰ ਪਹੁੰਚੇ ਤਾਂ ਉਸਨੇ ਬੜਾ ਸਤਿਕਾਰ ਪ੍ਰਗਟ ਕੀਤਾ। ਗੁਰੂ ਸਾਹਿਬ ਦੇ ਪਹਿਨਣ ਲਈ ਉਹਨੇ ਸ਼ਰਧਾ ਨਾਲ ਜੋ ਕਪੜਾ ਤਿਆਰ ਕੀਤਾ ਸੀ ਉਹਦਾ ਕੁੜਤਾ ਬਣਾ ਕੇ ਗੁਰੂ ਜੀ ਨੂੰ ਭੇਟ ਕੀਤਾ। ਮਾਈ ਜੱਸੀ ਦਾ ਇਹ ਘਰ ਪੁਰਾਣੇ ਆਗਰਾ ਸ਼ਹਿਰ ਵਿਚ ਗੁਰੂ ਜੀ ਦੇ ਚਰਨ ਛੋਹ ਪ੍ਰਾਪਤ ਕਰਕੇ ਅਜਿਹਾ ਇਤਿਹਾਸਕ ਅਸਥਾਨ ਬਣਿਆ ਕਿ ਮਾਈ ਜੱਸੀ ਨੇ ਗੁਰੂ ਕੀ ਸੰਗਤ ਨੂੰ ਆਪਣਾ ਰਿਹਾਇਸ਼ ਅਸਥਾਨ ਅਰਪਿਤ ਕਰ ਦਿਤਾ। ਫਿਰ ਇਸ ਅਸਥਾਨ ਤੇ ਗੁਰਦੁਆਰਾ ਮਾਈ ਥਾਨ ਬਣ ਗਿਆ। ਆਗਰੇ ਸ਼ਹਿਰ ਵਿਚ ਗੁਰਮਤਿ ਦੇ ਪ੍ਰਚਾਰ ਤੇ ਸਿੱਖ ਸਭਿਆਚਾਰ ਦਾ ਇਹ ਸਭ ਤੋਂ ਪਹਿਲਾ ਕੇਂਦਰ ਬਣਿਆ।

ਆਗਰੇ ਤੋਂ ਅਟਾਵਾ ਤੇ ਉਤਰ ਪ੍ਰਦੇਸ਼ ਦੇ ਉੱਘੇ ਨਗਰ ਕਾਨਪੁਰ ਆ ਗਏ। ਕਾਨਪੁਰ ਵਿਚ ਗੰਗਾ ਕਿਨਾਰੇ ਗਏ। ਕਾਨਪੁਰ ਵਿਚ ਕੁਝ ਦਿਨ ਗੁਰੂ ਸਾਹਿਬ ਟਿਕੇ। ਗੁਰੂ ਨਾਨਕ ਸਾਹਿਬ ਵੇਲੇ ਦੇ ਜਿਹੜੇ ਲੋਕ ਗੁਰੂ ਘਰ ਨਾਲ ਜੁੜੇ ਸਨ ਉਨ੍ਹਾਂ ਨੂੰ ਮਿਲੇ। ਉਹਨਾਂ ਨੂੰ ਨਿਹਾਲ ਕੀਤਾ। ਦੁਖੀਆਂ ਦੇ ਦੁਖ ਦਰਦ ਸੁਣੇ। ਨਿਰਾਸ਼ ਲੋਕਾਂ ਨੂੰ ਆਸ਼ਾ ਦੀ ਝਲਕ ਦਿਖਾਈ ਤੇ ਜੀਵਨ ਮਾਰਗ ਵਿਚ ਉਤਸ਼ਾਹ ਭਰੀਆਂ ਪੁਲਾਂਘਾਂ ਪੁਟਣ ਲਈ ਪ੍ਰੇਰਨਾ ਦਿਤੀ। ਇਸ ਪ੍ਰਚਾਰ ਦੌਰੇ ਦਾ ਦੂਜਾ ਮੰਤਵ ਜਨ ਸਾਧਾਰਨ ਨੂੰ ਸਿੱਖੀ ਦੀ ਲੋਕ ਲਹਿਰ ਨਾਲ ਜੋੜਨਾ ਤੇ ਨੇੜੇ ਲਿਆਉਣਾ ਸੀ। ਕਾਨਪੁਰ ਤੋਂ ਪਿਛੋਂ ਗੁਰੂ ਜੀ ਤੇ ਉਹਨਾਂ ਨਾਲ ਸੰਗਤ ਦਾ ਚਲ ਰਿਹਾ ਕਾਫਲਾ ਫਤਹਪੁਰ ਤੋਂ ਹੁੰਦਾ ਹੋਇਆ ਪ੍ਰਯਾਗ (ਅਲਾਹਬਾਦ) ਪਹੁੰਚ ਗਿਆ। ਗੁਰੂ ਤੇਗ਼ ਬਹਾਦਰ 1666 ਦੀਆਂ ਸਰਦੀਆਂ ਦੇ ਜਨਵਰੀ ਮਹੀਨੇ ਇਥੇ ਆਏ ਸਨ। ਇਥੇ ਪ੍ਰਯਾਗ ਵਿਚ ਤ੍ਰਬੈਣੀ ਉਹ ਅਸਥਾਨ ਹੈ ਜਿਥੇ ਤਿੰਨ ਦਰਿਆ ਮਿਲਦੇ ਤੇ ਵੱਖਰੇ ਵੱਖਰੇ ਰੰਗ ਦੇ ਜਲ ਨਾਲ ਇਕੱਠੇ ਵਹਿੰਦੇ ਹਨ। ਇਤਿਹਾਸਕ ਲਿਖਤ ਅਨੁਸਾਰ ਗੁਰੂ ਜੀ ਪੰਜ ਛੇ ਮਹੀਨੇ ਇਥੇ ਠਹਿਰੇ।

ਦਰਿਆ ਪੁਰ ਮਹੱਲੇ ਵਿਚ ਜਿਸ ਥਾਂ ਆਪ ਨੇ ਨਿਵਾਸ ਕੀਤਾ ਉਥੇ ਹੁਣ ਗੁਰਦੁਆਰਾ ਬੜੀ ਸੰਗਤ ਕਾਇਮ ਹੈ। ਪ੍ਰਯਾਗ ਵਿਚ ਆਈਆਂ ਸੰਗਤਾਂ ਵਲੋਂ ਇਤਨਾ

ਚੜ੍ਹਾਵਾ ਚੜ੍ਹਿਆ ਕਿ ਲੋਕ ਦੇਖ ਕੇ ਹੈਰਾਨ ਹੋ ਗਏ। ਪ੍ਰਯਾਗ ਵਿਚ ਉਹਨਾਂ ਦਿਨਾਂ ਵਿਚ ਬੜਾ ਭਾਰੀ ਮੇਲਾ ਲੱਗਦਾ ਹੁੰਦਾ ਸੀ। ਨੌਵੀਂ ਨਾਨਕ-ਜੋਤ ਗੁਰੂ ਤੇਗ਼ ਬਹਾਦਰ ਸਾਹਿਬ ਨੇ ਸੰਤਾਂ ਫਕੀਰਾਂ ਤੇ ਯਾਤਰੂਆਂ ਲਈ ਲੰਗਰ ਖੋਹਲ ਦਿਤੇ। ਸਰਦੀ ਦੇ ਦਿਨਾਂ ਵਿਚ ਲੋੜਵੰਦਾਂ ਨੂੰ ਬਸਤਰਾਂ ਲਈ ਕਪੜਾ ਵੰਡਿਆ ਅਤੇ ਹੋਰ ਲੋੜਵੰਦਾਂ ਦੀ ਮਾਇਕ ਸਹਾਇਤਾ ਵੀ ਕੀਤੀ। ਤ੍ਰਬੈਣੀ ਵਿਚ ਕੀਤੇ ਗੁਰੂ ਤੇਗ਼ ਬਹਾਦਰ ਜੀ ਦੇ ਪਰਉਪਕਾਰਾਂ ਦੀ ਕੀਰਤੀ ਦੂਰ ਦੂਰ ਤੱਕ ਫੈਲ ਗਈ। ਦੇਸ਼ ਦੇ ਦੂਰ ਦੁਰਾਡੇ ਇਲਾਕਿਆਂ ਤੋਂ ਆਏ ਸਾਧੂ ਸੰਤ ਤੇ ਯਾਤਰੀ ਗੁਰੂ ਸਾਹਿਬ ਨੂੰ ਆਪਣੇ ਇਲਾਕਿਆਂ ਵਿਚ ਦਰਸ਼ਨ ਦੇਣ ਲਈ ਬੇਨਤੀਆਂ ਕਰਨ ਲੱਗੇ। ਗੁਰੂ ਜੀ ਨੇ ਬਚਨ ਕੀਤਾ ਕਿ ਉਹ ਵੱਧ ਤੋਂ ਵੱਧ ਥਾਵਾਂ ਤੇ ਪਹੁੰਚਣਗੇ ਅਤੇ ਸਿੱਖ ਸੰਗਤਾਂ ਨੂੰ ਮਿਲਣਗੇ। ਪ੍ਰਯਾਗ ਵਿਚ ਹੀ ਠਹਿਰਣ ਸਮੇਂ ਮਾਤਾ ਗੁਜ਼ਰੀ ਦੀ ਕੁਖ 'ਚ ਬੱਚੇ ਦਾ ਪ੍ਰਕਾਸ਼ ਹੋਇਆ ਜਿਸ ਦਾ ਜਨਮ ਪਟਨੇ ਸ਼ਹਿਰ ਵਿਚ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸਵੈ ਜੀਵਨੀ ਬਿਚਿਤ੍ਰ ਨਾਟਕ ਵਿਚ ਆਪਣੇ ਇਸ ਪ੍ਰਕਾਸ਼ ਦਾ ਵਰਨਣ ਕਰਦਿਆਂ ਲਿਖਿਆ ਹੈ:

> ਮੁਰਪਿਤ ਪੂਰਬਿ ਕੀਯਸਿ ਪਯਾਨਾ। ਭਾਂਤਿ ਭਾਂਤਿ ਕੇ ਤੀਰਥਿ ਨ੍ਹਾਨਾ।
> ਜਬ ਹੀ ਜਾਤਿ ਤ੍ਰਿਬੇਣੀ ਭਏ। ਪੁੰਨ ਦਾਨ ਦਿਨ ਕਰਤ ਬਿਤਏ।
> ਤਹੀ ਪ੍ਰਕਾਸ਼ ਹਮਾਰਾ ਭਯੋ। ਪਟਨਾ ਸ਼ਹਰ ਬਿਖੈ ਭਵ ਲਯੋ।

ਤ੍ਰਿਬੈਣੀ ਤੋਂ ਗੁਰੂ ਸਾਹਿਬ ਜਦ ਸਫਰ ਲਈ ਅੱਗੇ ਤੁਰਨ ਲਗੇ ਤਾਂ ਸਥਾਨਕ ਵਸੋਂ ਨੇ ਬੜੇ ਤਰਲੇ ਲਏ ਕਿ ਗੁਰੂ ਜੀ ਇਥੇ ਹੀ ਟਿਕ ਜਾਣ। ਵੈਰਾਗ ਵਿਚ ਆਏ ਸੰਗਤ ਦੇ ਪ੍ਰੇਮੀਆਂ ਨੂੰ ਗੁਰੂ ਸਾਹਿਬ ਨੇ ਧੀਰਜ ਦਿਤਾ ਤੇ ਸਮਝਾਇਆ ਕਿ ਉਹ ਕਿਸੇ ਨਿਸਚਿਤ ਕਾਰਜ ਲਈ ਦੇਸ਼ ਦਾ ਚੱਕਰ ਲਾ ਰਹੇ ਹਨ। ਜੇ ਇਕੋ ਜਗ੍ਹਾ ਟਿਕਣ ਦੀ ਇੱਛਾ ਹੁੰਦੀ ਤਾਂ ਪੰਜਾਬ ਤੋਂ ਬਾਹਰ ਕਿਉਂ ਆਉਂਦੇ। ਆਪਣੇ ਨਵੇਂ ਵਸਾਏ ਨਗਰ ਅਨੰਦਪੁਰ ਤੋਂ ਕਿਸੇ ਖਾਸ ਮਕਸਦ ਲਈ ਯਾਤਰਾ ਤੇ ਨਿਕਲੇ ਹਨ। ਤ੍ਰਿਬੈਣੀ ਤੋਂ ਗੁਰੂ ਸਾਹਿਬ ਮਿਰਜ਼ਾਪੁਰ ਆਏ। ਇਥੇ ਗੁਰਸਿੱਖੀ ਦਾ ਬਹੁਤ ਵੱਡਾ ਕੇਂਦਰ ਸੀ। ਇਸ ਤੋਂ ਅਗਲਾ ਪੜਾਅ ਕਰਕੇ ਗੁਰੂ ਜੀ ਕਾਸ਼ੀ (ਬਨਾਰਸ) ਆ ਗਏ। ਉਥੇ ਆਪ ਰੇਸ਼ਮ ਕਟੜੇ ਵਿਚਲੇ ਇਕ ਮਕਾਨ ਵਿਚ ਟਿਕੇ ਜਿਸਨੂੰ 'ਸ਼ਬਦ ਦਾ ਕੋਠਾ' ਆਖਦੇ ਹਨ। ਇਸ ਥਾਂ 'ਬੜੀ ਸੰਗਤ' ਗੁਰਦੁਆਰਾ ਹੈ। ਬਨਾਰਸ ਵਿਚ ਗੁਰੂ ਸਾਹਿਬ ਇਕ ਮਹੀਨਾ ਠਹਿਰੇ। ਮਸੰਦ ਜਵੇਹਰੀ ਮੱਲ, ਕਲਿਆਨ ਮੱਲ, ਬਾਬੂ ਰਾਇ, ਭਾਈ ਭਿਖਾਰੀ ਆਦਿ ਨਾਮੀ ਸਿੱਖਾਂ ਨੇ ਗੁਰੂ ਸਾਹਿਬ ਦੀ ਬੜੀ ਸੇਵਾ ਕੀਤੀ। ਇਕ ਦਿਨ ਜਦੋਂ ਭਾਈ ਜਵੇਹਰੀ ਮੱਲ ਇਸ਼ਨਾਨ ਲਈ ਗੰਗਾ ਚਲੇ ਤਾਂ ਗੁਰੂ ਸਾਹਿਬ ਨੇ ਆਖਿਆ, "ਗੰਗਾ ਇਥੇ ਹੀ ਆ ਜਾਵੇਗੀ। ਏਥੋਂ ਪੁੱਟ, ਗੰਗਾ ਦਾ ਜਲ ਪ੍ਰਾਪਤ ਕਰੋਗੇ। ਜਦੋਂ ਜਵੇਹਰੀ ਮੱਲ ਨੇ ਉਸ ਅਸਥਾਨ ਨੂੰ ਦੋ ਤਿੰਨ ਫੁੱਟ ਡੂੰਘਾ ਪੁੱਟਿਆ ਉਸ ਵਿਚੋਂ ਨਿਰਮਲ ਜਲ ਨਿਕਲ ਆਇਆ। ਹੁਣ ਤੱਕ ਉਥੇ ਇਹ ਨਿਰਮਲ ਚਸ਼ਮਾ ਡੇਢ ਦੋ ਫੁੱਟ ਦੀ ਡੂੰਘਾਈ ਵਿਚ ਹੈ। ਆਸੇ ਪਾਸੇ ਸਭ ਮਕਾਨਾਂ ਵਿਚ ਪਾਣੀ ਖਾਰਾ ਹੈ ਤੇ ਖੂਹ ਵੀ ਡੂੰਘੇ ਹਨ। ਬਨਾਰਸ ਵਿਚ ਗੁਰੂ ਜੀ ਚੋਗਾ ਛਡ ਗਏ ਜੋ ਅਜ ਤਕ ਸੁਰੱਖਿਅਤ ਹੈ[3]।

ਬਨਾਰਸ ਸਾਰੇ ਦੇਸ਼ ਵਿਚ ਸਦੀਆਂ ਪਹਿਲਾਂ ਤੋਂ ਵਿਦਿਆ ਦੇ ਕੇਂਦਰ ਅਥਵਾ ਆਤਮਿਕ ਗਿਆਨ ਦੇਣ ਵਾਲਿਆਂ ਦਾ ਗੜ੍ਹ ਰਿਹਾ ਹੈ। ਵੇਦਾਂ ਸ਼ਾਸਤਰਾਂ ਦੇ ਵਿਆਖਿਆਕਾਰ ਵਿਦਵਾਨ ਇਥੇ ਰਹਿੰਦੇ ਸਨ। ਭਾਈ ਗੁਰਦਾਸ ਨੂੰ ਗੁਰੂ ਅਰਜਨ ਦੇਵ ਨੇ ਗੁਰਮਤਿ ਦੇ ਪ੍ਰਚਾਰ ਲਈ ਇਥੇ ਭੇਜਿਆ ਹੋਇਆ ਸੀ। ਭਾਈ ਗੁਰਦਾਸ ਦੇ ਪ੍ਰਚਾਰ ਸਦਕਾ ਇਥੇ ਸਿੱਖ ਸੰਗਤ ਵੱਡੀ ਗਿਣਤੀ ਵਿਚ ਕਾਇਮ ਸੀ। ਭਾਈ ਗੁਰਦਾਸ ਜੀ ਤੋਂ ਪਿੱਛੋਂ ਮਸੰਦਾਂ ਤੇ ਸਿੱਖੀ ਦੇ ਪ੍ਰਚਾਰਕਾਂ ਦਾ ਇਹ ਇਕ ਵਿਸ਼ੇਸ਼ ਕੇਂਦਰ ਸੀ। ਗੁਰੂ ਤੇਗ਼ ਬਹਾਦਰ ਨੇ ਇਥੇ ਰਹਿ ਕੇ ਸਿੱਖ ਫੁਲਵਾੜੀ ਨੂੰ ਨਿਹਾਲ ਕੀਤਾ। ਬਨਾਰਸ ਤੋਂ ਗੁਰੂ ਜੀ ਜੋਨਪੁਰ ਆ ਗਏ। ਜੋਨਪੁਰ ਦੇ ਮਸੰਦ ਭਾਈ ਗੁਰਬਖਸ਼ ਨੇ ਸਾਰੀ ਕਾਰ ਭੇਟ ਗੁਰੂ ਚਰਨਾਂ ਤੇ ਰਖੀ। ਗੁਰੂ ਸਾਹਿਬ ਨੇ ਵਰ ਦਿਤਾ ਕਿ ਤੇਰੀ ਔਲਾਦ ਪਾਸ ਹਮੇਸ਼ਾ ਕੀਰਤਨ ਭਜਨ ਨਿਧ ਰਹੇਗਾ।

ਬਨਾਰਸ ਤੋਂ 75 ਕੁ ਕਿਲੋਮੀਟਰ ਨਗਰ ਸਸਰਾਮ ਹੈ। ਹਮਾਯੂੰ ਨੂੰ ਭਾਂਜ ਦੇਣ ਵਾਲਾ ਸ਼ੇਰਸ਼ਾਹ ਸਸਰਾਮ ਦਾ ਹੀ ਜੰਮਪਲ ਸੀ। ਗੁਰੂ ਤੇਗ਼ ਬਹਾਦਰ ਸਾਹਿਬ ਕਾਸ਼ੀ ਤੋਂ ਚੱਲ ਕੇ ਸ਼ਹਿਰ ਸਸਰਾਮ ਪਹੁੰਚੇ। ਭਾਈ ਫੱਗੋ ਦੇ ਪ੍ਰਚਾਰ ਨਾਲ ਉਥੇ ਬੜੀ ਵੱਡੀ ਗਿਣਤੀ ਵਿਚ ਲੋਕ ਗੁਰੂ ਨਾਨਕ ਦੀ ਲੋਕ ਲਹਿਰ ਦੇ ਸਮਰਥਕ ਬਣੇ ਹੋਏ ਸਨ। ਸਸਰਾਮ ਵਿਚ ਕੁਝ ਦਿਨ ਗੁਰੂ ਤੇਗ਼ ਬਹਾਦਰ ਜੀ ਨੂੰ ਸੰਗਤਾਂ ਨੇ ਪਿਆਰ ਨਾਲ ਇਥੇ ਦਰਸ਼ਨ ਦੇਣ ਤੇ ਨਿਹਾਲ ਕਰਨ ਲਈ ਟਿਕਾਣਾ ਕਰਨ ਲਈ ਬੇਨਤੀ ਕੀਤੀ ਤੇ ਗੁਰੂ ਜੀ ਕੁਝ ਦਿਨ ਇਥੇ ਠਹਿਰੇ।

ਸਸਰਾਮ ਤੋਂ 75 ਕਿਲੋਮੀਟਰ ਦੀ ਵਿਥ ਤੇ ਪੂਰਬ ਵਲ ਹਿੰਦੂਆਂ ਦਾ ਪ੍ਰਸਿੱਧ ਤੀਰਥ ਅਸਥਾਨ ਗਯਾ ਹੈ। ਹਿੰਦੂ ਲੋਕ ਇਥੇ ਆ ਕੇ ਪਿਤਰਾਂ ਨਮਿਤ ਪਿੰਡ ਭਰਦੇ ਹਨ। ਜਵਾਂ ਦੇ ਆਟੇ ਦੇ ਪੇੜੇ ਬਣਾਏ ਜਾਂਦੇ ਹਨ। ਬ੍ਰਾਹਮਣ ਮੰਤਰ ਆਦਿਕ ਪੜ੍ਹਦਾ ਹੈ ਤੇ ਆਟਾ ਫਿਰ ਮੱਛੀਆਂ ਆਦਿ ਨੂੰ ਪਾ ਦਿਤਾ ਜਾਂਦਾ ਹੈ ਤੇ ਲੋਕ ਸਮਝਦੇ ਹਨ ਇਹ ਖ਼ੁਰਾਕ ਮਰ ਚੁੱਕੇ ਨੂੰ ਪਿਤਰ ਕੋਲ ਪੁਜ ਗਈ ਹੈ। ਗੁਰੂ ਨਾਨਕ ਦੇਵ ਜੀ ਵੀ ਇਥੇ ਆਏ। ਉਹਨਾਂ ਨੇ ਲੋਕਾਂ ਨੂੰ ਸਮਝਾਇਆ ਕਿ ਅਕਾਲ ਪੁਰਖ ਦਾ ਨਾਮ ਹੀ ਜੀਵਾਂ ਨੂੰ ਚਾਨਣ ਦੇਂਦਾ ਹੈ ਤੇ ਇਹੀ ਜਿੰਦ ਦੀ ਖ਼ੁਰਾਕ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਜਦੋਂ ਗਯਾ ਪੁਜੇ, ਪਿਤਰਾਂ ਦੇ ਪਿੰਡ ਭਰਾਉਣ ਲਈ ਪਾਂਡਿਆਂ ਨੇ ਬਹੁਤ ਪ੍ਰੇਰਿਆ ਪਰ ਇਹਨਾਂ ਗੁਰੂ ਨਾਨਕ ਦੇਵ ਜੀ ਵਾਲਾ ਹੀ ਉਤਰ ਦਿਤਾ। ਗਯਾ ਵਿਚ ਧਰਮ ਉਪਦੇਸ਼ ਕਰਕੇ ਗੁਰੂ ਜੀ ਪਟਨਾ ਵਲ ਤੁਰੇ। ਰਾਹ ਵਿਚ ਕਰਮਨਾਸਾ ਨਾਂ ਦੀ ਨਦੀ ਆਈ। ਇਸ ਸਬੰਧੀ ਹਿੰਦੂਆਂ ਦਾ ਖਿਆਲ ਸੀ ਕਿ ਇਸ ਵਿਚ ਇਸ਼ਨਾਨ ਕਰਨ ਨਾਲ ਬੰਦੇ ਦੇ ਸ਼ੁਭ ਕਰਮ ਨਾਸ ਹੋ ਜਾਂਦੇ ਹਨ। ਗੁਰੂ ਜੀ ਇਹੋ ਜਿਹੇ ਭਰਮ ਤੋੜਨਾ ਚਾਹੁੰਦੇ ਸਨ। ਗੁਰੂ ਸਾਹਿਬ ਜੀ ਨੇ ਆਪ ਨਦੀ ਵਿਚ ਇਸ਼ਨਾਨ ਕੀਤਾ ਤੇ ਬਚਨ ਕੀਤਾ, "ਕਿ ਕਿਸੇ ਥਾਂ ਇਸ਼ਨਾਨ ਕਰਨ ਨਾਲ ਨੇਕੀ ਦੇ (ਸ਼ੁਭ) ਕਰਮ ਨਾਸ ਨਹੀਂ ਹੋ ਸਕਦੇ। ਪੰਡਤਾਂ ਨੇ ਇਸ ਖੇਤਰ ਵਿਚ ਗੁਰੂ ਸਾਹਿਬ ਤੋਂ ਮੂੰਹ ਮੰਗਿਆ ਦਾਨ ਮੰਗਿਆ। ਗੁਰੂ ਜੀ ਨੇ ਆਖਿਆ, "ਤੁਸੀਂ ਪੰਡਤ ਹੋ ਤੁਹਾਨੂੰ ਗਿਆਨ ਦੇ ਅਧਿਕਾਰੀ ਹੋਣਾ ਚਾਹੀਦਾ ਸੀ, ਪਰ ਤੁਹਾਡੀ ਸੁਰਤ ਮਾਇਆ ਵਿਚ ਹੈ। ਸੋ ਜਿੰਨਾ ਮਾਇਆ ਰੂਪੀ ਦਾਨ ਤੁਸੀਂ ਮੰਗਿਆ ਹੈ ਅਸੀਂ ਦਿੰਦੇ ਹਾਂ।" ਇਸ ਉਪਰੰਤ ਪੰਡਤ ਆਖਣ ਲੱਗੇ, "ਮਹਾਰਾਜ ਸਾਨੂੰ ਕੋਈ ਹੁਕਮਨਾਮਾ ਦੇ ਜਾਵੇ ਜਿਸ ਦੇ ਆਧਾਰ ਤੇ ਤੁਹਾਡੇ ਸਿੱਖਾਂ ਤੋਂ ਦਾਨ ਲੈ ਸਕੀਏ।" ਗੁਰੂ

ਸਾਹਿਬ ਨੇ ਐਸਾ ਹੁਕਮਨਾਮਾ ਦੇਣ ਤੋਂ ਇਨਕਾਰ ਕਰ ਦਿਤਾ। ਉਨ੍ਹਾਂ ਕਿਹਾ ਜਿਸ ਚੀਜ਼ ਵਿਚ ਤੁਹਾਡੀ ਲਾਲਸਾ ਰੱਖੀ ਸੋ ਮਿਲ ਗਈ। ਸਿੱਖਾਂ ਨੂੰ ਅਸੀਂ ਉਸ ਪਾਸੇ ਨਹੀਂ ਪਾਣਾ ਨਾ ਉਹ ਤੁਹਾਡੀਆਂ ਰੀਤਾਂ ਰਸਮਾਂ ਦੇ ਚੱਕਰ ਵਿਚ ਪੈਣ ਤੇ ਨਾ ਇਸ ਕਿਸਮ ਦੀ ਮਾਇਆ ਬ੍ਰਾਹਮਣਾਂ ਨੂੰ ਦੇਣ।" ਬੁਧ ਗਯਾ ਤੋਂ ਗੁਰੂ ਸਾਹਿਬ ਰਾਜ ਗ੍ਰਿਹਾਂ ਤੇ ਨਾਲੰਦਾ ਗਏ। ਇਥੇ ਗੁਰੂ ਤੇਗ਼ ਬਹਾਦਰ ਜੀ ਨੇ ਸੰਗਤਾਂ ਸਥਾਪਤ ਕੀਤੀਆਂ। ਹੁਣ ਤਕ ਛੋਟੀ ਤੇ ਵੱਡੀ ਸੰਗਤ ਕਾਇਮ ਹੈ।

ਗੁਰੂ ਤੇਗ਼ ਬਹਾਦਰ ਆਪਣੀ ਇਸ ਯਾਤਰਾ ਸਮੇਂ ਤਕਰੀਬਨ ਉਹਨਾਂ ਸਾਰੇ ਅਸਥਾਨਾਂ ਤੇ ਗਏ, ਜਿਥੇ ਆਪਣੀ ਪਹਿਲੀ ਉਦਾਸੀ ਸਮੇਂ ਗੁਰੂ ਨਾਨਕ ਦੇਵ ਜੀ ਗਏ ਸਨ। ਥਾਂ ਥਾਂ ਸਿੱਖ ਸੰਗਤ ਸਥਾਪਤ ਸੀ ਤੇ ਹੁਣ ਤਕ ਸਿੱਖੀ ਦੇ ਪ੍ਰਚਾਰਕਾਂ ਤੇ ਮਸੰਦਾਂ ਦੇ ਉਦਮ ਨਾਲ ਸਿੱਖੀ ਦਾ ਬੂਟਾ ਵੱਧ ਫਲ ਰਿਹਾ ਸੀ। ਗਯਾ ਤੋਂ ਗੁਰੂ ਤੇਗ਼ ਬਹਾਦਰ ਜੀ ਉਤਰ ਵਲ ਰੁਖ ਕਰਕੇ ਬਿਹਾਰ ਪ੍ਰਾਂਤ ਦੀ ਵਰਤਮਾਨ ਰਾਜਧਾਨੀ ਪਟਨਾ ਪਹੁੰਚ ਗਏ। ਪਟਨੇ ਵਿਚ ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ ਸਮੇਂ ਚਾਰ ਕੁ ਮਹੀਨੇ ਠਹਿਰੇ ਸਨ। ਉਸ ਸਮੇਂ ਸਾਲਸ ਰਾਇ ਜ਼ੋਹਰੀ ਗੁਰੂ ਜੀ ਦਾ ਸਿੱਖ ਬਣਿਆ ਸੀ। ਗੁਰੂ ਨਾਨਕ ਦੇਵ ਜੀ ਦੇ ਸਮੇਂ ਹੀ ਇਥੇ ਸਿੱਖ ਧਰਮ ਦੇ ਪ੍ਰਚਾਰ ਦਾ ਇਕ ਕੇਂਦਰ ਸਥਾਪਤ ਹੋ ਗਿਆ ਸੀ। ਜਦੋਂ ਗੁਰੂ ਤੇਗ਼ ਬਹਾਦਰ ਜੀ ਪਟਨਾ ਪਹੁੰਚੇ ਤਾਂ ਉਥੋਂ ਦੀ ਸਿੱਖ ਸੰਗਤ ਨੇ ਆਪ ਦਾ ਬੜੇ ਪ੍ਰੇਮ ਤੇ ਉਤਸ਼ਾਹ ਨਾਲ ਸੁਆਗਤ ਕੀਤਾ। ਗੁਰੂ ਜੀ ਨੇ ਪਹਿਲਾਂ ਪਟਨਾ ਸ਼ਹਿਰ ਤੋਂ ਬਾਹਰ ਇਕ ਬਾਗ਼ ਵਿਚ ਇਕ ਇਮਲੀ ਦੇ ਰੁੱਖ ਹੇਠ ਡੇਰਾ ਲਾਇਆ। ਸੰਗਤਾਂ ਨੇ ਬੇਨਤੀ ਕੀਤੀ ਕਿ ਨਗਰ ਵਿਚ ਚੱਲ ਕੇ ਉਹਨਾਂ ਦੇ ਘਰਾਂ ਵਿਚ ਚਰਨ ਪਾਓ ਤੇ ਉਹਨਾਂ ਨੂੰ ਸੇਵਾ ਦਾ ਮੌਕਾ ਦਿਓ। ਸੰਗਤ ਵਿਚ ਗੁਰੂ ਘਰ ਦੇ ਪ੍ਰਸਿੱਧ ਸ਼ਰਧਾਲੂ ਭਾਈ ਜੈਤਾ ਜੀ ਗੁਰੂ ਜੀ ਨੂੰ ਆਪਣੇ ਘਰ ਲੈ ਗਿਆ। ਪਰ ਜਿਸ ਬਾਗ਼ ਵਿਚ ਗੁਰੂ ਜੀ ਦਾ ਪਹਿਲਾ ਉਤਾਰਾ ਹੋਇਆ ਉਹ ਪਟਨੇ ਵਿਚ ਉਹਨਾਂ ਦੀ ਫੇਰੀ ਦੀ ਅਮਰ ਯਾਦਗਾਰ ਹੈ। ਹੁਣ ਤੱਕ ਉਸ ਥਾਂ ਨੂੰ ਗੁਰੂ ਕਾ ਬਾਗ਼ ਆਖਿਆ ਜਾਂਦਾ ਹੈ। ਭਾਈ ਜੈਤਾ ਹਲਵਾਈ ਦਾ ਕੰਮ ਕਰਦਾ ਸੀ। ਉਹਨੇ ਬੜੇ ਪਿਆਰ ਸਤਿਕਾਰ ਨਾਲ ਗੁਰੂ ਜੀ ਤੇ ਉਹਨਾਂ ਦੇ ਪਰਿਵਾਰ ਦੀ ਸੇਵਾ ਕੀਤੀ। ਪਰ ਪਟਨੇ ਵਿਚ ਸੰਗਤ ਗਿਣਤੀ ਵਿਚ ਚੋਖੀ ਸੀ ਤੇ ਭਾਈ ਜੈਤੇ ਦੇ ਘਰ ਵਿਚ ਤੇ ਉਹਦੇ ਆਸੇ ਪਾਸੇ ਥਾਂ ਇਕੱਠ ਤੋਂ ਘਟ ਸੀ। ਗੁਰੂ ਘਰ ਦੇ ਪ੍ਰੇਮੀਆਂ ਨੇ ਗੁਰੂ ਪਰਿਵਾਰ ਲਈ ਇਕ ਖੁੱਲ੍ਹੀ ਥਾਂ ਲੈ ਕੇ ਉਥੇ ਤੁਰੰਤ ਕਾਰ ਸੇਵਾ ਨਾਲ ਮਕਾਨ ਉਸਾਰ ਦਿਤਾ ਤੇ ਗੁਰੂ ਪਰਿਵਾਰ ਇਥੇ ਟਿਕ ਗਿਆ। ਇਸੇ ਮਕਾਨ ਵਿਚ ਗੁਰੂ ਪਰਿਵਾਰ ਦੇ ਰਹਿਣ ਸਮੇਂ ਦਸਵੀਂ ਨਾਨਕ-ਜੋਤ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹੋਇਆ ਅਤੇ ਇਸ ਸਥਾਨ ਤੇ ਗੁਰਦੁਆਰਾ ਹਰਿਮੰਦਰ ਸਾਹਿਬ ਪਟਨਾ ਸਥਾਪਤ ਹੋਇਆ। ਇਸੇ ਪਵਿੱਤਰ ਅਸਥਾਨ ਨੂੰ ਸਿੱਖਾਂ ਦੇ ਪੰਜ ਤਖ਼ਤ ਸਾਹਿਬਾਨ 'ਚੋਂ ਇਕ ਤਖ਼ਤ ਮੰਨਿਆ ਗਿਆ ਹੈ। ਪਟਨੇ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਕੁਝ ਚਿਰ ਰਹਿ ਕੇ ਅਤੇ ਪਰਿਵਾਰ ਨੂੰ ਇਥੇ ਹੀ ਛੱਡ ਕੇ ਗੁਰੂ ਜੀ ਨੇ ਬੰਗਾਲ ਤੇ ਆਸਾਮ ਵੱਲ ਜਾਣ ਦੀ ਤਿਆਰੀ ਕਰ ਲਈ। ਇਉਂ ਪ੍ਰਤੀਤ ਹੁੰਦਾ ਹੈ ਕਿ ਮਾਤਾ ਗੁਜਰੀ ਜੀ ਦੇ ਘਰ ਬਾਲ ਦੇ ਜਨਮ ਦਾ ਸਮਾਂ ਨੇੜੇ ਆਉਂਦਾ ਵੇਖ ਕੇ ਗੁਰੂ ਤੇਗ਼ ਬਹਾਦਰ ਜੀ ਨੇ ਪਰਿਵਾਰ ਨੂੰ ਆਪਣੇ ਅਗਲੇ ਸਫ਼ਰ ਵਿਚ ਨਾਲ ਲਿਜਾਣਾ ਠੀਕ ਨਾ ਸਮਝਿਆ ਤੇ ਇਥੇ ਹੀ ਟਿਕੇ ਰਹਿਣ ਦਾ ਆਦੇਸ਼ ਦਿਤਾ। ਕੁਝ

ਪੁਰਾਣੀਆਂ ਲਿਖਤਾਂ ਅਨੁਸਾਰ ਪਟਨੇ ਦੇ ਸਿੱਖ ਸੇਵਕਾਂ ਨੇ ਬੇਨਤੀ ਕੀਤੀ ਕਿ ਗੁਰੂ ਪਰਿਵਾਰ ਨੂੰ ਇਥੇ ਰਹਿਣ ਦਿਤਾ ਜਾਏ, ਸੰਗਤ ਉਹਨਾਂ ਦੀ ਸੇਵਾ ਸੰਭਾਲ ਕਰੇਗੀ। ਗੁਰੂ ਤੇਗ਼ ਬਹਾਦਰ ਜੀ ਨੇ ਸੰਗਤਾਂ ਦਾ ਪ੍ਰੇਮ, ਸਿੱਖੀ ਸਿਦਕ ਤੇ ਜਜ਼ਬੇ ਦਾ ਅਨੁਭਵ ਕਰਕੇ ਉਹਨਾਂ ਦੀ ਬੇਨਤੀ ਮੰਨ ਲਈ ਤੇ ਪਰਿਵਾਰ ਨੂੰ ਇਥੇ ਟਿਕਣ ਲਈ ਕਹਿ ਦਿਤਾ। ਬਿਹਾਰ ਦੇ ਕਈ ਖੇਤਰਾਂ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਪਟਨੇ ਠਹਿਰਣ ਸਮੇਂ ਸੰਗਤਾਂ ਦੇ ਪ੍ਰੇਮ ਪਿਆਰ ਕਰਕੇ ਗਏ ਤੇ ਜਦੋਂ ਪਟਨੇ ਤੋਂ ਅੱਗੇ ਪੂਰਬ ਵੱਲ ਚੱਲੇ ਤਾਂ ਮੁੰਘੇਰ, ਭਾਗਲਪੁਰ, ਰਾਜ ਮਹਿਲ ਅਤੇ ਬਿਹਾਰ ਦੇ ਹੋਰ ਕਈ ਨਗਰਾਂ ਵਿਚ ਸਚ ਧਰਮ ਦਾ ਪ੍ਰਚਾਰ ਕਰਦੇ ਬੰਗਾਲ ਤੇ ਆਸਾਮ ਦੇ ਖੇਤਰਾਂ ਵਿਚ ਚਲੇ ਗਏ [4]।

ਪਟਨਾ ਸ਼ਹਿਰ ਦੇ ਪ੍ਰਾਚੀਨ ਇਤਿਹਾਸ ਵਿਚ ਨਾਮ ਪਾਟਲੀਪੁੱਤਰ ਲਿਖਿਆ ਮਿਲਦਾ ਹੈ। ਇਹ ਨਗਰ ਪ੍ਰਾਚੀਨ ਕਾਲ ਵਿਚ ਚੰਦਰ ਗੁਪਤ ਦੀ ਰਾਜਧਾਨੀ ਹੁੰਦੀ ਸੀ। ਪੁਰਾਤਨ ਲਿਖਤਾਂ ਅਨੁਸਾਰ ਉਸ ਸਮੇਂ ਇਸ ਸ਼ਹਿਰ ਦੇ ਪੰਜ ਸੌ ਸਤਰ ਬੁਰਜ ਤੇ 64 ਦਰਵਾਜ਼ੇ ਹੁੰਦੇ ਸਨ। ਇਸ ਇਤਿਹਾਸਕ ਸ਼ਹਿਰ ਵਿਚ ਮਹਾਤਮਾ ਬੁੱਧ ਨੇ ਵੀ ਚਰਨ ਪਾਏ [5]।

ਪਟਨਾ ਸਾਹਿਬ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਨੇ ਜੂਨ ਤੋਂ ਅਗਸਤ ਤੱਕ ਚਾਰ ਮਹੀਨੇ ਬਾਰਸ਼ਾਂ ਦਾ ਚੁਮਾਸਾ ਕੱਟਿਆ। ਪਟਨੇ ਤੋਂ ਚੱਲਣ ਸਮੇਂ ਪਰਿਵਾਰ ਦੀ ਦੇਖਭਾਲ ਲਈ ਸਾਰਾ ਪ੍ਰਬੰਧ ਭਾਈ ਦਇਆਲ ਦਾਸ ਨੂੰ ਸੌਂਪਿਆ। ਇਹ ਭਾਈ ਦਇਆਲ ਦਾਸ ਭਾਈ ਮਨੀ ਸਿੰਘ ਜੀ ਦੇ ਸਭ ਤੋਂ ਵੱਡੇ ਭਰਾ ਸਨ। ਭਾਈ ਦਇਆਲ ਦਾਸ ਦੇ ਨਾਲ ਪਰਿਵਾਰ ਦੀ ਸੇਵਾ ਸੰਭਾਲ ਦੀ ਜ਼ੁੰਮੇਵਾਰੀ ਦਾ ਕੰਮ ਭਾਈ ਮੇਹਰ ਚੰਦ ਮਸੰਦ ਤੇ ਚੈਨਸੁਖ ਨੂੰ ਲਾਇਆ ਗਿਆ। ਪਟਨੇ ਸ਼ਹਿਰ ਦੇ ਰਾਜਾ ਫਤਹ ਚੰਦ ਤੇ ਉਸਦੀ ਰਾਣੀ ਵੀ ਗੁਰੂ ਘਰ ਦੇ ਅਨਿਨ ਸੇਵਕ ਬਣ ਚੁੱਕੇ ਸਨ। ਉਹਨਾਂ ਨੇ ਵੀ ਗੁਰੂ ਤੇਗ਼ ਬਹਾਦਰ ਜੀ ਨੂੰ ਯਕੀਨ ਦੁਆਇਆ ਕਿ ਉਹਨਾਂ ਦੀ ਅਗਲੀ ਯਾਤਰਾ ਸਮੇਂ ਪਰਿਵਾਰ ਦੀ ਸੇਵਾ ਸੰਭਾਲ ਪਟਨੇ ਵਿਚ ਤਸੱਲੀਬਖਸ਼ ਰਹੇਗੀ।

ਮੁੰਘੇਰ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਇਕ ਮਹੀਨਾ ਠਹਿਰੇ। ਆਪਣੀ ਇਸ ਯਾਤਰਾ ਸਮੇਂ ਗੁਰੂ ਸਾਹਿਬ ਨੇ ਜੋ ਹੁਕਮਨਾਮੇ ਤੇ ਚਿੱਠੀਆਂ ਵੱਖ ਵੱਖ ਜਗ੍ਹਾ ਦੀਆਂ ਸਿੱਖ ਸੰਗਤਾਂ ਨੂੰ ਭੇਜੀਆਂ ਉਹ ਵੱਡੀ ਗਿਣਤੀ ਵਿਚ ਹੁਣ ਤਕ ਮਿਲਦੀਆਂ ਹਨ। ਇਥੋਂ ਹੀ ਗੁਰੂ ਸਾਹਿਬ ਨੇ ਭਾਈ ਦਇਆਲ ਦਾਸ ਨੂੰ ਲਿਖਿਆ ਕਿ ਸਭ ਆਏ ਮਸੰਦਾਂ ਤੇ ਸੰਗਤਾਂ ਨੂੰ ਮੁੰਘੇਰ ਲੈ ਕੇ ਪਹੁੰਚੋ। ਨਾਲ ਹੀ ਚਾਲੀ ਬਿਹਾਰੀ ਪੱਗਾਂ ਤੇ ਵੀਹ ਕੀਮਤੀ ਪੱਗਾਂ ਤੇ ਸਿਰੋਪਾਓ ਚਾਲੀ ਰੁਪਏ ਵਾਲੇ ਲੈ ਕੇ ਪਹੁੰਚੋ। ਕੁਝ ਤੰਬੂਆਂ ਦੀ ਵੀ ਗੁਰੂ ਸਾਹਿਬ ਨੇ ਕਮੀ ਮਹਿਸੂਸ ਕੀਤੀ। ਉਹਨਾਂ ਨੇ ਬਨਾਰਸ ਦੀ ਸੰਗਤ ਤੇ ਭਾਈ ਦਇਆਲ ਦਾਸ ਨੂੰ ਖਾਸ ਕਿਸਮ ਦੇ ਤੰਬੂ ਲਿਆਉਣ ਲਈ ਵੀ ਆਖਿਆ [6]।

## ਹਵਾਲੇ ਤੇ ਟਿੱਪਣੀਆਂ

1. ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ ਭਾਗ ਪਹਿਲਾ
2. ਡਾ. ਤ੍ਰਿਲੋਚਨ ਸਿੰਘ, ਸੰਖੇਪ ਜੀਵਨ ਗੁਰੂ ਤੇਗ਼ ਬਹਾਦਰ
3. ਮਹਿਮਾ ਪ੍ਰਕਾਸ਼ ਵਿਚ ਬਨਾਰਸ ਦੀ ਰਿਹਾਇਸ਼ ਬਾਰੇ ਲਿਖਿਆ ਹੈ:

ਪੁਨ ਪੁਰੀ ਬਨਾਰਸ ਆਵਤ ਭਏ।
ਬਹੁ ਭਾਉ ਭਗਤ ਸੰਗਤ ਮਿਲ ਕੀਤਾ।
ਗੁਰ ਦਰਸਨ ਜੀਵਨ ਲਾਭ ਸੁ ਲੀਨਾ।
ਤਹਾ ਕੇਤਕ ਦਿਨ ਪ੍ਰਭ ਬਾਸਾ ਕੀਆ।
ਮਨ ਬਾਂਛਤ ਫਲ ਸਭ ਕੋ ਦੀਆ
ਬਹੁ ਪੰਡਤ ਤਪੇ ਸਤਿਗੁਰ ਪੀਰ ਆਏ
ਕਰ ਉਤਰ ਪ੍ਰਸ਼ਨ ਪ੍ਰਤਗਿਆ ਪਾਏ।

(ਮਹਿਮਾ ਪ੍ਰਕਾਸ਼, 695)

4. ਪਟਨੇ ਤੋਂ ਮੰਘੇਰ 80 ਮੀਲ ਹੈ ਤੇ ਭਾਗਲਪੁਰ ਮੰਘੇਰ ਤੋਂ ਅੱਗੇ 25 ਕੁ ਮੀਲ ਦੂਰੀ ਤੇ ਹੈ। ਭਾਗਲਪੁਰ ਤੋਂ ਪੂਰਬ ਵੱਲ 40 ਮੀਲ (ਪੁਰਾਣੇ) ਰਾਜ ਮਹੱਲ ਹੈ।
ਪ੍ਰੋ. ਸਾਹਿਬ ਸਿੰਘ, ਗੁਰ ਇਤਿਹਾਸ
5. ਭਾਈ ਸੰਤੋਖ ਸਿੰਘ, ਗੁਰ ਪ੍ਰਤਾਪ ਸੂਰਜ ਗ੍ਰੰਥ
6. ਇਹੀ ਭਾਈ ਦਇਆਲ ਦਾਸ ਗੁਰੂ ਤੇਗ਼ ਬਹਾਦਰ ਨਾਲ ਗ੍ਰਿਫਤਾਰ ਹੋ ਕੇ ਦਿੱਲੀ ਦੀ ਕੋਤਵਾਲੀ ਵਿਚ ਕੈਦ ਪੰਜ ਸਿੱਖਾਂ ਵਿਚ ਸ਼ਾਮਲ ਸੀ ਤੇ ਮੁਗ਼ਲ ਹਕੂਮਤ ਦੇ ਫੈਸਲੇ ਅਨੁਸਾਰ ਜਦੋਂ ਭਾਈ ਦਇਆਲ ਦਾਸ ਨੇ ਧਰਮ ਬਦਲਣ ਦੀ ਪੇਸ਼ਕਸ਼ ਠੁਕਰਾ ਕੇ ਆਪਣੇ ਉੱਚ ਆਚਰਨ ਦਾ ਸਬੂਤ ਦਿਤਾ ਤਾਂ ਚਾਂਦਨੀ ਚੌਂਕ ਵਿਚ ਭਾਈ ਦਇਆਲ ਦਾਸ ਨੂੰ ਅੱਗ ਤੇ ਉਬਲਦੇ ਪਾਣੀ ਦੀ ਦੇਗ਼ ਵਿਚ ਬਿਠਾ ਕੇ ਸ਼ਹੀਦ ਕੀਤਾ ਗਿਆ।
ਡਾ. ਭਜਨ ਸਿੰਘ 'ਗਿਆਨੀ', ਸਾਡੇ ਸ਼ਹੀਦ

# 10. ਬੰਗਾਲ ਤੇ ਆਸਾਮ ਦੀ ਯਾਤਰਾ

ਬਿਹਾਰ ਰਾਜ ਦੀ ਯਾਤਰਾ ਕਰਦੇ ਕਰਦੇ ਜਦ ਪੂਰਬ ਵੱਲ ਅੱਗੇ ਵਧੇ ਤਾਂ ਬੰਗਾਲ ਰਾਜ ਦੀ ਹੱਦ ਆ ਗਈ। ਉਹ ਲੰਘ ਕੇ ਮਾਲਦਾ ਸ਼ਹਿਰ ਪਹੁੰਚ ਗਏ। ਮਾਲਦਾ ਪੂਰਬੀ ਭਾਰਤ ਵਿਚ ਸੂਫੀਆਂ ਦਾ ਸਭ ਤੋਂ ਵੱਡਾ ਕੇਂਦਰ ਸੀ। ਇਥੇ ਚਿਸ਼ਤੀ ਤੇ ਕਾਦਰੀ ਫਿਰਕੇ ਦੇ ਸੂਫੀ ਰਹਿੰਦੇ ਸਨ। ਸੂਫੀਆਂ ਦੀਆਂ ਇਨ੍ਹਾਂ ਸੰਪਰਦਾਵਾਂ ਪ੍ਰਤੀ ਗੁਰੂ ਘਰ ਵਿਚ ਅੱਗੇ ਹੀ ਬੜੀ ਕਦਰ ਸੀ। ਗੁਰੂ ਤੇਗ਼ ਬਹਾਦਰ ਜੀ ਨਾਲ ਇਨ੍ਹਾਂ ਦੀ ਗਿਆਨ ਚਰਚਾ ਹੋਈ ਅਤੇ ਇਹ ਬੜੇ ਪ੍ਰਭਾਵਿਤ ਹੋਏ। ਮਾਲਦਾ ਤੋਂ ਗੋਦਾਗਿਰੀ, ਗੋਪਾਲਪੁਰ ਤੇ ਪਧਨਾ ਤੋਂ ਹੋ ਕੇ ਮੁਰਸ਼ਿਦਾਬਾਦ ਪਹੁੰਚੇ। ਉਸ ਸਮੇਂ ਇਸ ਸਾਰੇ ਇਲਾਕੇ ਵਿਚ ਰੇਸ਼ਮ ਦੀ ਘਰੇਲੂ ਦਸਤਕਾਰੀ ਬਹੁਤ ਸੀ। ਰੇਸ਼ਮ ਬੋਣੇ ਬਹੁਤੇ ਲੋਕ ਨਾਨਕ ਪੰਥੀ ਤੇ ਗੁਰੂ ਘਰ ਦੇ ਸ਼ਰਧਾਲੂ ਸਨ। ਗੁਰੂ ਤੇਗ਼ ਬਹਾਦਰ ਜੀ ਇਹਨਾਂ ਗੁਰੂ ਘਰ ਨਾਲ ਜੁੜੇ ਲੋਕਾਂ ਨੂੰ ਨਰੋਏ ਜੀਵਨ ਲਈ ਉਤਸ਼ਾਹਤ ਕਰਦੇ ਅਤੇ ਸਿੱਖੀ ਮਾਰਗ ਵਿਚ ਪ੍ਰਪੱਕ ਬਣਾਂਦੇ ਕੁਝ ਦਿਨ ਇਥੇ ਠਹਿਰ ਕੇ ਅਗੇ ਚੱਲ ਪਏ। ਮੁਰਸ਼ਿਦਾਬਾਦ ਤੋਂ ਸਵਾ ਕੁ ਮੀਲ ਪੂਰਬ ਵਲ ਪੂਰਬੀ ਬੰਗਾਲ ਦਾ ਵੱਡਾ ਉੱਘਾ ਸ਼ਹਿਰ ਢਾਕਾ ਹੈ। ਗੁਰੂ ਨਾਨਕ ਦੇਵ ਜੀ ਵੀ ਪਹਿਲੀ 'ਉਦਾਸੀ' ਸਮੇਂ ਉਥੇ ਗਏ ਸਨ। ਢਾਕੇ ਦੀ ਬਰੀਕ ਮਲਮਲ ਤੇ ਰੇਸ਼ਮੀ ਕਪੜੇ ਦੀ ਦਸਤਕਾਰੀ ਸਾਰੇ ਭਾਰਤ ਵਿਚ ਪ੍ਰਸਿੱਧ ਸੀ। ਗੁਰੂ ਨਾਨਕ ਦੇਵ ਜੀ ਨੇ ਬੰਗਾਲ ਵਿਚ ਪ੍ਰਚਾਰ ਕਰਨ ਲਈ ਢਾਕੇ ਨੂੰ ਕੇਂਦਰ ਥਾਪਿਆ ਸੀ। ਜਦੋਂ ਗੁਰੂ ਤੇਗ਼ ਬਹਾਦਰ ਜੀ ਢਾਕੇ ਪਹੁੰਚੇ ਤਦ ਭਾਈ ਬਲਾਕੀ ਦਾਸ ਮਸੰਦ ' ਪ੍ਰਚਾਰਕ ਸੀ। ਆਸਾਮ ਤੇ ਬੰਗਾਲ ਵਿਚ ਸਿੱਖ ਧਰਮ ਦਾ ਪ੍ਰਚਾਰ ਕਰਨ ਲਈ ਢਾਕਾ ਉੱਘਾ ਕੇਂਦਰੀ ਅਸਥਾਨ ਸੀ। ਇਥੇ ਹੀ ਗੁਰੂ ਨਾਨਕ ਸਾਹਿਬ ਦੇ ਸਮੇਂ ਦਾ ਪੁਟਵਾਇਆ ਹੋਇਆ ਖੂਹ ਸੀ ਜਿਸ ਬਾਰੇ ਅਨੇਕਾਂ ਕਰਾਮਾਤਾਂ ਦੀਆਂ ਗੱਲਾਂ ਪ੍ਰਚਲਤ ਹੋ ਚੁਕੀਆਂ ਸਨ ਅਤੇ ਇਥੇ ਗੁਰੂ ਨਾਨਕ ਸਾਹਿਬ ਦੇ ਆਉਣ ਦੀ ਯਾਦ ਵਿਚ ਹਰ ਸਾਲ ਮੇਲਾ ਲਗਦਾ ਹੈ। ਦੂਰ ਦੂਰ ਤੋਂ ਬੰਗਾਲ ਵਾਸੀ ਬੜੀ ਸ਼ਰਧਾ ਤੇ ਸਤਿਕਾਰ ਨਾਲ ਮੇਲੇ ਸਮੇਂ ਇਸ ਖੂਹ ਦਾ ਜਲ ਅੰਮ੍ਰਿਤ ਜਾਣ ਕੇ ਲੈਣ ਆਇਆ ਕਰਦੇ ਸਨ। ਗੁਰੂ ਨਾਨਕ ਦੇਵ ਜੀ ਦੇ ਸਮੇਂ ਢਾਕਾ ਇਕ ਛੋਟਾ ਜਿਹਾ ਨਗਰ ਹੁੰਦਾ ਸੀ ਜਿਸਦੇ ਬਾਹਰਵਾਰ ਇਕ ਪੁਰਾਣੇ ਮੰਦਰ ਕੋਲ ਗੁਰੂ ਨਾਨਕ ਸਾਹਿਬ ਠਹਿਰੇ ਇਸ ਮੰਦਰ ਤੇ ਖੂਹ ਨੇੜੇ ਉਦੋਂ ਤੋਂ ਸਿੱਖ ਸੰਗਤ ਸਥਾਪਿਤ ਸੀ ਅਤੇ ਸਿੱਖ ਸੰਗਤਾਂ ਦੀ ਅਗਵਾਈ ਤੇ ਸੰਭਾਲ ਦਾ ਕੰਮ ਗੁਰੂ ਘਰ ਵਲੋਂ ਥਾਪੇ ਮਸੰਦ ਕਈ ਪੀੜ੍ਹੀਆਂ ਤੋਂ ਕਰਦੇ ਆ ਰਹੇ ਸਨ। ਗੁਰੂ ਹਰਗੋਬਿੰਦ ਸਾਹਿਬ ਦੇ ਸਮੇਂ ਭਾਈ ਮੋਹਨ ਜੀ ਇਥੋਂ ਦਾ ਮਸੰਦ ਸੀ। ਢਾਕਾ ਇਕ ਛੋਟੀ ਜਿਹੀ ਨਗਰੀ ਤੋਂ ਵਿਕਾਸ ਕਰਦਾ ਹੋਇਆ ਵੱਡਾ ਸ਼ਹਿਰ ਬਣ ਗਿਆ। ਨਵਾਬ ਅਸਲਮ ਖਾਂ ਨੇ ਢਾਕੇ ਨੂੰ ਬੰਗਾਲ ਦੀ ਰਾਜਧਾਨੀ

ਬਣਾਇਆ ਇਸ ਨਾਲ ਢਾਕੇ ਦੀ ਮਹੱਤਤਾ ਹੋਰ ਵੱਧ ਗਈ। ਇਸ ਸਾਰੇ ਖੇਤਰ ਵਿਚ ਇਹ ਵਿਸ਼ਵਾਸ ਸੀ ਕਿ ਗੁਰੂ ਨਾਨਕ ਦੇਵ ਨੇ ਢਾਕੇ ਨਗਰੀ ਨੂੰ ਵਰ ਦਿਤਾ ਸੀ ਜੋ ਸੱਚਾ ਬਾਬਤ ਹੋਇਆ ਤੇ ਇਹ ਰਾਜਧਾਨੀ ਬਣ ਗਿਆ ਏ। ਇਉਂ ਸਿੱਖ ਲੋਕ ਲਹਿਰ ਨੂੰ ਵੀ ਇਸ ਇਲਾਕੇ ਵਿਚ ਲੋਕਾਂ ਵਿਚ ਹਰਮਨਪਿਆਰੀ ਵਿਚਾਰਧਾਰਾ ਪ੍ਰਚਾਰਨ ਦਾ ਅਵਸਰ ਮਿਲ ਗਿਆ।

ਗੁਰੂ ਤੇਗ ਬਹਾਦਰ ਸਾਹਿਬ ਦੇ ਢਾਕੇ ਆਉਣ ਤੋਂ ਦੋ ਸਾਲ ਪਹਿਲਾਂ ਨੂਰ ਜਹਾਨ ਦਾ ਭਤੀਜਾ ਸਿਆਸਤ ਖਾਨ ਬੰਗਾਲ ਦਾ ਸੂਬਾ ਥਾਪਿਆ ਗਿਆ। ਸਿਆਸਤ ਖਾਨ, ਬਾਦਸ਼ਾਹ ਅਕਬਰ ਵਾਂਗ ਬੇਹੱਦ ਨੇਕ ਤੇ ਦੂਰ ਅੰਦੇਸ਼ ਸੀ। ਇਸ ਨੇ ਆਪਣੇ ਦੀਵਾਨ ਵੀ ਹਿੰਦੂ ਰਖੇ ਹੋਏ ਸਨ ਜਿਨ੍ਹਾਂ ਦੇ ਨਾਮ ਇਤਿਹਾਸ ਵਿਚ ਰਾਜ ਭਗਵੰਤ ਦਾਸ ਤੇ ਰਾਇ ਨੰਦ ਲਾਲ ਸੀ। ਹੋਰ ਵੀ ਅਨੇਕਾਂ ਅਧਿਕਾਰੀ ਸਨ। ਦੋਨੋਂ ਦੀਵਾਨ ਗੁਰੂ ਘਰ ਦੇ ਬੜੇ ਸ਼ਰਧਾਲੂ ਸੀ। ਢਾਕੇ ਵਿਚ ਉਸ ਸਮੇਂ ਦੋ ਸਿੱਖ ਸੰਗਤਾਂ ਦੇ ਦੋ ਕੇਂਦਰ ਸਨ। ਇਕ ਜੋ ਉਦਾਸੀ ਮਹਾਂਪੁਰਸ਼ ਅਲਮਸਤ ਨੇ ਥਾਪੀ। ਦੂਸਰੀ ਸੰਗਤ ਭਾਈ ਬਲਾਕੀ ਦਾਸ ਮਸੰਦ ਦੀ ਦੇਖ ਰੇਖ ਵਿਚ ਚੱਲ ਰਹੀ ਸੀ। ਇਸ ਟਿਕਾਣੇ ਦਾ ਨਾਮ ਸੰਗਤ ਟੋਲਾ ਪ੍ਰਸਿੱਧ ਹੋਇਆ। ਗੁਰੂ ਸਾਹਿਬ ਦੇ ਢਾਕੇ ਠਹਿਰਣ ਲਈ ਭਾਈ ਬਲਾਕੀ ਦਾਸ ਨੇ ਸਥਾਨਕ ਸਿੱਖ ਸੰਗਤਾਂ ਦੇ ਸਹਿਯੋਗ ਨਾਲ ਨਵੀਂ ਇਮਾਰਤ ਬਣਵਾਈ। ਇਸ ਮਹੱਲੇ ਦੀ ਅਤੇ ਇਸ ਦੇ ਆਸ ਪਾਸ ਦੀ ਅਬਾਦੀ ਵਿਚ ਪੁਰਤਗਾਲੀ ਇਸਾਈਆਂ ਦੇ ਪ੍ਰਚਾਰਕ ਆ ਚੁੱਕੇ ਸਨ ਤੇ ਜੋ ਆਪਣੇ ਢੰਗ ਤਰੀਕੇ ਵਰਤ ਕੇ ਲੋਕਾਂ ਨੂੰ ਆਪਣੇ ਧਰਮ ਵੱਲ ਖਿੱਚਣ ਦੇ ਯਤਨ ਕਰ ਰਹੇ ਸਨ। ਸਥਾਨਕ ਸਿੱਖ ਸੰਗਤਾਂ ਨੇ ਪੁਰਤਗਾਲੀ ਇਸਾਈ ਪਾਦਰੀਆਂ ਦੇ ਇਸ ਗੜ੍ਹ ਵਿਚ ਗੁਰੂ ਸਾਹਿਬ ਦਾ ਉਤਾਰਾ ਕਰਵਾਉਣਾ ਬੜੀ ਦੂਰ ਦ੍ਰਿਸ਼ਟੀ ਦਾ ਕੰਮ ਸੀ। ਗੁਰੂ ਸਾਹਿਬ ਦੇ ਦਰਸ਼ਨ ਦੀਦਾਰ ਕਰਕੇ, ਉਸਾਰੂ ਤੇ ਨਰੋਈ ਜੀਵਨ ਜਾਚ ਦੇ ਉਪਦੇਸ਼ ਸੁਣ ਕੇ ਅਨੇਕਾਂ ਉਹ ਲੋਕ ਆਪਣੇ ਧਰਮ ਵਿਸ਼ਵਾਸ ਵਿਚ ਪ੍ਰਪੱਕ ਹੋ ਗਏ ਜੋ ਵਿਦੇਸ਼ੀ ਪ੍ਰਚਾਰਕਾਂ ਤੋਂ ਪ੍ਰਭਾਵਿਤ ਹੋ ਕੇ ਆਪਣੇ ਧਰਮ ਵਿਸ਼ਵਾਸ ਤੋਂ ਡੋਲਣ ਲੱਗ ਪਏ ਸਨ।

ਗੁਰੂ ਤੇਗ਼ ਬਹਾਦਰ ਜੀ ਦੇ ਢਾਕੇ ਪਹੁੰਚਣ ਤੇ ਰੂਹਾਨੀ ਜੀਵਨ ਲਈ ਪ੍ਰੇਰਨਾ ਦੀ ਖ਼ਬਰ ਦੂਰ ਦੁਰਾਡੇ ਪਹੁੰਚ ਗਈ ਅਤੇ ਬੜੀ ਦੂਰੋਂ ਦੂਰੋਂ ਲੋਕ ਜਥੇ ਬਣਾ ਕੇ ਦਰਸ਼ਨਾਂ ਲਈ ਆਉਣ ਲੱਗ ਪਏ। ਇਤਿਹਾਸ ਵਿਚ ਲਿਖਿਆ ਮਿਲਦਾ ਹੈ ਕਿ ਸਿਲਹਟ, ਚਿਟਾਗਾਂਗ, ਸੋਨਦੀਪ ਦੀਆਂ ਸੰਗਤਾਂ ਦਰਸ਼ਨ ਲਈ ਪਹੁੰਚੀਆਂ ਤੇ ਗੁਰੂ ਸਾਹਿਬ ਅੱਗੇ ਬੇਨਤੀ ਕੀਤੀ ਕਿ ਉਹਨਾਂ ਦੇ ਨਗਰ ਵਿਚ ਦਰਸ਼ਨ ਦੇਣ। ਗੁਰੂ ਸਾਹਿਬ ਨੇ ਇਨ੍ਹਾਂ ਦੀ ਬੇਨਤੀ ਪ੍ਰਵਾਨ ਕਰ ਲਈ। ਇਥੇ ਹੀ ਕਾਮਰੂਪ ਦੀ ਇਕ ਰਿਆਸਤ ਦਾ ਰਾਜਾ ਰਾਮ ਰਾਇ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਆਇਆ। ਉਸਨੇ ਪੁੱਤਰ ਦੀ ਦਾਤ ਮੰਗੀ। ਗੁਰੂ ਸਾਹਿਬ ਨੇ ਅਸ਼ੀਰਵਾਦ ਦਿੱਤੀ ਤੇ ਬਚਨ ਕੀਤਾ ਕਿ ਪ੍ਰਤਾਪੀ ਪੁੱਤਰ ਹੋਵੇਗਾ। ਉਸਨੂੰ ਗੁਰੂ ਘਰ ਦੀ ਸ਼ਰਧਾ ਭਾਵਨਾ, ਸਿਖਿਆ ਦੀਖਿਆ ਦੇਣੀ। ਗੁਰੂ ਸਾਹਿਬ ਨੇ ਇਹ ਵਚਨ ਵੀ ਦਿਤਾ ਕਿ ਸਮਾਂ ਪਾ ਕੇ ਉਹ ਕਾਮਰੂਪ ਦੀਆਂ ਰਿਆਸਤਾਂ ਵਿਚ ਵੀ ਆਉਣਗੇ। ਢਾਕੇ ਰਹਿੰਦਿਆਂ ਆਪ ਨੇ ਬੰਗਾਲ ਵਿਚ ਸਾਰਾ ਇਲਾਕਾ ਗਾਹਿਆ। ਲੰਮੇ ਲੰਮੇ ਸਫ਼ਰ ਕੀਤੇ ਅਤੇ ਥਾਂ ਥਾਂ ਸੰਗਤਾਂ ਕਾਇਮ ਕੀਤੀਆਂ। ਸਿਲਹਟ, ਚਿਟਾਗਾਂਗ, ਸੋਨਦੀਪ, ਲਸ਼ਕਰ ਆਦਿ ਥਾਵਾਂ ਤੇ ਆਪ ਜੀ ਦੀ ਚਰਨ ਛੋਹ ਤੇ ਸਿੱਖੀ

ਪ੍ਰਚਾਰ ਦੇ ਨਿਸ਼ਾਨ ਹੁਣ ਤੱਕ ਕਇਮ ਹਨ। ਕਈ ਥਾਂ ਗੁਰਦੁਆਰੇ ਸੰਗਤਾਂ ਨੇ ਬਣਾ ਲਏ ਤੇ ਕਈ ਥਾਂ ਗੁਰੂ ਸਾਹਿਬ ਨਾਲ ਸੰਬੰਧਿਤ ਵਸਤੂਆਂ ਵੀ ਸਤਿਕਾਰ ਨਾਲ ਸੰਭਾਲੀਆਂ।

## (ਗੁਰੂ) ਗੋਬਿੰਦ ਸਿੰਘ ਜੀ ਦਾ ਜਨਮ

ਗੁਰੂ ਤੇਗ਼ ਬਹਾਦਰ ਜੀ ਢਾਕੇ ਵਿਚ ਹੀ ਸਨ ਜਦੋਂ ਦੇਸੀ ਮਹੀਨੇ ਪੋਹ ਵਿਚ ਉਹਨਾਂ ਨੂੰ ਇਕ ਸ਼ੁਭ ਸਮਾਚਾਰ ਮਿਲਿਆ ਕਿ ਮਾਤਾ ਗੁਜਰੀ ਜੀ ਦੀ ਕੁਖ ਤੋਂ ਤੇਜਸਵੀ ਬਾਲਕ ਦਾ ਜਨਮ ਹੋਇਆ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਇਹ ਇਕੋ ਇਕ ਸੰਤਾਨ ਸੀ ਜੋ ਵਿਆਹ ਤੋਂ 34 ਸਾਲ ਪਿਛੋਂ ਹੋਈ। ਇਸ ਲਈ ਕੁਦਰਤੀ ਤੌਰ ਤੇ ਇਸ ਬਾਲਕ ਦੇ ਜਨਮ ਦੀ ਜਿਥੇ ਪਰਿਵਾਰ ਨੂੰ ਖੁਸ਼ੀ ਹੋਈ ਉਥੇ ਦੇਸ਼ ਭਰ ਵਿਚ ਸਿੱਖ ਸੰਗਤਾਂ ਨੇ ਵੀ ਅਤਿ ਖੁਸ਼ੀ ਦਾ ਪ੍ਰਗਟਾਵਾ ਕੀਤਾ। ਥਾਂ ਥਾਂ ਅਕਾਲ ਪੁਰਖ ਦੇ ਧੰਨਵਾਦ ਲਈ ਅਰਦਾਸਾਂ ਹੋਈਆਂ। ਗੁਰੂ ਤੇਗ਼ ਬਹਾਦਰ ਜੀ ਨੇ ਵੀ ਇਸ ਸਮਾਚਾਰ ਤੇ ਬੜੀ ਖੁਸ਼ੀ ਤੇ ਸੰਤੁਸ਼ਟਤਾ ਦਾ ਪ੍ਰਗਟਾਵਾ ਕਰਦਿਆਂ ਇਹ ਬਚਨ ਆਖੇ ਕਿ ਇਹ ਬਾਲਕ ਧੁਰ ਦਰਗਾਹੋਂ ਵਿਸ਼ੇਸ਼ ਬਖਸ਼ਿਸ਼ਾਂ ਲੈ ਕੇ ਆਇਆ ਹੈ। ਇਹ ਸੰਸਾਰ ਵਿਚ ਮਾਨਵਤਾ ਲਈ ਵਿਸ਼ੇਸ਼ ਤੇ ਨਿਵੇਕਲੀ ਕਿਸਮ ਦੇ ਕਾਰਜ ਕਰੇਗਾ। ਇਥੋਂ ਹੀ ਗੁਰੂ ਸਾਹਿਬ ਨੇ ਸੂਚਨਾ ਲਿਆਉਣ ਵਾਲਿਆਂ ਨੂੰ ਜਿਥੇ ਨਦਰੀ ਨਦਰਿ ਨਿਹਾਲ ਕੀਤਾ, ਅਤੇ ਵਾਪਸ ਪਟਨੇ ਜਾਂਦਿਆਂ ਥਾਂ ਥਾਂ ਸਿੱਖ ਸੰਗਤਾਂ ਨੂੰ ਖੁਸ਼ਖਬਰੀ ਦੇਣ ਦੀ ਹਦਾਇਤ ਕੀਤੀ, ਉਥੇ ਬਾਲਕ ਦਾ ਨਾਂ ਗੋਬਿੰਦ ਰਾਇ ਰੱਖ ਭੇਜਿਆ। ਪਟਨੇ ਦੀ ਸੰਗਤ ਦੇ ਨਾਂ ਇਕ ਚਿੱਠੀ ਵੀ ਲਿਖੀ ਜਿਸ ਵਿਚ ਪਟਨੇ ਦੀ ਸੰਗਤ ਨੂੰ ਅਸੀਸਾਂ ਲਿਖੀਆਂ। ਮਾਤਾ ਗੁਜਰੀ ਜੀ ਤੇ ਬਾਲਕ ਗੋਬਿੰਦ ਰਾਇ ਦੀ ਚੰਗੀ ਸੇਵਾ ਸੰਭਾਲ ਲਈ ਧੰਨਵਾਦ ਕੀਤਾ ਤੇ ਅੱਗੋਂ ਲਈ ਵੀ ਇਸ ਸੇਵਾ ਨੂੰ ਕਰਦੇ ਰਹਿਣ ਦੀ ਤਾਕੀਦ ਕੀਤੀ। ਗੁਰੂ ਜੀ ਦੀ ਹਰ ਚਿੱਠੀ ਸਿੱਖ ਸੰਗਤਾਂ ਲਈ ਹੁਕਮਨਾਮਾ ਹੁੰਦਾ ਸੀ ਅਤੇ ਸਿੱਖ ਸੰਗਤਾਂ ਉਸ ਹੁਕਮਨਾਮੇ ਨੂੰ ਸਤਿਕਾਰ ਨਾਲ ਸਭਾਲਦੀਆਂ ਰਹੀਆਂ। ਹੁਣ ਤੱਕ ਇਸ ਯਾਤਰਾ ਦੇ ਹੁਕਮਨਾਮੇ ਜੋ ਗਿਣਤੀ ਵਿਚ ਲਗਭਗ ਦੋ ਦਰਜਨ ਹਨ ਮਿਲਦੇ ਹਨ। ਪਟਨੇ ਦੀ ਸੰਗਤ ਦੇ ਨਾਂ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਸਮੇਂ ਲਿਖਿਆ ਹੁਕਮਨਾਮਾ ਪਟਨੇ ਵਿਚ ਸੰਭਾਲਿਆ ਤੇ ਸੁਰਖਿਅਤ ਰਖਿਆ ਹੋਇਆ ਹੈ। ਇਸ ਹੁਕਮਨਾਮੇ ਤੋਂ ਇਹ ਵੀ ਪ੍ਰਤੀਤ ਹੁੰਦਾ ਹੈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਆਪਣੀ ਇਸ ਯਾਤਰਾ ਨੂੰ ਜਾਰੀ ਰਖ ਰਹੇ ਹਨ ਤੇ ਅਜੇ ਪਿਛੇ ਮੁੜਨ ਜਾਂ ਪਟਨੇ ਆਉਣ ਦੀ ਕੋਈ ਕਾਹਲ ਨਹੀਂ ਤੇ ਅਣਮਿਥੇ ਸਮੇਂ ਲਈ ਉਹ ਆਪਣੇ ਅਮਿਥਿਤ ਪ੍ਰਚਾਰ ਦੌਰੇ ਤੇ ਰਹਿਣਗੇ। ਪੁਰਾਤਨ ਲਿਖਤਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਪੋਹ ਸੁਦੀ ਸਤਮੀ ਨੂੰ ਪਟਨੇ ਵਿਚ ਹੋਇਆ। ਉਹ ਦਿਨ 1666 ਈਸਵੀ ਦੇ ਦਸੰਬਰ ਮਹੀਨੇ ਦੀ 26 ਤਾਰੀਖ ਬਣਦਾ ਹੈ।

ਬੰਗਾਲ ਦਾ ਦੌਰਾ ਕਰਨ ਮਗਰੋਂ ਆਪ ਉਤਰ ਵਲ ਨੂੰ ਆਸਾਮ ਵਿਚ ਗਏ। ਆਪ ਆਸਾਮ ਦਾ ਚੱਕਰ ਲਾ ਰਹੇ ਸਨ ਜਦੋਂ ਉਹਨਾਂ ਨੂੰ ਪਤਾ ਲੱਗਾ ਕਿ ਰਾਜਾ ਰਾਮ ਸਿੰਘ ਫੌਜ ਲੈ ਕੇ ਚੜ੍ਹਾਈ ਕਰਨ ਆ ਰਿਹਾ ਹੈ। ਰਾਜਾ ਰਾਮ ਸਿੰਘ ਰੰਗਾਮਤੀ ਫਰਵਰੀ [illegible] ਨੂੰ ਪੁਜਾ। ਆਸਾਮ, ਕਾਮਰੂਪ ਦੇਸ਼ ਕਰਕੇ ਪ੍ਰਸਿੱਧ ਸੀ। ਦੱਖਣੀ ਇਲਾਕੇ ਵਿਚ

ਅਰੋਮੀ ਕਬੀਲੇ ਨੇ ਇੱਕਠ ਕਰਕੇ ਮੁਗ਼ਲ ਹਕੂਮਤ ਨੂੰ ਤੰਗ ਕੀਤਾ ਹੋਇਆ ਸੀ। ਬੰਗਾਲ ਦੇ ਸੂਬੇ ਮੀਰ ਜ਼ੁਮਲਾ ਨੇ ਕਈ ਲੜਾਈਆਂ ਲੜੀਆਂ ਸਨ ਪਰ ਉਹ ਅਰੋਮੀ ਕਬੀਲੇ ਨੂੰ ਹਾਰ ਨਾ ਦੇ ਸਕਿਆ। ਉਸਦੀ ਮ੍ਰਿਤੂ 1663 ਨੂੰ ਹੋ ਗਈ ਸੀ। ਉਸ ਉਪਰੰਤ ਕੋਈ ਸਿਆਣਾ ਜਰਨੈਲ ਆਸਾਮ ਵੱਲ ਮੂੰਹ ਨਹੀਂ ਸੀ ਕਰਦਾ। ਅਰੋਮੀਆਂ ਦੇ ਰਾਜਾ ਚਕ੍ਰਧੁਜ ਨੇ ਸਾਰੇ ਆਸਾਮ ਨੂੰ ਮੁਗ਼ਲਾਂ ਵਿਰੁਧ ਖੜਾ ਕਰ ਦਿਤਾ ਸੀ। ਰਾਮ ਸਿੰਘ ਜਾਣਦਾ ਸੀ ਕਿ ਉਸ ਤੋਂ ਪਹਿਲਾਂ ਆਸਾਮ ਉਤੇ ਹਮਲਾ ਕਰਨ ਵਾਲਿਆਂ ਦੀ ਕੀ ਦਸ਼ਾ ਹੁੰਦੀ ਰਹੀ ਹੈ। ਆਸਾਮ ਦੀ ਮੁਹਿੰਮ ਹਰ ਹਮਲਾਵਰ ਨੂੰ ਮਹਿੰਗੀ ਪੈਂਦੀ ਸੀ। ਆਸਾਮ ਜਲਵਾਯੂ ਦੀ ਕਠਿਨਾਈ ਕੋਈ ਵਿਰਲਾ ਹੀ ਸਹਾਰ ਸਕਦਾ ਸੀ।[5] ਦੂਜਾ ਇਹ ਪ੍ਰਸਿੱਧ ਸੀ ਕਿ ਆਸਾਮੀਆਂ ਕੋਲ ਜਾਦੂ ਟੂਣੇ ਕਰਨ ਦੀ ਸ਼ਕਤੀ ਹੈ। ਰਾਜਾ ਰਾਮ ਸਿੰਘ ਨੇ ਜਾਦੂ ਟੂਣਿਆਂ ਵਿਰੁਧ ਇੰਤਜ਼ਾਮ ਕਰ ਲਿਆ ਸੀ। ਪਰ ਉਸ ਦਾ ਵਿਸ਼ਵਾਸ ਸੀ ਕਿ ਜੇ ਗੁਰੂ ਤੇਗ਼ ਬਹਾਦਰ ਜੀ ਮੇਰੇ ਨਾਲ ਹੋਣ ਤਾਂ ਕਾਮ ਰੂਪੀਆਂ ਦਾ ਜਾਦੂ ਮੇਰੇ ਉਤੇ ਅਸਰ ਨਹੀਂ ਕਰ ਸਕੇਗਾ। ਉਹ ਰੰਗਮਤੀ ਦੇ ਅਸਥਾਨ ਤੇ ਫਰਵਰੀ ਸੰਨ 1669 ਵਿਚ ਹੀ ਗੁਰੂ ਤੇਗ਼ ਬਹਾਦਰ ਜੀ ਨੂੰ ਮਿਲਿਆ ਅਤੇ ਆਪਣੀ ਸਮੱਸਿਆ ਮਨ ਦੀ ਦਸ਼ਾ ਤੇ ਸਥਿਤੀ ਬਾਰੇ ਸਾਰੀ ਜਾਣਕਾਰੀ ਦੇ ਕੇ ਉਹਨੇ ਸਹਾਇਤਾ ਲਈ ਅਰਜੋਈ ਕੀਤੀ। ਗੁਰੂ ਤੇਗ਼ ਬਹਾਦਰ ਜੀ ਨੇ ਉਸਦੀ ਯੋਗ ਸਹਾਇਤਾ ਕਰਨ ਤੇ ਇਸ ਮੁਹਿੰਮ ਵਿਚ ਠੀਕ ਸਮੇਂ ਤੇ ਠੀਕ ਫੈਸਲਾ ਲੈਣ ਵਿਚ ਵੀ ਉਹਦੀ ਸਹਾਇਤਾ ਕੀਤੀ। ਗੁਰੂ ਜੀ ਨੇ ਰਾਜਾ ਰਾਮ ਸਿੰਘ ਦੀ ਜਾਦੂ ਟੂਣੇ ਤੋਂ ਹੀ ਕੇਵਲ ਰਖਿਆ ਨਾ ਕੀਤੀ ਸਗੋਂ ਦੋਹਾਂ ਪਾਸਿਆਂ ਦੇ ਸਹਿਯੋਗ ਤੇ ਵਿਸ਼ਵਾਸ ਨਾਲ ਵਿਚ ਪੈ ਕੇ ਉਸਦੀ ਮੁਹਿੰਮ ਨੂੰ ਸਫਲ ਬਣਾਇਆ। ਗੁਰੂ ਤੇਗ਼ ਬਹਾਦਰ ਜੀ ਨੇ ਐਸਾ ਢੰਗ ਤਰੀਕਾ ਤੇ ਗੱਲਬਾਤ ਨਾਲ ਇਹੋ ਜਿਹਾ ਹੱਲ ਕੱਢ ਲਿਆ ਜਿਸ ਨਾਲ ਆਸਾਮੀਆਂ ਦੀ ਆਜ਼ਾਦੀ ਦੀ ਲੜਾਈ ਤੇ ਮੁਗ਼ਲ ਰਾਜ ਦੇ ਜ਼ਬਰ ਤੋਂ ਬਚਣ ਦਾ ਤਰੀਕਾ ਵੀ ਨਿਕਲ ਆਏ। ਰਾਜਾ ਰਾਮ ਸਿੰਘ ਵੀ ਇਹ ਕਹਿ ਸਕੇ ਕਿ ਉਸਦੀ ਮੁਹਿੰਮ ਸਫਲ ਰਹੀ ਹੈ। ਗੁਰੂ ਜੀ ਨੇ ਆਸਾਮ ਦੇ ਰਾਜਾ ਤੇ ਰਾਜਾ ਰਾਮ ਸਿੰਘ ਦੀ ਸੁਲਾਹ ਕਰਵਾ ਦਿਤੀ। ਇਲਾਕੇ ਦੀ ਹੱਦਬੰਦੀ ਕੀਤੀ ਗਈ। ਇਹ ਫੈਸਲਾ ਕਰਵਾ ਦਿਤਾ ਕਿ ਕਿਥੋਂ ਤਕ ਮੁਗ਼ਲ ਬਾਦਸ਼ਾਹ ਦਾ ਰਾਜ ਹੋਵੇਗਾ। ਬਾਕੀ ਆਸਾਮ ਦੇ ਰਾਜੇ ਆਸਾਮੀ ਦਾ ਪ੍ਰਬੰਧ ਹੋਵੇਗਾ। ਮੁਗ਼ਲ ਉਸ ਪਾਸੇ ਦਖਲ ਨਹੀਂ ਦੇਣਗੇ। ਆਸਾਮ ਦਾ ਰਾਜਾ ਮੁਗ਼ਲ ਰਾਜ ਵਲ ਗੜਬੜ ਕਰਾਉਣ ਦਾ ਯਤਨ ਨਹੀਂ ਕਰੇਗਾ। ਰਾਜਨੀਤੀ ਦੇ ਮਾਹਿਰ ਮੰਨਦੇ ਹਨ ਕਿ ਇਹ ਮਹੱਤਵਪੂਰਨ ਸਿਆਸੀ ਫੈਸਲਾ ਸੀ ਜਿਸ ਨਾਲ ਦੋਹਾਂ ਪਾਸਿਆਂ ਦੀ ਗੱਲ ਰਹਿ ਗਈ ਅਤੇ ਆਸਾਮ ਦਾ ਵੱਡਾ ਖੇਤਰ ਜਿਥੇ ਕਾਫੀ ਸਮੇਂ ਤੋਂ ਗੜਬੜ ਚੱਲ ਰਹੀ ਸੀ ਸ਼ਾਂਤੀ ਨਾਲ ਵਿਕਾਸ ਕਰਨ ਦੇ ਰਾਹ ਪੈ ਗਿਆ।

ਦੋਹਾਂ ਰਾਜਿਆਂ ਵਿਚਕਾਰ ਸੁਲਾਹ ਹੋ ਜਾਣ ਤੇ ਹਰ ਪਾਸੇ ਖੁਸ਼ੀ ਮਨਾਈ ਗਈ। ਇਸ ਯਾਦ ਵਿਚ ਆਸਾਮੀ ਤੇ ਮੁਗਲਈ ਫੌਜਾਂ ਨੇ ਗੁਰੂ ਸਾਹਿਬ ਦੀ ਆਗਿਆ ਅਨੁਸਾਰ ਢਾਲ਼ਾਂ ਵਿਚ ਮਿੱਟੀ ਢੋ ਕੇ 'ਧੋਬੜੀ' ਦੇ ਅਸਥਾਨ ਤੇ ਇਕ ਉੱਚਾ ਥੜਾ ਬਣਾਇਆ। ਇਹ ਥਾਂ ਦਰਿਆ ਬ੍ਰਹਮਪੁੱਤਰ ਦੇ ਸੱਜੇ ਕੰਢੇ ਉਤੇ ਹੈ। ਇਸ ਨੂੰ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਭਾਗ ਲਾਏ ਸਨ। ਉਸ ਥੜੇ ਦੇ ਨਾਲ ਲੱਗਦਾ ਇਕ ਗੁਰਦੁਆਰਾ ਹੈ। ਦੋ ਰਾਜਿਆਂ ਵਿਚਕਾਰ ਸਮਝੌਤਾ ਹੋ ਜਾਣ ਤੇ ਰਾਜੇ ਆਸਾਮ ਨੇ ਬੇਨਤੀ ਕੀਤੀ ਕਿ

ਗੁਰੂ ਤੇਗ਼ ਬਹਾਦਰ ਜੀ ਇਥੇ ਹੀ ਟਿਕ ਜਾਣ। ਉਹ ਇਸ ਰਾਜ ਦੇ ਗੁਰੂ ਮੰਨੇ ਜਾਣਗੇ। ਪਰ ਗੁਰੂ ਸਾਹਿਬ ਨੇ ਸਮਝਾਇਆ ਕਿ ਉਹ ਇਕ ਨਿਸਚਿਤ ਕਾਰਜ ਲਈ ਚੱਲੇ ਹਨ। ਅਕਾਲ ਪੁਰਖ ਨੇ ਉਹਨਾਂ ਨੂੰ ਅਗਿਆਨਤਾ ਦੇ ਹਨੇਰੇ ਵਿਚ ਭਟਕ ਰਹੀ ਲੋਕਾਈ ਨੂੰ ਗਿਆਨ ਦਾ ਚਾਨਣ ਦੇਣ ਲਈ ਜੋ ਸੇਵਾ ਸੌਂਪੀ ਹੈ ਉਸ ਨੂੰ ਪੂਰਿਆਂ ਕਰਨਾ ਉਹਨਾਂ ਦਾ ਮੁਖ ਫਰਜ਼ ਹੈ। ਇਸ ਲਈ ਉਹ ਕਿਸੇ ਇਕ ਥਾਂ ਵਰਤਮਾਨ ਹਾਲਾਤ ਵਿਚ ਰਹਿ ਨਹੀਂ ਸਕਦੇ। ਫਿਰ ਰਾਜੇ ਨੇ ਬੇਨਤੀ ਕੀਤੀ ਕਿ ਤੁਸੀਂ ਜਿਹੜਾ ਅਸੰਭਵ ਜਾਪਦਾ ਕੰਮ ਸੁਲਾਹ ਨਾਲ ਸੰਭਵ ਬਣਾ ਲਿਆ ਹੈ ਉਸਦੀ ਕੋਈ ਚਿਰ ਰਹਿਣੀ ਯਾਦਗਾਰ ਇਥੇ ਸਥਾਪਤ ਕਰ ਦਿਓ ਅਤੇ ਨਾਲ ਆਸਾਮ ਦੀ ਯਾਤਰਾ ਤੇ ਆਏ ਸਿੱਖਾਂ ਨੂੰ ਇਥੇ ਅਬਾਦ ਕਰ ਜਾਉ। ਗੁਰੂ ਜੀ ਨੇ ਇਹ ਸੁਝਾਅ ਮੰਨ ਲਿਆ ਤੇ ਵਿਉਂਤ ਬਣਾ ਕੇ ਇਕ ਨਵਾਂ ਪਿੰਡ ਅਬਾਦ ਕੀਤਾ ਜਿਸਦਾ ਨਾਂ 'ਖੰਜਰ' ਰਖਿਆ ਅਤੇ ਗੁਰੂ ਜੀ ਨਾਲ ਇਸ ਯਾਤਰਾ ਤੇ ਆਏ ਸਿੱਖਾਂ ਨੂੰ ਇਸ ਨਵੇਂ ਆਬਾਦ ਕੀਤੇ ਖੰਜਰ ਪਿੰਡ ਵਿਚ ਰਹਿਣ ਦਾ ਆਦੇਸ਼ ਦੇ ਦਿਤਾ। ਗੁਰੂ ਤੇਗ਼ ਬਹਾਦਰ ਜੀ ਦੀ ਆਸਾਮ ਫੇਰੀ ਦਾ ਵਸਾਇਆ ਇਹ ਖੰਜਰ ਅਜ ਵੀ ਆਸਾਮ ਦਾ ਇਤਿਹਾਸਕ ਪਿੰਡ ਹੈ।

ਆਸਾਮ ਦਾ ਰਾਜਾ ਰਾਮ ਰਾਇ ਗੁਰੂ ਜੀ ਦਾ ਸ਼ਰਧਾਲੂ ਸਿੱਖ ਬਣਿਆ। ਉਸ ਨੇ ਤੇ ਰਾਣੀ ਨੇ ਹਾਜ਼ਰ ਹੋ ਕੇ ਬੇਨਤੀ ਕੀਤੀ ਕਿ ਸਾਡੇ ਘਰ ਕੋਈ ਪੁੱਤਰ ਨਹੀਂ। ਸਾਡੇ ਉਤੇ ਮਿਹਰ ਕਰੋ ਤੇ ਸਾਨੂੰ ਪੁੱਤਰ ਦੀ ਦਾਤ ਬਖਸ਼ੋ। ਗੁਰੂ ਜੀ ਨੇ ਬਚਨ ਕੀਤਾ, "ਦਾਤਾਂ ਕਰਨ ਵਾਲਾ ਦਾਤਾਰ ਤਾਂ ਆਪ ਕਰਤਾਰ ਹੈ। ਹਾਂ ਅਸੀਂ ਤੁਹਾਡੇ ਲਈ ਉਸ ਅੱਗੇ ਅਰਦਾਸ ਕਰਾਂਗੇ ਕਿ ਉਹ ਤੁਹਾਨੂੰ ਪੁੱਤਰ ਦੀ ਦਾਤ ਦੇਵੇ, ਆਸ ਹੈ ਕਿ ਅਰਦਾਸ ਕਬੂਲ ਹੋਵੇਗੀ।" ਕੁਝ ਚਿਰ ਪਿਛੋਂ ਰਾਜੇ ਦੇ ਘਰ ਪੁੱਤ ਜਨਮਿਆ, ਜਿਸ ਦਾ ਨਾਂ ਰਤਨਰਾਇ ਰਖਿਆ ਗਿਆ। ਜਦ ਇਹ ਬਾਰਾਂ ਸਾਲ ਦਾ ਹੋਇਆ ਤਾਂ ਇਹ ਆਪਣੀ ਮਾਤਾ ਨਾਲ ਸ੍ਰੀ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਲਈ ਆਇਆ ਸੀ ਅਤੇ ਅਨੰਦਪੁਰ ਸਾਹਿਬ ਵਿਚ ਇਸਨੇ ਗੁਰੂ ਜੀ ਨੂੰ ਅਤਿ ਸੁੰਦਰ ਤੇ ਬਹੁਮੁੱਲੀਆਂ ਵਸਤਾਂ ਭੇਟਾ ਕੀਤੀਆਂ ਸਨ। ਆਪਣੀ ਇਸ ਪੂਰਬ ਦੀ ਯਾਤਰਾ ਵਿਚ ਗੁਰੂ ਤੇਗ਼ ਬਹਾਦਰ ਜਦੋਂ ਸਿਲਹਟ ਆਏ ਤਾਂ ਇਥੋਂ ਦੇ ਪੰਡਤਾਂ ਤੇ ਮੁਸਲਮਾਨਾਂ ਦੇ ਸੂਫੀ ਸੰਤਾਂ ਫਕੀਰਾਂ ਨੇ ਗੁਰੂ ਜੀ ਨੂੰ ਮਿਲ ਕੇ ਅਧਿਆਤਮਕ ਤੇ ਸੰਸਾਰੀ ਅਨੇਕਾਂ ਮਸਲਿਆਂ ਤੇ ਬਚਨ ਬਿਲਾਸ ਕੀਤੇ। ਜਿਹੜਾ ਵੀ ਗੁਰੂ ਸਾਹਿਬ ਦੇ ਸੰਪਰਕ ਵਿਚ ਆਇਆ ਉਹ ਮਿਲ ਕੇ ਇਹੀ ਪ੍ਰਭਾਵ ਲੈ ਕੇ ਗਿਆ ਕਿ ਇਸ ਸਰੀਰ ਵਿਚ ਕੋਈ ਇਲਾਹੀ ਨੂਰ ਹੈ ਤੇ ਮਾਨਵਤਾ ਦੀ ਅਗਵਾਈ ਕਰਨ ਦੀ ਅਗੰਮੀ ਸ਼ਕਤੀ ਹੈ। ਸਿਲਹਟ ਤੋਂ ਅਗਰਤਲਾ ਤ੍ਰੀਪੁਰਾ ਹੁੰਦੇ ਹੋਏ ਤੇ ਚਿਟਾਗਾਂਗ ਵਿਚ ਸੰਗਤ ਸਥਾਪਤ ਕਰਕੇ ਗੁਰੂ ਤੇਗ਼ ਬਹਾਦਰ ਸਮੁੰਦਰ ਵਿਚਲੇ ਇਕ ਦੀਪ ਜਿਸਦਾ ਨਾਂ ਸੋਨਦੀਪ ਲਿਖਿਆ ਮਿਲਦਾ ਹੈ, ਤਕ ਗਏ। ਇਸ ਇਲਾਕੇ ਵਿਚ ਗੁਰੂ ਸਾਹਿਬ ਨੇ ਅੱਠ ਦਸ ਸੰਗਤਾਂ ਥਾਪੀਆਂ ਤੇ ਗੁਰਸਿੱਖੀ ਇਤਨੀ ਪ੍ਰਫੁਲਤ ਹੋਈ ਜਿਸ ਦੀ ਮਹਿਕ ਇਕ ਦੋ ਸਦੀਆਂ ਰਹੀ। ਸੌ ਸਾਲ ਬਾਦ ਇਕ ਨਾਮੀ ਗ੍ਰਾਮੀ ਸਿੱਖ ਭਾਈ ਮੋਹਨ ਸਿੰਘ ਚਿਟਾਗਾਂਗ ਦੀਆਂ ਫੌਜਾਂ ਦਾ ਜਰਨੈਲ ਥਾਪਿਆ ਗਿਆ। ਬੰਗਾਲ, ਬਿਹਾਰ ਤੇ ਅਸਾਮ ਦੇ ਸਾਰੇ ਗੁਰ ਅਸਥਾਨ ਤਖ਼ਤ ਪਟਨਾ ਸਾਹਿਬ ਦੇ ਅਧੀਨ ਸਨ। ਨੁਆਖਲੀ ਤੇ ਚਾਂਦਪੁਰ ਰਾਹੀਂ ਗੁਰੂ ਸਾਹਿਬ 1668 ਦੇ ਆਰੰਭ ਵਿਚ ਵਾਪਸ ਢਾਕੇ ਆ ਗਏ।

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੇ ਲਗਭਗ ਦੋ ਸਾਲ ਦਾ ਸਮਾਂ ਆਸਾਮ ਵਿਚ ਗੁਜ਼ਾਰਿਆ। ਫਿਰ ਉਹਨਾਂ ਨੇ ਝਟਪਟ ਹੀ ਵਾਪਸੀ ਦੀ ਤਿਆਰੀ ਕਰ ਲਈ। ਇਸ ਵਾਪਸੀ ਦਾ ਸਪਸ਼ਟ ਕਾਰਣ ਅਜ ਤੱਕ ਇਤਿਹਾਸਕਾਰਾਂ ਨੂੰ ਪਤਾ ਨਹੀਂ ਲੱਗ ਸਕਿਆ। ਪਟਨੇ ਸਾਹਿਬ ਵਾਲੇ ਆਪ ਦੇ ਹੁਕਮਨਾਮੇ ਤੋਂ ਪ੍ਰਤੀਤ ਹੁੰਦਾ ਹੈ ਗੁਰੂ ਜੀ ਪੰਜਾਬ ਵਿਚ ਵਾਪਸ ਪਹੁੰਚਣ ਲਈ ਕਾਹਲੇ ਸਨ। ਕਾਰਨ ਇਹ ਜਾਪਦਾ ਹੈ ਕਿ ਔਰੰਗਜ਼ੇਬ ਨੇ ਹਿੰਦੂਆਂ ਤੇ ਸਿੱਖਾਂ ਉਤੇ ਬੇਹੱਦ ਸਖਤੀਆਂ ਕਰਨੀਆਂ ਅਰੰਭ ਕਰ ਦਿਤੀਆਂ। ਇਸ ਬਾਰੇ ਗੁਰੂ ਜੀ ਨੂੰ ਖ਼ਬਰਾਂ ਪੁਜੀਆਂ ਤਾਂ ਆਪ ਨੇ ਝਟਪਟ ਪੰਜਾਬ ਮੁੜਨ ਦੀ ਤਿਆਰੀ ਕਰ ਲਈ। ਗੁਰੂ ਜੀ ਲੋਕਾਂ ਵਿਚ ਪਹੁੰਚ ਕੇ ਉਹਨਾਂ ਦੇ ਦੁਖ ਵੰਡਾਉਣ ਅਤੇ ਉਹਨਾਂ ਨੂੰ ਧੀਰਜ ਤੇ ਸਹਾਇਤਾ ਦੇਣੀ ਚਾਹੁੰਦੇ ਸਨ। ਏਨੀ ਕਾਹਲੀ ਸੀ ਕਿ ਆਪ ਸਾਹਿਬਜ਼ਾਦੇ ਨੂੰ ਦੇਖਣ ਵੀ ਨਾ ਗਏ। ਸਿਧੇ ਗਯਾ ਪੁਜ ਗਏ। ਇਥੋ ਆਪ ਨੇ ਪਟਨੇ ਦੇ ਮੁਖੀ ਸਿੱਖਾਂ ਤੇ ਆਮ ਸਿੱਖਾਂ ਦੇ ਨਾਂ ਹੁਕਮਨਾਮਾ ਲਿਖਿਆ ਕਿ ਸਾਡੇ ਪਰਿਵਾਰ ਤੇ ਸਾਹਿਬਜ਼ਾਦੇ ਦੀ ਸੰਭਾਲ ਰੱਖਣੀ ਅਤੇ ਸੁਨੇਹਾ ਮਿਲਣ ਤੇ ਪੰਜਾਬ ਭੇਜ ਦੇਣਾ ਇਹ ਹੁਕਮਨਾਮਾ ਪਟਨਾ ਸਾਹਿਬ ਵਿਚ ਅਜੇ ਵੀ ਮੌਜੂਦ ਹੈ।

ਆਸਾਮ ਤੋਂ ਗੁਰੂ ਤੇਗ਼ ਬਹਾਦਰ ਆਪਣੇ ਸਾਥੀਆਂ ਨਾਲ ਅਪ੍ਰੈਲ ਮਈ 1670 ਈਸਵੀ ਢਾਕੇ ਵਲ ਨੂੰ ਵਾਪਸ ਤੁਰ ਪਏ। ਧੋਬੜੀ ਤੋਂ ਗੁਰੂ ਸਾਹਿਬ ਨੇ ਭਾਈ ਦਇਆਲ ਦਾਸ ਨੂੰ ਲਿਖ ਭੇਜਿਆ ਕਿ ਸਾਡੇ ਢਾਕੇ ਪਹੁੰਚਦਿਆਂ ਸਾਰ ਤੁਸੀਂ ਵੀ ਢਾਕੇ ਪਹੁੰਚੋ। ਗੁਰੂ ਸਾਹਿਬ ਦਾ ਪ੍ਰੋਗਰਾਮ ਢਾਕੇ ਤੋਂ ਜਗਨਨਾਥਪੁਰੀ ਤੇ ਉਥੋਂ ਦੱਖਣ ਵਲ ਉਸੇ ਰਸਤੇ ਜਾਣ ਦਾ ਸੀ ਜਿਸ ਰਸਤੇ ਗੁਰੂ ਨਾਨਕ ਦੇਵ ਜੀ ਗਏ ਅਤੇ ਗੁਰੂ ਨਾਨਕ ਸਾਹਿਬ ਦੀਆਂ ਥਾਪੀਆਂ ਮੰਜੀਆਂ ਤੇ ਧਰਮਸਾਲਾਂ ਨੂੰ ਮੁੜ ਸੁਰਜੀਤ ਕਰਨ ਦਾ ਨਿਸਚਾ ਧਾਰਿਆ ਸੀ। ਜਦ ਗੁਰੂ ਸਾਹਿਬ ਮੱਕੇ ਪਹੁੰਚੇ ਤਾਂ ਸਿਆਸਤ ਖਾਨ ਦੇ ਦੀਵਾਨਾਂ ਨੇ, ਉਥੇ ਦੇ ਮਸੰਦਾਂ ਤੇ ਉਦਾਸੀਆਂ ਨੇ ਬੜਾ ਨਿੱਘਾ ਸੁਆਗਤ ਕੀਤਾ। ਕੁਝ ਦਿਨਾਂ ਉਪਰੰਤ ਹੀ ਭਾਈ ਦਇਆਲ ਦਾਸ ਦਰਸ਼ਨਾਂ ਲਈ ਕਾਫੀ ਸਿੱਖਾਂ ਨੂੰ ਨਾਲ ਲੈ ਕੇ ਪਹੁੰਚੇ। ਗੁਰੂ ਸਾਹਿਬ ਨੂੰ ਆਪਣੇ ਬਾਲਕ ਗੋਬਿੰਦ ਰਾਇ ਦੇ ਬਾਲ ਚੋਜ ਤੇ ਸੰਗਤਾਂ ਵਿਚ ਉਨਾਂ ਪ੍ਰਤੀ ਸ਼ਰਧਾ ਪ੍ਰੇਮ ਦਾ ਸਾਰਾ ਹਾਲ ਸੁਣਾਇਆ। ਦੱਖਣ ਦੇ ਸਫਰ ਲਈ ਜਿਹੜੀਆਂ ਚੀਜ਼ਾਂ ਗੁਰੂ ਸਾਹਿਬ ਨੇ ਮੰਗਵਾਈਆਂ ਸਨ ਉਹ ਭਾਈ ਦਇਆਲ ਦਾਸ ਜੀ ਨਾਲ ਲਿਆਏ। ਗੁਰੂ ਸਾਹਿਬ ਨੇ ਆਪਣੇ ਕਾਮਰੂਪ ਦੇ ਦੌਰੇ ਦੇ ਹਾਲ ਸੁਣਾਏ। ਸਤਿਗੁਰੂ ਦੀਆਂ ਪ੍ਰੇਮ ਅਸੀਸਾਂ ਤੇ ਬਖਸ਼ਿਸ਼ਾਂ ਲੈ ਕੇ ਭਾਈ ਦਇਆਲ ਦਾਸ ਤੇ ਸਾਥੀ ਵਾਪਸ ਪਟਨੇ ਨੂੰ ਚਲੇ ਗਏ। ਗੁਰੂ ਸਾਹਿਬ ਨੇ ਸਾਹਿਬਜ਼ਾਦਾ ਗੋਬਿੰਦ ਰਾਇ ਲਈ ਢਾਕੇ ਤੇ ਆਸਾਮ ਦੀਆਂ ਵੱਡਮੁੱਲੀਆਂ ਚੀਜ਼ਾਂ ਭੇਜੀਆਂ।

ਸੰਗਤ ਟੋਲੇ ਦਾ ਮਹੰਤ ਪੱਕੇ ਤੌਰ ਤੇ ਬਲਾਕੀ ਦਾਸ ਨੂੰ ਬਣਾਇਆ। ਬਲਾਕੀ ਦਾਸ ਦੀ ਮਾਤਾ ਬੜੀ ਉੱਚੇ ਜੀਵਨ ਵਾਲੀ ਤੇ ਪ੍ਰੇਮਾ ਭਗਤੀ ਵਿਚ ਨਿਪੁੰਨ ਸੀ। ਉਸ ਨੇ ਗੁਰੂ ਸਾਹਿਬ ਅੱਗੇ ਬੇਨਤੀ ਕੀਤੀ ਕਿ "ਆਗਿਆ ਬਖਸ਼ੋ ਕਿ ਆਪ ਦਾ ਇਕ ਚਿਤਰ ਖਿਚਵਾ ਸਕਾਂ।" ਗੁਰੂ ਸਾਹਿਬ ਨੇ ਆਗਿਆ ਦੇ ਦਿਤੀ। ਮਾਈ ਨੇ ਸਿਆਸਤ ਖਾਨ ਦਾ ਸ਼ਾਹੀ ਕਲਾਕਾਰ ਮੰਗਵਾ ਕੇ ਚਿਤਰ ਖਿਚਵਾਇਆ, ਪਰ ਜਦ ਉਹ ਗੁਰੂ ਸਾਹਿਬ ਦੇ ਨੇਤ੍ਰਾਂ ਵਲ ਤਕਦਾ ਤਾਂ ਉਸ ਤੋਂ ਉਨ੍ਹਾਂ ਦੀ ਦਿਬ-ਦ੍ਰਿਸ਼ਟੀ ਸੰਪਨ ਅੱਖੀਆਂ ਦਾ ਤੇਜ ਝੱਲਿਆ ਨਾ ਗਿਆ। ਗੁਰੂ ਸਾਹਿਬ ਨੇ ਢਾਕੇ ਦੀ ਰਿਹਾਇਸ਼ ਸਮੇਂ ਇਸ ਸ਼ਹਿਰ ਦੇ

ਵਿਚ ਤੇ ਗਿਰਦ ਨਿਵਾਸੀ ਬਾਰਾਂ ਸੰਗਤਾਂ ਦੇ ਬੜੇ ਪ੍ਰਬੀਨ ਮਸੰਦ ਥਾਪੇ। ਸਭ ਮਸੰਦਾਂ ਨੇ ਭਾਈ ਨੱਥਾ ਜੀ ਦੀ ਸ਼ਿਕਾਇਤ ਕੀਤੀ ਕਿ ਭਾਈ ਨੱਥਾ ਸਭ ਨੂੰ ਬੜੀਆਂ ਗਾਲ੍ਹਾਂ ਕਢਦਾ ਹੈ। ਸੰਗਤ ਦੀ ਵੀ ਕੋਈ ਪ੍ਰਵਾਹ ਨਹੀਂ ਕਰਦਾ। ਇਸ ਨੂੰ ਸਮਝਾਓ। ਵਿਦਵਾਨ ਤਾਂ ਬੜਾ ਹੈ। ਇਸਦੀ ਗੁਰੂ ਘਰ ਉਤੇ ਸ਼ਰਧਾ ਤੇ ਵੀ ਕੋਈ ਸ਼ਕ ਨਹੀਂ ਪਰ ਹਰ ਗੱਲ ਵਿਚ ਉਲਟਾ ਵਗਦਾ ਹੈ। ਇਸ ਨੂੰ ਬੁਲਾ ਭੇਜਿਆ, ਤੇ ਅੱਗੋਂ ਜੋ ਪੁੱਛਤਾਛ ਕੀਤੀ, ਤੇ ਜਿਸ ਤਰ੍ਹਾਂ ਨੱਥੇ ਤੇ ਸੰਗਤ ਦੋਹਾਂ ਨੂੰ ਸਮਝਾਇਆ ਉਸ ਦਾ ਵਿਸਥਾਰ ਪੂਰਬਕ ਵਰਨਣ 'ਮਹਿਮਾ ਪ੍ਰਕਾਸ਼' ਵਿਚ ਲਿਖਿਆ ਮਿਲਦਾ ਹੈ।[6]

ਬਾਰਸ਼ਾਂ ਖਤਮ ਹੁੰਦਿਆਂ ਗੁਰੂ ਸਾਹਿਬ ਜਗਨਨਾਥਪੁਰੀ ਵਲ ਤੁਰ ਪਏ।[7] ਪਬਨਾ ਚਉਤੰਗਾ, ਦਰਸ਼ਕਾ, ਬਾਨਪੁਰ, ਸਾਗਲਾ, ਗਯਾ ਘਾਟ, ਮਦਨਪੁਰ, ਕੰਚਨਪਾੜਾ, ਨਈਹਾਟੀ ਤੇ ਬਾਰਕਪੁਰ ਹੁੰਦੇ ਹੋਏ ਗੁਰੂ ਜੀ ਕਲਕੱਤੇ ਪਹੁੰਚੇ। ਕਲਕੱਤਾ ਉਸ ਸਮੇਂ ਤਿੰਨਾਂ ਪਿੰਡਾਂ ਨੂੰ ਕਹਿੰਦੇ ਸਨ, ਚੁਟਾਨਕੀ, ਗੋਬਿੰਦਪੁਰ ਤੇ ਕਾਲੀਘਾਟ। ਇਥੇ ਹੁਗਲੀ ਦੇ ਕਿਨਾਰੇ ਗੁਰੂ ਨਾਨਕ ਦੇਵ ਜੀ ਠਹਿਰੇ ਸਨ। ਉਥੇ ਉਹਨਾਂ ਬੜੀ ਸੰਗਤ ਥਾਪੀ। ਗੁਰੂ ਤੇਗ਼ ਬਹਾਦਰ ਜਿਸ ਥਾਂ ਠਹਿਰੇ ਉਹ ਬੜੀ ਸੰਗਤ ਤੋਂ ਥੋੜ੍ਹੀ ਦੂਰ ਹੈ, ਇਸ ਦਾ ਨਾਮ ਛੋਟੀ ਸੰਗਤ ਪ੍ਰਸਿੱਧ ਹੋਇਆ। ਗੁਰੂ ਸਾਹਿਬ ਨੇ ਇਸ ਛੋਟੇ ਜਿਹੇ ਪਿੰਡ ਵਿਚ ਦੋ ਸੰਗਤਾਂ ਥਾਪੀਆਂ ਤੇ ਇਸ ਵੱਡੇ ਸ਼ਹਿਰ ਵਿਚ ਕਾਲੀ ਮੰਦਰ ਤੋਂ ਇਲਾਵਾ ਸਭ ਤੋਂ ਪਹਿਲੇ ਗੁਰ ਸੰਗਤ ਦੇ ਧਾਰਮਕ ਤੇ ਸਭਿਆਚਾਰਕ ਅਸਥਾਨ ਬਣੇ। ਸ਼ਾਇਦ ਗੁਰੂ ਜੀ ਨੂੰ ਦਿਬ ਦ੍ਰਿਸ਼ਟੀ ਨਾਲ ਪਹਿਲਾਂ ਹੀ ਪਤਾ ਸੀ ਕਿ ਇਹ ਇਕ ਦਿਨ ਵੱਡਾ ਸ਼ਹਿਰ ਬਣ ਜਾਣਾ ਹੈ। ਇਤਿਹਾਸਕ ਦ੍ਰਿਸ਼ਟੀ ਨਾਲ ਵੇਖੋ ਤਾਂ ਢਾਕੇ ਤੇ ਕਲਕੱਤੇ ਦੀ ਮਹਾਨਤਾ ਵਧਾਣ ਲਈ ਸਭ ਤੋਂ ਪਹਿਲਾ ਉਦਮ ਗੁਰੂ ਨਾਨਕ ਤੇ ਫਿਰ ਗੁਰੂ ਤੇਗ਼ ਬਹਾਦਰ ਜੀ ਨੇ ਕੀਤਾ। ਕਲਕੱਤੇ ਤੋਂ ਜਲੇਸਵਰ, ਰੂਪਸਾ, ਬਲਾਸੌਰ ਤੇ ਕਟਕ ਹੁੰਦੇ ਹੋਏ ਗੁਰੂ ਜੀ ਕਰੀਬਨ ਅਕਤੂਬਰ ਨਵੰਬਰ ਦੇ ਮਹੀਨੇ 1670 ਈਸਵੀ ਵਿਚ ਜਗਨਨਾਥਪੁਰੀ ਪਹੁੰਚੇ। ਇਥੇ ਪਹਿਲਾ ਅਲਮਸਤ ਜੀ ਦਾ ਇਕ ਸੇਵਕ ਉਦਾਸੀ ਮਸੰਦ ਗੁਰੂ ਨਾਨਕ ਦੇਵ ਜੀ ਦੇ ਸਮੇਂ ਦੀ ਧਰਮਸਾਲਾ ਦੀ ਸੇਵਾ ਸੰਭਾਲ ਕਰਦਾ ਸੀ। ਗੁਰੂ ਤੇਗ਼ ਬਹਾਦਰ ਨੇ ਸਮੁੰਦਰ ਦੇ ਕਿਨਾਰੇ ਇਕ ਨਵੀਂ ਧਰਮਸਾਲਾ ਥਾਪੀ। ਇਸ ਵਿਚ ਇਕ ਖੂਹ ਲੁਆਇਆ ਜਿਸਦਾ ਜਲ ਮਿੱਠਾ ਸੀ। ਬਾਕੀ ਖੂਹਾਂ ਦਾ ਪਾਣੀ ਖਾਰਾ ਸੀ। ਗੁਰੂ ਜੀ ਨਾਲ ਕਈ ਵੈਸ਼ਨਵ ਸੰਨਿਆਸੀ ਗਿਆਨ ਚਰਚਾ ਕਰਨ ਲਈ ਆਏ। ਗੁਰੂ ਸਾਹਿਬ ਦੇ ਸਹਿਜ ਗਿਆਨ ਦੇ ਮਿੱਠੇ ਬਚਨ ਸੁਣ ਕੇ ਬੜੇ ਪ੍ਰਸੰਨ ਹੋਏ। ਉਹਨਾਂ ਦੇ ਚਰਨੀ ਲੱਗੇ। ਜਗਨਨਾਥਪੁਰੀ ਤੋਂ ਅੱਗੇ ਗੁਰੂ ਸਾਹਿਬ ਦੀ ਮਨਸ਼ਾ ਸ੍ਰੀਰੰਗਮ ਤੇ ਰਾਮੇਸ਼ਵਰ ਜਾਣ ਦੀ ਸੀ। ਪਰ ਉਨ੍ਹਾਂ ਨੂੰ ਇਥੇ ਖ਼ਬਰ ਮਿਲੀ ਕਿ ਔਰੰਗਜ਼ੇਬ ਨੇ ਆਪਣੀ ਗੈਰਮੁਸਲਮਾਨਾਂ ਪ੍ਰਤੀ ਨੀਤੀ ਇਕਦਮ ਬਦਲ ਦਿਤੀ ਹੈ ਅਤੇ ਉਸ ਨੇ ਗੈਰ ਮੁਸਲਮਾਨਾਂ ਦੇ ਧਰਮ ਅਸਥਾਨ ਢਾਣੇ ਸ਼ੁਰੂ ਕਰ ਦਿਤੇ ਹਨ। ਚਿੰਤਾਤੁਰ ਹੋ ਕੇ ਗੁਰੂ ਸਾਹਿਬ ਵਾਪਸ ਮੁੜ ਪਏ।

## ਹਵਾਲੇ ਤੇ ਟਿੱਪਣੀਆਂ

1. ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼
2. ਭਾਈ ਸੰਤੋਖ ਸਿੰਘ, ਗੁਰ ਪ੍ਰਤਾਪ ਸੂਰਜ ਗ੍ਰੰਥ
3. ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼
4. ਕੁਝ ਲਿਖਾਰੀਆਂ ਨੇ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸਮੇਂ ਦਾ ਨਾਮ ਗੋਬਿੰਦ ਦਾਸ ਲਿਖਿਆ ਹੈ ਜੋ ਠੀਕ ਨਹੀਂ। ਬਹੁਤੀਆਂ ਪੁਰਾਤਨ ਲਿਖਤਾਂ ਵਿਚ ਨਾਮ ਗੋਬਿੰਦ ਰਾਏ ਰਖਿਆ ਮਿਲਦਾ ਹੈ। 1699 ਵਿਚ ਖਾਲਸੇ ਦੀ ਸਾਜਨਾ ਤੇ ਅੰਮ੍ਰਿਤ ਦੀ ਦਾਤ ਪੰਜ ਪਿਆਰਿਆਂ ਤੋਂ ਲੈ ਕੇ ਨਾਮ ਨਾਲ ਸਿੰਘ ਸ਼ਬਦ ਲਗ ਗਿਆ।
5. ਭਾਰਤ ਦੇ ਨਕਸ਼ੇ ਤੇ ਆਸਾਮ ਤ੍ਰਿਕੋਨੀ ਜਹੀ ਸ਼ਕਲ ਦਾ ਖੇਤਰ ਹੈ। ਇਸਦੀ ਉਪਰਲੀ ਬਾਹੀ ਤੇ ਹਿਮਾਲਾ ਪਰਬਤ ਹੈ। ਬਾਕੀ ਦੋਵੇਂ ਪਾਸੇ ਤਿਰਛੇ ਹਨ। ਹਿਮਾਲਾ ਪਰਬਤ ਦੀ ਹਜ਼ਾਰਾਂ ਮੀਲ ਲੰਮੀ ਧਾਰਾ ਭਾਰਤ ਦੀ ਧੁਰ ਉਤਰ ਪੂਰਬੀ ਗੁਠ ਵਲ ਜਾ ਕੇ ਪਾਟਦੀ ਹੈ ਜਿਥੋਂ ਤਿੱਬਤ ਦੀ ਉਚੀਆਂ ਪਹਾੜੀਆਂ ਤੋਂ ਪਾਣੀ ਵਹਿ ਕੇ ਭਾਰਤ ਵਿਚ ਆਉਂਦੇ ਰਹਿੰਦੇ ਹਨ। ਆਸਾਮ ਦੇ ਪੂਰਬ ਵਲ ਬਰਮਾ ਦੇਸ਼ ਹੈ।
6. ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼
7. Surinder Singh Johar, Guru Tegh Bahadur Defender of faith

# 11. ਜ਼ੁਲਮਾਂ ਦਾ ਝੱਖੜ

ਭਾਰਤ ਵਿਚ ਭਾਵੇਂ ਬਾਬਰ ਦੇ ਕਬਜ਼ਾ ਕਰ ਲੈਣ ਨਾਲ ਮੁਗ਼ਲ ਖ਼ਾਨਦਾਨ ਦਾ ਰਾਜ ਦੌਰ ਤਾਂ ਸ਼ੁਰੂ ਹੋ ਗਿਆ ਪਰ ਅਸਲ ਵਿਚ ਮੁਗ਼ਲ ਰਾਜ ਦੀਆਂ ਜੜ੍ਹਾਂ ਅਕਬਰ ਦੇ ਵੇਲੇ ਹੀ ਭਾਰਤ ਵਿਚ ਪੱਕੀਆਂ ਹੋਈਆਂ। ਅਕਬਰ ਦੀ ਰਾਜਨੀਤੀ ਨਰਮੀ ਤੇ ਸ਼ਾਂਤੀ ਵਾਲੀ ਸੀ। ਉਹ ਕਹਿੰਦਾ ਵੀ ਸੀ ਤੇ ਇਸ ਤੇ ਅਮਲ ਵੀ ਕਰਦਾ ਸੀ ਕਿ ਆਪ ਜੀਵੋ ਤੇ ਦੂਜਿਆਂ ਨੂੰ ਜੀਊਣ ਵੀ ਦੇਓ। ਅਕਬਰ ਗੈਰ ਮੁਸਲਮਾਨ ਲੋਕਾਂ ਦੀਆਂ ਧਾਰਮਿਕ ਰੀਤਾਂ ਰਸਮਾਂ ਵਿਚ ਬਿਲਕੁਲ ਦਖਲ ਨਹੀਂ ਸੀ ਦੇਂਦਾ। ਉਸ ਦੇ ਰਾਜ ਪ੍ਰਬਧ ਵਿਚ ਹਰ ਕਿਸੇ ਨੂੰ ਧਰਮ ਵਿਸ਼ਵਾਸ ਦੀ ਆਜ਼ਾਦੀ ਸੀ। ਉਹਦੀ ਇਹ ਰਾਜਨੀਤੀ ਕੱਟੜਵਾਦੀ ਕਾਜ਼ੀ ਤੇ ਫਿਰਕੂ ਜ਼ਹਿਰ ਪੈਦਾ ਕਰਨ ਵਾਲੇ ਵਰਗ ਨੂੰ ਪਸੰਦ ਨਹੀਂ ਸੀ। ਉਹ ਚਾਹੁੰਦੇ ਸਨ ਕਿ ਜ਼ੋਰ ਜਬਰਦਸਤੀ ਗੈਰ ਮੁਸਲਮਾਨਾਂ 'ਤੇ ਇਸਲਾਮ ਦਾ ਦਬਾ ਪਾਇਆ ਜਾਏ। ਅਕਬਰ ਦੀ ਮੌਤ ਪਿਛੋਂ ਜਦੋਂ ਜਹਾਂਗੀਰ ਮੁਗ਼ਲ ਰਾਜ ਦਾ ਬਾਦਸ਼ਾਹ ਬਣਿਆ ਤਾਂ ਕੱਟੜਵਾਦੀ ਵਰਗ ਸਿਰ ਚੁੱਕਣ ਲਗ ਪਿਆ। ਉਹਨਾਂ ਜਹਾਂਗੀਰ ਦਾ ਮਨ ਬਣਾ ਲਿਆ ਕਿ ਅਕਬਰ ਵੇਲੇ ਦੀ ਨੀਤੀ ਨੂੰ ਤਿਆਗਿਆ ਜਾਏ। ਫੇਰ ਮੁਸਲਮਾਨਾਂ ਨੂੰ ਦਬਾਉਣਾ ਤੇ ਤੰਗ ਕਰਨਾ ਸ਼ੁਰੂ ਕਰ ਦਿਤਾ। ਇਸ ਵੇਲੇ 'ਬਾਬਰਕਿਆਂ' ਤੇ 'ਬਾਬੇ ਕਿਆਂ' ਵਿਚਕਾਰ ਟੱਕਰ ਤਿੱਖੀ ਹੋ ਗਈ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਇਸ ਟੱਕਰ ਦੀ ਇਕ ਸਿਖਰ ਸੀ ਪਰ ਫਿਰ ਵੀ ਫ਼ਿਰਕੂ ਜ਼ਹਿਰ ਦੇ ਵਪਾਰੀਆਂ ਦੀ ਖੁਲ੍ਹੀ ਲੁੱਟ-ਖਸੁਟ ਨਹੀਂ ਸੀ ਸਾਹਮਣੇ ਆਈ। ਤੁਅੱਸਬੀ ਤੇ ਪਿਛਾਂਹ ਖਿਚੂ ਮੌਲਵੀਆਂ ਮੁਲਾਣਿਆਂ ਵਲੋਂ ਗੈਰ ਮੁਸਲਮਾਨਾਂ ਵਿਰੁਧ ਨਫ਼ਰਤ ਦੀ ਅੱਗ ਧੁਖਦੀ ਤੇ ਸੁਲਗਦੀ ਰਹੀ। ਪਰ ਔਰੰਗਜ਼ੇਬ ਦੇ ਮੁਗ਼ਲ ਰਾਜ ਦਾ ਮਾਲਕ ਬਣਦਿਆਂ ਇਹ ਅੱਗ ਭੜਕ ਪਈ ਤੇ ਇਸਦੀਆਂ ਲਾਟਾਂ ਨੇ ਕਈ ਪਾਸੇ ਤਬਾਹੀ ਮਚਾ ਦਿਤੀ। ਔਰੰਗਜ਼ੇਬ ਮੁਗ਼ਲ ਬਾਦਸ਼ਾਹਾਂ ਵਿਚੋਂ ਸਭ ਤੋਂ ਵੱਧ ਜ਼ੁਲਮ ਕਰਨ ਵਾਲਾ ਤੇ ਗੈਰ ਮੁਸਲਮਾਨਾਂ ਤੇ ਅਤਿਆਚਾਰਾਂ ਦੀ ਸਿਖਰ ਤਕ ਜਾਣ ਵਾਲਾ ਸਾਬਤ ਹੋਇਆ '।

ਤਖ਼ਤ ਉਤੇ ਬੈਠਣ ਤੋਂ ਪਹਿਲਾਂ ਹੀ ਜਦੋਂ ਅਜੇ ਔਰੰਗਜ਼ੇਬ ਗੁਜਰਾਤ ਦਾ ਗਵਰਨਰ ਸੀ। ਇਸ ਨੇ ਸੰਨ 1644 ਵਿਚ ਅਹਿਮਦਾਬਾਦ ਵਿਚ ਚਿੰਤਾਮਣੀ ਦੇ ਮੰਦਰ ਨੂੰ ਢੁਹਾ ਦਿਤਾ ਸੀ, ਤੇ ਕਈ ਹੋਰ ਮੰਦਰ ਵੀ ਗਿਰਾਏ ਸਨ। ਜਦੋਂ ਔਰੰਗਜ਼ੇਬ ਤਖ਼ਤ ਤੇ ਬੈਠਾ, ਪਹਿਲਾਂ ਉਹਨੇ ਆਪਣੇ ਪਿਉ ਨੂੰ ਕੈਦ ਕੀਤਾ। ਆਪਣੇ ਭਰਾਵਾਂ ਨੂੰ ਕਤਲ ਕੀਤਾ ਤੇ ਕਈ ਮੁਸਲਮਾਨ ਸੂਫੀਆਂ ਤੇ ਸੰਤਾਂ ਫਕੀਰਾਂ ਨੂੰ ਵੀ ਸ਼ਿਕਾਰ ਬਣਾਇਆ ਜਿਸ ਦੇ ਫਲਸਰੂਪ ਆਮ ਮੁਸਲਮਾਨ ਵੀ ਉਹਨੂੰ ਪੱਥਰ ਦਿਲ ਇਨਸਾਨ ਸਮਝਣ ਲਗ ਪਏ। ਉਹਨੇ ਛੇਤੀ ਹੀ ਆਪਣੀ ਨੀਤੀ ਨੂੰ ਮੋੜਾ ਦੇਣ ਲਈ ਤੇ ਮੁਸਲਮਾਨਾਂ ਵਿਚ ਆਪਣੇ

ਬਾਰੇ ਪ੍ਰਭਾਵ ਨੂੰ ਬਦਲਣ ਲਈ ਗੈਰ ਮੁਸਲਮਾਨਾਂ ਤੇ ਸਖਤੀ ਤੇ ਅਤਿਆਚਾਰ ਆਰੰਭ ਦਿੱਤੇ। ਅਕਬਰ ਵੇਲੇ ਦੀ ਆਪ ਜੀਵੋ ਤੇ ਦੂਜਿਆਂ ਨੂੰ ਜੀਊ ਦੇਓ ਦੀ ਨੀਤੀ ਬਿਲਕੁਲ ਤਿਆਗ ਦਿੱਤੀ ਅਤੇ ਗੈਰ ਮੁਸਲਮਾਨਾਂ ਤੇ ਉਹਨਾਂ ਦੇ ਧਰਮ ਅਸਥਾਨ ਖਤਮ ਕਰਨ ਦਾ ਸਿਲਸਿਲਾ ਸ਼ੁਰੂ ਕਰ ਲਿਆ। ਉੜੀਸਾ ਦੇ ਪ੍ਰਾਂਤ ਦੇ ਸਥਾਨਕ ਹਾਕਮਾਂ ਨੂੰ ਹਦਾਇਤਾਂ ਭੇਜੀਆਂ ਸਨ ਕਿ ਦਸ ਬਾਰਾਂ ਸਾਲਾਂ ਦੇ ਅੰਦਰ ਬਣੇ ਸਭ ਮੰਦਰ ਤੇ ਸਾਧੂਆਂ ਦੀਆਂ ਕੁਟੀਆ ਢਾਹ ਦਿਤੀਆਂ ਜਾਣ, ਤੇ ਕਿਸੇ ਪੁਰਾਣੇ ਮੰਦਰ ਦੀ ਮੁਰੰਮਤ ਨਾ ਹੋਣ ਦਿਤੀ ਜਾਵੇ। ਉਹਨਾਂ ਦੀਆਂ ਧਾਰਮਿਕ ਰਸਮਾਂ ਤੇ ਧਾਰਮਿਕ ਸੰਸਥਾਵਾਂ ਨੂੰ ਮੁਕਾ ਦਿਤਾ ਜਾਏ। ਸੰਨ 1669 ਵਿਚ ਜਿਨੀਂ ਦਿਨੀਂ ਗੁਰੂ ਤੇਗ਼ ਬਹਾਦਰ ਸਾਹਿਬ ਆਸਾਮ, ਬੰਗਾਲ ਵਿਚ ਆਏ ਹੋਏ ਸਨ, ਔਰੰਗਜ਼ੇਬ ਨੇ ਸਾਰੇ ਭਾਰਤ ਵਿਚ ਇਕ ਨਵਾਂ ਹੁਕਮ ਜਾਰੀ ਕੀਤਾ ਕਿ ਕਾਫਰਾਂ ਦੀਆਂ ਸਭ ਪਾਠਸ਼ਾਲਾ ਤੇ ਮੰਦਰ ਢਾਹ ਦਿਤੇ ਜਾਣ। ਇਸ ਦਾ ਨਤੀਜਾ ਇਹ ਨਿਕਲਿਆ ਕਿ ਮਥਰਾ ਅਯੁਧਿਆ, ਬਨਾਰਸ ਆਦਿ ਗੈਰ ਮੁਸਲਮਾਨੀ ਸਭਿਅਤਾ ਵਾਲੇ ਸ਼ਹਿਰਾਂ ਦੇ ਸਦੀਆਂ ਪੁਰਾਣੇ ਮੰਦਰ ਢਾਹ ਦਿਤੇ ਗਏ। ਕਈਆਂ ਨੂੰ ਸੁੰਦਰ ਮਸਜਿਦਾਂ ਵਿਚ ਤਬਦੀਲ ਕਰ ਦਿਤਾ ਗਿਆ [2]।

ਗੈਰ ਮੁਸਲਮਾਨਾਂ ਤੇ ਮੁਸਲਮਾਨ ਪਰਜਾ ਨਾਲੋਂ ਵੱਖਰੇ ਤੇ ਕਰੜੇ ਟੈਕਸ ਲਾਏ ਗਏ। ਇਨਾਂ ਨੂੰ ਸਰਕਾਰੀ ਨੌਕਰੀਆਂ ਤੋਂ ਹਟਾਇਆ ਗਿਆ। ਨਿਤਾਪ੍ਰਤੀ ਜੀਵਨ ਵਿਚ ਵੀ ਉਹਨਾਂ ਤੇ ਸਖਤੀਆਂ ਕੀਤੀਆਂ ਗਈਆਂ। ਨਾਲ ਹੀ ਆਪਣਾ ਧਰਮ ਤਿਆਗ ਕੇ ਮੁਸਲਮਾਨ ਹੋ ਜਾਣ ਵਾਲਿਆਂ ਨੂੰ ਤਰ੍ਹਾਂ ਤਰ੍ਹਾਂ ਦੀਆਂ ਰਿਆਇਤਾਂ ਦਿਤੀਆਂ ਗਈਆਂ। ਹੋਰ ਵੀ ਕਈ ਤਰ੍ਹਾਂ ਨਾਲ ਗੈਰ ਮੁਸਲਮਾਨਾਂ ਦੇ ਨੱਕ ਵਿਚ ਦਮ ਕੀਤਾ ਜਾ ਰਿਹਾ ਸੀ। ਸਾਰੇ ਦੇਸ਼ ਵਿਚ ਹਾਹਾਕਾਰ ਮੱਚੀ ਹੋਈ ਸੀ। ਕੋਈ ਇਸ ਜ਼ੁਲਮ ਵਿਰੁਧ ਆਵਾਜ਼ ਨਹੀਂ ਸੀ ਉਠਾ ਸਕਦਾ। ਸਗੋਂ ਸਭ ਇਸ ਨੂੰ ਈਸ਼ਵਰ ਦਾ ਭਾਣਾ ਮੰਨ ਕੇ ਸਵੀਕਾਰ ਤੇ ਬਰਦਾਸ਼ਤ ਕਰ ਰਹੇ ਸਨ।

1669 ਦੇ ਅਪਰੈਲ ਵਿਚ ਸੂਰਜ ਗ੍ਰਹਿਣ ਦੇ ਸਮੇਂ ਲੱਖਾਂ ਹਿੰਦੂ ਬਨਾਰਸ, ਮਥਰਾ ਤੇ ਕੁਰੂਕਸ਼ੇਤਰ ਇਸ਼ਨਾਨ ਕਰਨ ਲਈ ਇਕੱਠੇ ਹੋਏ। ਉਪਰੋਂ ਔਰੰਗਜ਼ੇਬ ਦਾ ਹੁਕਮ ਆ ਗਿਆ ਕਿ ਹਿੰਦੂਆਂ ਦੇ ਧਰਮ ਕੇਂਦਰ ਬੰਦ ਕਰ ਦਿਓ। ਇਹਨਾਂ ਦੀਆਂ ਵਿਦਿਅਕ ਸੰਸਥਾਵਾਂ ਨਾ ਚਲਣ ਦਿਤੀਆਂ ਜਾਣ ਅਤੇ ਇਹਨਾਂ ਦੇ ਮੇਲੇ ਤੇ ਇਕੱਠ ਰੋਕ ਦਿਤੇ ਜਾਣ। ਕੁਝ ਇਤਿਹਾਸਕਾਰ ਲਿਖਦੇ ਹਨ ਕਿ ਔਰੰਗਜ਼ੇਬ ਆਪਣੇ ਰਾਜ ਕਾਲ ਦੇ ਅਰੰਭ ਤਕ ਗ਼ੈਰ ਮੁਸਲਮਾਨਾਂ ਦੇ ਵਿਰੁਧ ਨਹੀਂ ਸੀ ਪਰ ਜਦੋਂ ਸ਼ਿਵਾ ਜੀ ਔਰੰਗਜ਼ੇਬ ਦੇ ਪੰਜੇ ਵਿਚੋਂ ਸਹੀ ਸਲਾਮਤ ਨਿਕਲ ਗਿਆ ਤਾਂ ਉਸਨੂੰ ਸ਼ੱਕ ਹੋਇਆ ਕਿ ਇਹ ਰਾਜਪੂਤ ਰਾਜਿਆਂ ਨੇ ਉਸ ਵਿਰੁਧ ਕੋਈ ਨਵੀਂ ਸਾਜਸ਼ ਘੜੀ ਹੈ। ਰਾਜਾ ਜੈ ਸਿੰਘ ਨੂੰ ਉਸ ਦੇ ਛੋਟੇ ਪੁੱਤਰ ਤੋਂ ਜ਼ਹਿਰ ਦਿਵਾ ਕੇ ਮਰਵਾ ਦਿਤਾ। ਰਾਜਾ ਜਸਵੰਤ ਸਿੰਘ ਵੀ ਜ਼ਲੀਲ ਹੋ ਕੇ ਕੁਝ ਸਾਲ ਬਾਦ ਮਰ ਗਿਆ। ਇਸ ਤਰ੍ਹਾਂ ਔਰੰਗਜ਼ੇਬ ਦੇ ਸ਼ੱਕੀ ਸੁਭਾਅ ਕਾਰਣ ਗੈਰ ਮੁਸਲਮਾਨ ਚੱਕ ਦੇ ਪੁੜਾਂ ਵਿਚ ਆਏ ਦਾਣਿਆਂ ਵਾਂਗ ਪਿੱਸਣ ਲੱਗ ਪਏ। ਰਾਜਪੁਤਾਨੇ ਦੇ ਹਿੰਦੂ ਰਾਜਿਆਂ ਦੇ ਮੁਖੀ ਰਾਜਾ ਰਾਮ ਸਿੰਘ ਨੇ ਔਰੰਗਜ਼ੇਬ ਦੀ ਇਸ ਗ਼ਲਤ ਨੀਤੀ ਤੇ ਰੋਸ ਪੱਤਰ ਲਿਖਿਆ ਤੇ ਸ਼ਿਵਾ ਜੀ ਨੇ ਵੀ ਵਿਰੋਧ ਕੀਤਾ। ਪਰ ਔਰੰਗਜ਼ੇਬ ਕਠੋਰ ਤੇ ਜ਼ਿੱਦੀ ਸਨ। ਉਸ ਤੇ ਇਨ੍ਹਾਂ ਚਿੱਠੀਆਂ ਦਾ ਕੋਈ ਅਸਰ ਨਾ ਹੋਇਆ। ਦਿਨ-ਬ-ਦਿਨ ਉਹਦੇ ਅਤਿਆਚਾਰ ਵਧਦੇ ਗਏ ਅਤੇ ਗੈਰ ਮੁਸਲਮਾਨਾਂ ਦਾ

ਉਹਦੇ ਰਾਜ ਵਿਚ ਜੀਣਾ ਔਖਾ ਹੁੰਦਾ ਗਿਆ। ਸਾਰੇ ਦੇਸ਼ ਵਿਚ ਹਾਹਾਕਾਰ ਮੱਚ ਗਈ। ਅਨੇਕਾਂ ਮੁਸਲਮਾਨ ਹਾਕਮ ਵੀ ਇਸ ਨੀਤੀ ਵਿਰੁਧ ਰੋਸ ਪ੍ਰਗਟ ਕਰਨ ਲੱਗ ਪਏ। ਦੱਖਣ ਦੇ ਮੁਸਲਮਾਨ ਸੂਬਿਆਂ ਨੇ ਔਰੰਗਜ਼ੇਬ ਵਿਰੁਧ ਲਗਾਤਾਰ ਬਗ਼ਾਵਤ ਜਾਰੀ ਰਖੀ। ਪਠਾਣਾਂ ਦੇ ਕਈ ਆਗੂ ਖੁਸ਼ਾਲ ਖਾਨ ਖਟਕ ਨੇ ਜ਼ਬਰਦਸਤ ਅੰਦੋਲਨ ਔਰੰਗਜ਼ੇਬ ਦੀ ਦੁਸ਼ਟ ਨੀਤੀ ਵਿਰੁਧ ਚਲਾਇਆ। ਜਦ ਇਸ ਨੂੰ ਕੈਦ ਕਰ ਲਿਆ ਗਿਆ ਇਸ ਨੇ ਬੜੇ ਕਰੜੇ ਸ਼ਬਦਾਂ ਵਿਚ ਲਿਖਿਆ ਮੈਂ ਜਾਣਦਾ ਹਾਂ ਔਰੰਗਜ਼ੇਬ ਦੇ ਨਿਆਂ ਨੂੰ ਮੈਂ ਜਾਣਦਾ ਹਾਂ ਔਰੰਗਜ਼ੇਬ ਦੇ ਇਸਲਾਮ ਵਿਚ ਵਿਸ਼ਵਾਸ ਤੇ ਉਸਦੇ ਰੋਜ਼ੇ ਨਮਾਜ਼ਾਂ ਦੇ ਢੌਂਗ ਨੂੰ।

ਗੁਰੂ ਤੇਗ਼ ਬਹਾਦਰ ਇਸ ਸਮੇਂ ਆਸਾਮ ਦੀ ਯਾਤਰਾ ਤੇ ਸਨ ਜਦੋਂ ਔਰੰਗਜ਼ੇਬ ਦੀ ਇਸ ਨੀਤੀ ਸਦਕਾ ਲੋਕ ਅਤਿ ਦੁਖੀ ਸਨ। ਕੋਈ ਉਹਨਾਂ ਨੂੰ ਢਾਰਸ ਦੇਣ ਤੇ ਆਪਣੇ ਧਰਮ ਵਿਸ਼ਵਾਸ ਨੂੰ ਬਚਾਉਣ ਲਈ ਕਿਸੇ ਪ੍ਰਕਾਰ ਦੀ ਸਲਾਹ ਨਹੀਂ ਸੀ ਦੇ ਰਿਹਾ। ਗੁਰੂ ਤੇਗ਼ ਬਹਾਦਰ ਦਾ ਪ੍ਰਚਾਰ ਤੇ ਸਿੱਖ ਲੋਕ ਲਹਿਰ ਲੋਕਾਂ ਨੂੰ ਜਾਗਰੂਕ ਕਰ ਰਹੀ ਸੀ। ਕਿਸੇ ਤੋਂ ਨਾ ਡਰੋ ਤੇ ਕਿਸੇ ਨੂੰ ਨਾ ਡਰਾਓ ਦਾ ਪ੍ਰਚਾਰ ਹੋ ਰਿਹਾ ਸੀ। ਜਿਸਦੇ ਫਲਸਰੂਪ ਜਿਥੇ ਵੀ ਗੁਰੂ ਤੇਗ਼ ਬਹਾਦਰ ਗਏ ਲੋਕਾਂ ਵਿਚ ਆਪਣੇ ਧਰਮ ਵਿਸ਼ਵਾਸ, ਅਣਖ ਤੇ ਆਜ਼ਾਦੀ ਲਈ ਜਜ਼ਬਾ ਸੁਰਜੀਤ ਹੋਇਆ। ਗੁਰੂ ਤੇਗ਼ ਬਹਾਦਰ ਜੀ ਨੇ ਇਸ ਜ਼ੁਲਮ ਵਿਰੁਧ ਸੰਘਰਸ਼ ਵਿਚ ਲੋਕਾਂ ਦਾ ਸਾਥ ਦੇਣ ਲਈ ਤੁਰਤ ਪੰਜਾਬ ਆਉਣ ਦਾ ਫੈਸਲਾ ਕਰ ਲਿਆ [3]। ਉਥੋਂ ਵਾਪਸ ਆਉਂਦਿਆਂ ਇਤਨੀ ਕਾਹਲੀ ਸੀ ਕਿ ਉਹ ਆਪਣੇ ਪਰਿਵਾਰ ਨੂੰ ਪਟਨੇ ਤੋਂ ਆਪਣੇ ਨਾਲ ਵੀ ਲਿਆਉਣ ਦਾ ਸਮਾਂ ਨਾ ਕੱਢ ਸਕੇ। ਪਟਨੇ ਦੇ ਸਿੱਖ ਸ਼ਰਧਾਲੂਆਂ ਨੂੰ ਇਹ ਆਦੇਸ਼ ਦੇ ਕੇ ਆਪ ਪੰਜਾਬ ਵੱਲ ਚੱਲ ਪਏ ਕਿ ਪਰਿਵਾਰ ਤੇ ਸਾਹਿਬਜ਼ਾਦੇ ਨੂੰ ਇਥੇ ਪਟਨੇ ਵਿਚ ਹੀ ਅਜੇ ਕੁਝ ਸਮਾਂ ਰਖਿਆ ਜਾਏ। ਆਪ ਜਦੋਂ ਆਦੇਸ਼ ਭੇਜਣਗੇ ਤਾਂ ਉਸ ਸਮੇਂ ਇਹਨਾਂ ਨੂੰ ਭੇਜ ਦੇਣਾ। ਗੁਰੂ ਤੇਗ਼ ਬਹਾਦਰ ਜੀ ਬਕਸਰ, ਬਨਾਰਸ ਤੇ ਅਯੁਧਿਆ ਆਦਿ ਸ਼ਹਿਰਾਂ ਵਿਚੋਂ ਹੁੰਦੇ ਹੋਏ ਢਾਈ ਤਿੰਨ ਮਹੀਨਿਆਂ ਵਿਚ ਹੀ ਅਨੰਦਪੁਰ ਵਾਪਸ ਪਹੁੰਚ ਗਏ।

ਆਪਣੀ ਭਾਰਤ ਯਾਤਰਾ ਦੇ ਸਮੇਂ ਕਈ ਥਾਵਾਂ ਤੋਂ ਇਹ ਪਤਾ ਲੱਗਾ ਕਿ ਲੋਕ ਵਿਦੇਸ਼ੀ ਮੁਗ਼ਲ ਰਾਜ ਦੀ ਗ਼ਲਤ ਰਾਜਨੀਤੀ, ਫਿਰਕੂ ਸੋਚ ਤੇ ਗੈਰ ਮੁਸਲਮਾਨਾਂ ਵੱਲ ਵਿਰੋਧੀ ਵਤੀਰੇ ਤੋਂ ਦੁਖੀ ਤੇ ਅਸੰਤੁਸ਼ਟ ਸਨ। ਕਿਧਰੇ ਕਿਧਰੇ ਕੋਈ ਵਰਗ ਇਸ ਬੇਇਨਸਾਫੀ ਵਿਰੁਧ ਸੰਘਰਸ਼ ਲਈ ਉਠ ਪੈਂਦਾ ਪਰ ਹਕੂਮਤ ਦੀ ਅਥਾਹ ਸ਼ਕਤੀ ਉਹਨਾਂ ਨੂੰ ਦਬਾ ਦੇਂਦੀ। ਇਹਦੇ ਨਾਲ ਜਨ ਸਾਧਾਰਨ ਵਿਚ ਨਿਰਾਸ਼ਾ ਵੱਧਦੀ ਅਤੇ ਅੱਗੋਂ ਜ਼ੁਲਮ ਦਾ ਟਾਕਰਾ ਕਰਨ ਦਾ ਸਾਹਸ ਵੀ ਘਟਦਾ। ਇਨ੍ਹਾਂ ਦਿਨਾਂ ਵਿਚ ਹੀ ਮਥਰਾ ਜਿਲ੍ਹੇ ਦੇ ਕਿਸਾਨਾਂ ਨਾਲ ਹਾਕਮਾਂ ਨੇ ਅਜਿਹਾ ਧੱਕਾ ਕੀਤਾ ਜਿਸਨੂੰ ਬਰਦਾਸ਼ਤ ਨਾ ਕਰਦਿਆਂ ਕਿਸਾਨਾਂ ਨੇ ਬਗ਼ਾਵਤ ਕਰ ਦਿਤੀ। ਇਕ ਕਿਸਾਨ ਗੋਲਕ ਦੀ ਅਗਵਾਈ ਵਿਚ ਹਜ਼ਾਰਾਂ ਗਭਰੂ ਹਥਿਆਰਬੰਦ ਹੋ ਖਲੋਤੇ। ਸਾਰਾ ਸਾਲ ਮੁਗ਼ਲ ਫੌਜਾਂ ਨੂੰ ਹੱਥ ਪੈਰ ਪਏ ਰਹੇ। ਅਗਲੇ ਸਾਲ ਮਾਰਚ ਵਿਚ ਮਸਾਂ ਮੰਸਾਂ ਅਮਨ ਕਾਇਮ ਹੋ ਸੱਕਿਆ। ਦਿੱਲੀ ਤੋਂ ਦੱਖਣ ਪੱਛਮ ਵੱਲ ਸਤਰ ਕੁ ਮੀਲਾਂ ਦੀ ਵਿੱਥ ਤੇ ਜ਼ਿਲ੍ਹਾ ਨਾਰਨੌਲ ਦੇ ਇਲਾਕੇ ਵਿਚ ਸਤਨਾਮੀਏ ਲੋਕ ਵਸਦੇ ਸਨ। ਹਿੰਦੂ ਕੌਮ ਦਾ ਇਹ ਇਕ ਫਿਰਕਾ ਸੀ। ਲੋਕ ਇਹਨਾਂ ਨੂੰ 'ਮੁੱਡੀਆ' ਆਖਦੇ ਸਨ, ਕਿਉਂਕਿ ਇਹ ਪਿੱਡੇ ਦੇ ਸਾਰੇ ਵਾਲ ਤੇ ਰੋਮ

ਮੁਨਾ ਦਿੰਦੇ ਸਨ। ਸਤਿਨਾਮੀਏ ਰਹਿੰਦੇ ਤਾਂ ਸਾਧ ਭੇਖ ਵਿਚ ਸਨ, ਪਰ ਆਪਣੀ ਕਿਰਤ ਕਾਰ ਆਪ ਹੀ ਕਰਦੇ ਸਨ। ਹੱਕ ਦੀ ਕਮਾਈ ਇਹਨਾਂ ਦਾ ਖਾਸ ਅਸੂਲ ਸੀ। ਕਿਸੇ ਦੀ ਵਧੀਕੀ ਵੀ ਸਹਾਰਨ ਨੂੰ ਤਿਆਰ ਨਹੀਂ ਸਨ। ਇਹਨਾਂ ਵਿਚੋਂ ਬਹੁਤੇ ਹਰ ਵਕਤ ਸ਼ਸਤਰਧਾਰੀ ਰਹਿੰਦੇ ਸਨ। ਕਿਸੇ ਹਾਕਮ ਦੀ ਵਧੀਕੀ ਨਾਲ ਇਹਨਾਂ ਦਾ ਝਗੜਾ ਬਣ ਗਿਆ। ਇਸ ਨਾਲ ਸਾਰਾ ਸਤਿਨਾਮੀ ਫਿਰਕਾ ਉਠ ਖਲੋਤਾ। ਸ਼ਹਿਰ ਨਾਰਨੌਲ ਤੇ ਕਬਜ਼ਾ ਕਰਕੇ ਸਤਿਨਾਮੀਏ ਦਿੱਲੀ ਵਲ ਵਧੇ। ਪਰ ਸਤਿਨਾਮੀਏ ਮਾਮੂਲੀ ਹਥਿਆਰਾਂ ਨਾਲ ਕਦ ਤੱਕ ਹਕੂਮਤ ਦਾ ਟਾਕਰਾ ਕਰਦੇ? ਸਾਲ ਵਿਚ ਹਕੂਮਤ ਨੇ ਉਹਨਾਂ ਨੂੰ ਮਾਰ ਮੁਕਾਇਆ [4]।

ਜਦੋਂ ਵੀ ਕਿਧਰੇ ਲੋਕਾਂ ਦਾ ਰੋਸ ਹਕੂਮਤ ਦਬਾ ਲੈਂਦੀ ਤਾਂ ਨਾਲ ਹੀ ਗੈਰ ਮੁਸਲਮਾਨਾਂ ਤੇ ਹੋਰ ਪਾਬੰਦੀਆਂ ਵਧ ਜਾਂਦੀਆਂ। ਔਰੰਗਜ਼ੇਬ ਇਹਨਾਂ ਵਿਰੁਧ ਨਵੇਂ ਹੁਕਮ ਜਾਰੀ ਕਰੀ ਜਾ ਰਿਹਾ ਸੀ। ਇਹਨਾਂ ਪਾਬੰਦੀਆਂ ਤੇ ਬੇਇਨਸਾਫੀਆਂ ਦੀ ਸੂਚੀ ਵਧਦੀ ਜਾ ਰਹੀ ਸੀ। ਇਤਿਹਾਸਕ ਲਿਖਤਾਂ ਵਿਚ ਲਿਖਿਆ ਮਿਲਦਾ ਹੈ ਕਿ ਇਕ ਦੂਜੇ ਨੂੰ ਮਿਲਣ ਸਮੇਂ ਹਿੰਦੂ ਆਪਣੇ ਧਾਰਮਿਕ ਸ਼ਬਦਾਂ (ਨਮਸਤੇ ਆਦਿ) ਦੀ ਥਾਂ 'ਸਲਾਮ ਅਲੈਕਮ' ਸ਼ਬਦ ਵਰਤਨਸਮੇ, ਸ਼ਾਹੀ ਜੋਤਸ਼ੀਆਂ ਨੂੰ ਬਰਖਾਸਤ ਕਰ ਦੇਣਾ, ਹੋਲੀ ਦੇ ਤਿਉਹਾਰ ਸਮੇਂ ਹੋਲੀ ਖੇਡਣਾ ਬੰਦ ਕਰਨਾ, ਬਾਅਦ ਵਿਚ ਉੜੀਸਾ, ਬਨਾਰਸ, ਗੁਜਰਾਤ, ਮਥਰਾ, ਜੋਧਪੁਰ, ਉਦੇਪੁਰ, ਜੈਪੁਰ ਤੇ ਗੋਲਕੱਡਾ ਦੇ ਮੰਦਰਾਂ ਨੂੰ ਢਹਿ ਢੇਰੀ ਕਰਾਉਣਾ, ਹਿੰਦੂਆਂ 'ਤੇ ਜਜੀਆ ਤੇ ਯਾਤਰਾ ਟੈਕਸ ਲਗਾਣਾ ਇਕ ਆਮ ਜਿਹੀ ਗੱਲ ਹੈ। ਉਹਨਾਂ ਨੂੰ ਸਰਕਾਰੀ ਮਹਿਕਮੇ ਵਿਚ ਨੌਕਰੀ ਦੀ ਮਨਾਹੀ ਸੀ। ਉਹਨਾਂ ਨੂੰ ਕਿਸੇ ਮਹਿਕਮੇ ਵਿਚ ਮੁਖੀ ਨਾ ਬਨਾਣਾ, ਗਾਵਾਂ ਨੂੰ ਕਤਲ ਕਰਕੇ ਮਾਸ ਖੂਹਾਂ ਵਿਚ ਸੁਟਵਾਣਾ ਅਤੇ ਹਿੰਦੂਆਂ ਨੂੰ ਉਥੋਂ ਜ਼ਬਰਦਸਤੀ ਪਾਣੀ ਪੀਣ ਲਈ ਕਹਿਣਾ, ਸਾਬਰਮਤੀ ਦੇ ਕਿਨਾਰੇ ਸਸਕਾਰ ਕਰਨ ਤੇ ਰੋਕ ਲਾਉਣੀ, ਗੈਰ ਮੁਸਲਮਾਨਾਂ ਲਈ ਇਰਾਨੀ ਤੇ ਤੁਰਾਨੀ ਘੋੜਿਆਂ ਜਾਂ ਹਾਥੀ ਦੀ ਸਵਾਰੀ ਵਰਜਿਤ ਕਰਨਾ ਅਤੇ ਅਸਲਾ ਰਖਣ ਤੇ ਰੋਕ ਲਾਣੀ ਆਦਿਕ ਉਸ ਸਮੇਂ ਦੇ ਹਾਕਮਾਂ ਦੇ ਕੁਝ ਅਜਿਹੇ ਹੁਕਮ ਸਨ ਜਿਸ ਕਰਕੇ ਗੈਰ ਮੁਸਲਮਾਨਾਂ ਵਿਚ ਬੜੀ ਨਿਰਾਸਤਾ ਤੇ ਵਿਸ਼ਾਦ ਆ ਗਿਆ। ਆਰਥਕ ਤੌਰ ਤੇ ਮਜਬੂਰ ਨਿਤਾਣੇ ਤੇ ਸੁਚੱਜੇ ਆਗੂਆਂ ਬਿਨਾਂ ਕਈਆਂ ਨੇ ਇਹਨਾਂ ਸਖਤੀਆਂ ਕਾਰਨ ਆਪਣਾ ਧਰਮ ਵਿਸ਼ਵਾਸ ਬਦਲ ਲਿਆ। ਭਾਵੇਂ ਦੇਸ਼ ਦੇ ਕਈ ਹਿੱਸਿਆਂ ਵਿਚ ਧਰਮ ਪਰੀਵਰਤਨ ਦੀਆਂ ਸੂਚਨਾਵਾਂ ਆਮ ਆਉਣ ਲੱਗ ਪਈਆਂ ਸਨ ਪਰ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਅਜੇ ਵੀ ਖੁਸ਼ ਨਹੀਂ ਸੀ। ਇਸ ਲਈ ਉਹਦੀਆਂ ਪਾਬੰਦੀਆ, ਰੋਕਾਂ ਤੇ ਨੱਕ ਦਮ ਕਰਨ ਵਾਲੇ ਹੁਕਮ ਨਿਤ ਵਧਦੇ ਜਾ ਰਹੇ ਸਨ। ਗੁਰੂ ਤੇਗ਼ ਬਹਾਦਰ ਬੜੀ ਗੰਭੀਰਤਾ ਨਾਲ ਜਿਥੇ ਇਸ ਸਥਿਤੀ ਨੂੰ ਬਦਲਣ ਲਈ ਸੋਚ ਵਿਚਾਰ ਕਰ ਰਹੇ ਸਨ ਉਥੇ ਉਹ ਅਨੁਭਵ ਕਰਨ ਲੱਗ ਪਏ ਸਨ ਕਿ ਇਸ ਜ਼ੋਰ ਜ਼ਬਰ ਤੇ ਬੇਇਨਸਾਫੀ ਦੇ ਤੂਫਾਨ ਨੂੰ ਠੱਲ ਪਾਉਣ ਲਈ ਕਿਸੇ ਲੋਕ ਸ਼ਕਤੀ ਨੂੰ ਛੇਤੀ ਤਿਆਰ ਕੀਤਾ ਜਾਏ। ਉਹਨਾਂ ਦਾ ਵਿਸ਼ਵਾਸ ਸੀ ਕਿ ਪਾਪੀ ਨੂੰ ਮਾਰਨ ਲਈ ਪਾਪ ਹੀ ਮਹਾਂਬਲੀ ਹੈ ਤੇ ਜਿਉ ਜਿਉਂ ਜਨ ਸਾਧਾਰਨ ਦੁਖੀ ਹੋ ਕੇ ਪ੍ਰਭੂ ਪਰਮਾਤਮਾ ਪਾਸ ਅਰਜੋਈਆਂ ਕਰ ਰਿਹਾ ਏ ਉਹ ਸਰਬ ਸ਼ਕਤੀਮਾਨ ਅਕਾਲ ਪੁਰਖ ਲੋਕਾਈ ਨੂੰ ਜ਼ਰੂਰ ਇਸ ਸੰਕਟ ਤੋਂ ਬਚਾਉਣ ਦਾ ਰਾਹ ਕੱਢੇਗਾ।

1671 ਵਿਚ ਹੀ ਗੁਰੂ ਸਾਹਿਬ ਨੇ ਪਟਨੇ ਦੀ ਸੰਗਤ ਤੇ ਪਰਿਵਾਰ ਦੀ ਸੇਵਾ ਸੰਭਾਲ ਲਈ ਨਿਯੁਕਤ ਵਿਅਕਤੀਆਂ ਨੂੰ ਇਹ ਆਦੇਸ਼ ਪਟਨੇ ਭੇਜਿਆ ਕਿ ਉਹਨਾਂ ਦੇ ਪਰਿਵਾਰ ਤੇ ਸਾਹਿਬਜ਼ਾਦੇ ਨੂੰ ਤੁਰੰਤ ਅਨੰਦਪੁਰ ਸਾਹਿਬ ਪਹੁੰਚਾਣ ਦਾ ਪ੍ਰਬੰਧ ਕੀਤਾ ਜਾਏ। ਸਫਰ ਸਮੇਂ ਦੀਆਂ ਲੋੜੀਂਦੀਆਂ ਸਹੂਲਤਾਂ ਤੇ ਰਸਤੇ ਦੀ ਸੁਰਖਿਅਤਾ ਦਾ ਵਿਸ਼ੇਸ਼ ਤੌਰ ਤੇ ਧਿਆਨ ਰਖਿਆ ਜਾਏ। ਪਟਨੇ ਦੀ ਸਿੱਖ ਸੰਗਤ ਚਾਹੁੰਦੀ ਸੀ ਕਿ ਗੁਰੂ ਤੇਗ਼ ਬਹਾਦਰ ਜੀ ਦਾ ਪਰਿਵਾਰ ਮਾਤਾ ਗੁਜਰੀ ਤੇ ਸਾਹਿਬਜ਼ਾਦਾ ਗੋਬਿੰਦ ਰਾਇ (ਗੁਰੂ ਗੋਬਿੰਦ ਸਿੰਘ) ਹੋਰ ਵਧੇਰੇ ਸਮਾਂ ਪਟਨਾ ਠਹਿਰਨ ਪਰ ਗੁਰੂ ਤੇਗ਼ ਬਹਾਦਰ ਜੀ ਦਾ ਆਦੇਸ਼ ਵੀ ਕੋਈ ਟਾਲ ਨਹੀਂ ਸੀ ਸਕਦਾ। ਇਸ ਲਈ ਬੜੇ ਪਿਆਰ ਤੇ ਸਤਿਕਾਰ ਨਾਲ ਗੁਰੂ ਪਰਿਵਾਰ ਨੂੰ ਪਟਨੇ ਤੋਂ ਵਿਦਾ ਕੀਤਾ ਜੋ ਰਸਤੇ ਵਿਚ ਕਈ ਥਾਂ ਪੜਾਅ ਕਰਦੇ ਅਨੰਦਪੁਰ ਸਾਹਿਬ ਵੱਲ ਵਧਦੇ ਗਏ। ਮਾਤਾ ਗੁਜਰੀ, ਮਾਮਾ ਕਿਰਪਾਲ ਜੀ ਤੇ ਭਾਈ ਦਇਆਲਦਾਸ ਨੂੰ ਰਸਤੇ ਦੇ ਉਹਨਾਂ ਟਿਕਾਣਿਆਂ ਦਾ ਪਤਾ ਸੀ ਜਿਥੇ ਗੁਰੂ ਤੇਗ਼ ਬਹਾਦਰ ਭਾਰਤ ਯਾਤਰਾ ਸਮੇਂ ਠਹਿਰਦੇ ਰਹੇ ਸਨ। ਇਉਂ ਥਾਂ ਥਾਂ ਉਹਨਾਂ ਦੇ ਸੁਖ ਆਰਾਮ ਦਾ ਜਿਥੇ ਸੰਗਤਾਂ ਪ੍ਰਬੰਧ ਕਰਦੀਆਂ ਰਹੀਆਂ ਉਥੇ ਅਗਲੇ ਸਫਰ ਵਿਚ ਅਗਲੇ ਪੜਾਅ ਤੱਕ ਸੰਗਤਾਂ ਨਾਲ ਚਲਦੀਆਂ ਰਹੀਆਂ ਤੇ ਸ਼ਬਦ ਕੀਰਤਨ ਦਾ ਪ੍ਰਵਾਹ ਵੀ ਜ਼ਾਰੀ ਰਿਹਾ। ਉਸ ਜ਼ਬਰ ਜ਼ੁਲਮ ਦੇ ਦੌਰ ਵਿਚ ਜਿਥੇ ਗੈਰ ਮੁਸਲਮਾਨ ਉੱਚਾ ਸਾਹ ਨਹੀਂ ਕੱਢ ਸਕਦੇ ਸਨ ਉਥੇ ਸਿੱਖ ਲੋਕ ਲਹਿਰ ਨੇ ਲੋਕਾਂ ਵਿਚ ਇਹ ਸਾਹਸ ਪੈਦਾ ਕਰ ਲਿਆ ਸੀ ਕਿ ਉਹ ਖੁੱਲ੍ਹ ਕੇ ਯਾਤਰਾ ਕਰਨ ਤੇ ਆਪਣੇ ਧਰਮ ਵਿਸ਼ਵਾਸ ਅਨੁਸਾਰ ਹਰ ਪੜਾਅ ਤੇ ਸਵੇਰੇ ਸ਼ਾਮ ਦੀਵਾਨ ਸਜਾਉਣ, ਗੁਰਬਾਣੀ ਦਾ ਸ਼ਬਦ ਕੀਰਤਨ ਹੋਏ ਤੇ ਗੁਰਮਤਿ ਵਿਚਾਰਧਾਰਾ ਦੀ ਕਥਾ ਹੁੰਦੀ ਜਾਏ। ਲੋਕਾਂ ਵਿਚ ਇਤਨੀ ਕੁ ਹਿੰਮਤ ਆ ਗਈ ਕਿ ਸਫਰ ਕਰਦਿਆਂ ਤੇ ਕਾਫਲੇ ਰੂਪ ਵਿਚ ਚਲਦਿਆਂ ਉਹ ਉੱਚੀ ਧੁਨ ਨਾਲ, ਸ਼ਬਦ ਪੜ੍ਹਦੇ ਜਾਣ। ਰਸਤੇ ਵਿਚ ਪਿੰਡਾਂ ਦੇ ਲੋਕ ਇਹਨਾਂ ਅਨੋਖੇ ਯਾਤਰੀਆਂ ਤੇ ਰੱਬੀ ਨੂਰ ਵਾਲੇ ਸਾਹਿਬਜ਼ਾਦੇ ਦੇ ਦਰਸ਼ਨ ਕਰਨ ਲਈ ਨਿਕਲ ਆਂਦੇ ਰਹੇ। ਇਉਂ ਦੋ ਢਾਈ ਮਹੀਨੇ ਦੇ ਸਫਰ ਪਿਛੋਂ ਗੁਰੂ ਪਰਿਵਾਰ ਅਨੰਦਪੁਰ ਪਹੁੰਚ ਗਿਆ। ਇਸ ਸਮੇਂ ਸਾਹਿਬਜ਼ਾਦਾ ਗੋਬਿੰਦ ਰਾਇ ਦੀ ਆਯੂ 5 ਸਾਲ ਦੀ ਹੋ ਚੁੱਕੀ ਸੀ ਜਦੋਂ ਉਹਨਾਂ ਗੁਰਦੇਵ ਪਿਤਾ ਗੁਰੂ ਤੇਗ਼ ਬਹਾਦਰ ਜੀ ਦੇ ਚਰਨ ਪਰਸੇ। ਪਿਤਾ ਨੇ ਆਪਣੀ ਇਕਲੌਤੀ ਸੰਤਾਨ ਨੂੰ ਆਪਣੀ ਪਿਆਰ ਗਲਵਕੜੀ ਵਿਚ ਲੈ ਕੇ ਉਸ ਤੇ ਕ੍ਰਿਪਾ ਦ੍ਰਿਸ਼ਟੀ ਨਾਲ ਨਜ਼ਰ ਮਾਰੀ।

ਗੁਰੂ ਤੇਗ਼ ਬਹਾਦਰ ਆਪਣੇ ਬਾਲਪਨ ਦੀ ਅਵਸਥਾ ਤੋਂ ਹੀ ਜਿਵੇਂ ਅਨੁਭਵ ਕਰਕੇ ਭਵਿਖ ਦੇ ਕਾਰਜਾਂ ਦੀ ਤਿਆਰੀ ਬਹੁਤ ਪਹਿਲਾਂ ਤੋਂ ਹੀ ਕਰਨੀ ਸ਼ੁਰੂ ਕਰ ਦੇਂਦੇ ਸਨ। ਇਸੇ ਤਰ੍ਹਾਂ ਹੀ ਉਹਨਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਭਵਿਖਤ ਦੇ ਕੰਮਾਂ ਦੀ ਤਿਆਰੀ ਪਹਿਲਾਂ ਹੀ ਸ਼ੁਰੂ ਕਰ ਦਿਤੀ। ਪਰਿਵਾਰ ਦੇ ਪਟਨੇ ਤੋਂ ਅਨੰਦਪੁਰ ਪਹੁੰਚਦਿਆਂ ਹੀ ਸਿਆਣੇ ਅਧਿਆਪਕਾਂ ਨੂੰ ਨਿਯੁਕਤ ਕਰ ਦਿੱਤਾ ਤਾਂਕਿ ਸਾਹਿਬਜ਼ਾਦੇ ਦੇ ਅਨੰਦਪੁਰ ਆਉਣ ਪਿਛੋਂ ਤੁਰਤ ਉਹਨਾਂ ਦੀ ਪੜ੍ਹਾਈ ਲਿਖਾਈ, ਸਿਖਲਾਈ ਦਾ ਕਾਰਜ ਸ਼ੁਰੂ ਹੋ ਜਾਏ। ਇਕ ਪਾਸੇ ਗੁਰਮਤਿ ਗਿਆਨ ਦੇਣ ਦਾ ਉਚੇਚਾ ਪ੍ਰਬੰਧ ਕੀਤਾ ਤੇ ਨਾਲ ਹੀ ਭਾਸ਼ਾ ਗਿਆਨ ਲਈ ਫਾਰਸੀ, ਬ੍ਰਿਜ ਭਾਸ਼ਾ, ਪੰਜਾਬੀ ਤੇ ਸੰਸਕ੍ਰਿਤ ਦੀ ਪੜ੍ਹਾਈ ਲਈ ਵੀ ਅਧਿਆਪਕਾਂ ਦੀ ਚੋਣ ਕਰ ਦਿਤੀ ਗਈ। ਸਾਹਿਬਜ਼ਾਦੇ ਦੀਆਂ ਰੁਚੀਆਂ, ਸੁਭਾਅ

ਤੇ ਦਿਲਚਸਪੀ ਨੂੰ ਮੁਖ ਰੱਖਦਿਆਂ ਅਜਿਹੀਆਂ ਖੇਡਾਂ ਦਾ ਵੀ ਉਚੇਚੇ ਤੌਰ ਤੇ ਪ੍ਰਬੰਧ ਕੀਤਾ ਗਿਆ ਜਿਸ ਨਾਲ ਉਹਨਾਂ ਦਾ ਸਰਬਪੱਖੀ ਵਿਕਾਸ ਆਪਣੀ ਪੂਰੀ ਰਫਤਾਰ ਨਾਲ ਜ਼ਾਰੀ ਰਹੇ। ਹਰ ਤਰ੍ਹਾਂ ਦੀ ਪੜ੍ਹਾਈ ਸਿਖਲਾਈ ਇਤਨੀ ਤੇਜ਼ੀ ਨਾਲ ਕਰਵਾਈ ਗਈ ਜਿਸ ਤੋਂ ਪ੍ਰਤੀਤ ਹੁੰਦਾ ਸੀ ਕਿ ਸਮਾਂ ਬਹੁਤ ਥੋੜ੍ਹਾ ਹੈ ਤੇ ਕਰਨ ਵਾਲੇ ਕੰਮ ਵਧੇਰੇ ਹਨ। ਨਿਪੁੰਨਤਾ ਦੀ ਸਿਖਰ ਤਕ ਦਾ ਸਫਰ ਛੇਤੀ ਕਰ ਲੈਣਾ ਚਾਹੀਦਾ ਹੈ। ਗੁਰੂ ਤੇਗ਼ ਬਹਾਦਰ ਨੇ ਤਿੰਨ ਚਾਰ ਸਾਲ ਵਿਚ ਹੀ ਸਾਹਿਬਜ਼ਾਦੇ ਨੂੰ ਉਹ ਸਾਰਾ ਕੁਝ ਪੜ੍ਹਾ ਅਤੇ ਸਮਝਾ ਦਿਤਾ ਜੋ ਸਾਧਾਰਨ ਬਾਲਕ ਦਸ ਬਾਰਾਂ ਸਾਲ ਦੀ ਲਗਾਤਾਰ ਪੜ੍ਹਾਈ ਤੇ ਸਾਧਨਾ ਵਿਚ ਵੀ ਸ਼ਾਇਦ ਨਾ ਸਮਝ ਸਕੇ।

ਔਰੰਗਜ਼ੇਬ ਕਾਹਲਾ ਪੈ ਰਿਹਾ ਸੀ ਤੇ ਸਾਰੇ ਹਿੰਦੁਸਤਾਨ ਨੂੰ ਇਕੋ ਧਰਮ ਵਿਸ਼ਵਾਸ ਦੇ ਖੇਤਰ ਵਿਚ ਲਿਆਉਣ ਲਈ ਉਤਾਵਲਾ ਸੀ। ਉਹ ਚਾਹੁੰਦਾ ਸੀ ਕਿ ਹਰ ਹੀਲਾ ਵਰਤ ਕੇ ਸਾਰੇ ਭਾਰਤ ਵਾਸੀਆਂ ਨੂੰ ਇਸਲਾਮ ਕਬੂਲਣ ਲਈ ਮਜ਼ਬੂਰ ਕਰ ਦੇਵੇ। ਇਸੇ ਦ੍ਰਿਸ਼ਟੀ ਨਾਲ ਉਹਨੇ ਪਿਛਲੇ ਪੰਜ ਸਾਲਾਂ ਵਿਚ ਲੋਕਾਂ ਦਾ ਧਰਮ ਵਿਸ਼ਵਾਸ ਬਦਲਣ ਲਈ ਕਈ ਅਣਮਨੁੱਖੀ ਤਰੀਕੇ ਵਰਤੇ। ਪਰ ਉਹਨੂੰ ਮਹਿਸੂਸ ਹੋਣ ਲੱਗ ਪਿਆ ਕਿ ਸਾਰੇ ਦੇਸ਼ ਵਿਚ ਕੇਵਲ ਉਹਦੀ ਮਨਮਰਜ਼ੀ ਦੇ ਧਰਮ ਵਿਸ਼ਵਾਸ ਦੇ ਰਹਿਣ ਦੀ ਸੰਭਾਵਨਾ ਨਹੀਂ। ਇਸ ਲਈ ਉਹਨੇ ਕਾਜ਼ੀਆਂ, ਮੁਲਾਣਿਆਂ ਤੇ ਇਸਲਾਮ ਦੇ ਪ੍ਰਚਾਰਕਾਂ ਦੀ ਇਕੱਤਰਤਾ ਬੁਲਾਈ ਤੇ ਉਸ ਵਿਚ ਇਸ ਵਿਸ਼ੇ ਤੇ ਵਿਚਾਰਾਂ ਹੋਈਆਂ ਕਿ ਕਿਵੇਂ ਗੈਰ ਮੁਸਲਮਾਨਾਂ ਨੂੰ ਆਪਣਾ ਧਰਮ ਵਿਸ਼ਵਾਸ ਤਿਆਗਣ ਤੇ ਇਸਲਾਮ ਦੇ ਇਕੋ ਇਕ ਰਾਹ ਤੇ ਤੁਰਨ ਲਈ ਮਜ਼ਬੂਰ ਕੀਤਾ ਜਾਏ। ਉਹਨਾਂ ਸਿਆਣਿਆਂ ਦੀ ਰਾਇ ਤੇ ਦਲੀਲਾਂ ਪਿਛੋਂ ਇਹ ਨੀਤੀ ਤਿਆਰ ਕੀਤੀ ਕਿ ਹਿੰਦੂਆਂ ਦੇ ਉਹਨਾਂ ਵਿਦਵਾਨਾਂ, ਮੱਠਾਂ ਤੇ ਕੇਂਦਰਾਂ ਨੂੰ ਪਹਿਲਾਂ ਆਪਣਾ ਧਰਮ ਰਾਹ ਛੱਡ ਕੇ ਹਾਕਮਾਂ ਦੇ ਧਰਮ ਰਾਹ ਤੇ ਲੈ ਆਂਦਾ ਜਾਏ। ਫਿਰ ਜਦੋਂ ਹਿੰਦੂ ਧਰਮ ਦੇ ਪ੍ਰਚਾਰਕਾਂ ਨੂੰ ਆਪਣੇ ਨਾਲ ਮਿਲਾ ਲਿਆ ਤਾਂ ਜਨ ਸਾਧਾਰਨ ਤੇ ਆਮ ਹਿੰਦੂ ਆਪਣੇ ਆਪ ਬਿਨਾਂ ਕਿਸੇ ਉਚੇਚੀ ਸਖਤੀ ਦੇ ਇਸਲਾਮ ਕਬੂਲ ਕਰ ਲੈਣਗੇ। ਇਸ ਨੀਤੀ ਅਨੁਸਾਰ ਸਖਤੀ ਦੇ ਦੌਰ ਦਾ ਰੂਪ ਹਿੰਦੂ ਵਿਦਵਾਨਾਂ ਦੇ ਕੇਂਦਰਾਂ ਤੇ ਬੁਧੀਜੀਵੀਆਂ ਦੇ ਟਿਕਾਣਿਆਂ ਵਲ ਹੋ ਗਿਆ [1]।

ਉਸ ਸਮੇਂ ਸਾਰੇ ਦੇਸ਼ ਵਿਚ ਹਿੰਦੂ ਧਰਮ-ਦਰਸ਼ਨ ਤੇ ਸੰਸਕ੍ਰਿਤ ਦੇ ਵਿਦਿਅਕ ਕੇਂਦਰਾਂ ਵਿਚੋਂ ਸਭ ਤੋਂ ਵੱਡਾ ਕੇਂਦਰ ਬਨਾਰਸ ਸੀ। ਇਸ ਲਈ ਬਨਾਰਸ ਦੇ ਕੁਝ ਸਿਆਣੇ ਪੰਡਤਾਂ ਨੂੰ ਸਥਾਨਕ ਹਾਕਮਾਂ ਰਾਹੀਂ ਬੁਲਾ ਕੇ ਉਹਨਾਂ ਨੂੰ ਔਰੰਗਜ਼ੇਬ ਬਾਦਸ਼ਾਹ ਦੀ ਇਸ ਨੀਤੀ ਤੋਂ ਜਾਣੂ ਕਰਵਾਇਆ ਅਤੇ ਸਾਫ ਸ਼ਬਦਾਂ ਵਿਚ ਇਹ ਕਿਹਾ ਗਿਆ ਕਿ ਮੁਗ਼ਲ ਰਾਜ ਵਿਚ ਤੁਹਾਨੂੰ ਆਪਣਾ ਧਰਮ ਵਿਸ਼ਵਾਸ ਤੇ ਰਹੁ-ਰੀਤੀ ਦਾ ਤਿਆਗ ਕਰਨਾ ਹੋਏਗਾ ਤਾਂ ਕਿ ਤੁਹਾਡੀ ਦੇਖਾ ਦੇਖੀ ਸਾਰੇ ਹਿੰਦੂ ਆਪਣਾ ਧਰਮ ਬਦਲ ਲੈਣ। ਉਹਨਾਂ ਨੂੰ ਇਹ ਵੀ ਦੱਸ ਦਿਤਾ ਗਿਆ ਕਿ ਜੋ ਆਪਣਾ ਧਰਮ ਵਿਸ਼ਵਾਸ ਬਦਲ ਲੈਣਗੇ ਉਹਨਾਂ ਨੂੰ ਜੀਵਨ ਦੇ ਅਨੇਕਾਂ ਸੁਖ ਆਰਾਮ ਹਕੂਮਤ ਦੇਵੇਗੀ। ਨੌਕਰੀਆਂ ਵਿਚ ਉਹਨਾਂ ਨੂੰ ਵਿਸ਼ੇਸ਼ ਹਿੱਸਾ ਮਿਲੇਗਾ ਤੇ ਹਕੂਮਤ ਦੀਆਂ ਉਚੇਚੀਆਂ ਰਿਆਇਤਾਂ ਦੇ ਉਹ ਭਾਗੀ ਹੋਣਗੇ। ਨਾਲ ਹੀ ਉਹਨਾਂ ਨੂੰ ਇਹ ਧਮਕੀਆਂ ਵੀ ਮਿਲ ਗਈਆਂ ਕਿ ਜੇ ਉਹਨਾਂ ਨੇ ਮੁਗ਼ਲ ਸਰਕਾਰ ਦੀ ਇਸ ਨੀਤੀ ਨੂੰ ਸਵੀਕਾਰ ਨਾ ਕੀਤਾ ਤਾਂ ਉਹਨਾਂ ਨੂੰ ਮਾਰ

ਮੁਕਾਇਆ ਜਾਏਗਾ। ਬਨਾਰਸ ਦੇ ਵਿਦਵਾਨਾਂ ਦੇ ਇਹਨਾਂ ਪ੍ਰਤੀਨਿਧਾਂ ਨੇ ਔਖੀ ਸਥਿਤੀ ਵਿਚੋਂ ਨਿਕਲਣ ਲਈ ਇਕੋ ਗੱਲ ਸੋਚੀ ਤੇ ਹਕੂਮਤ ਤਕ ਪਹੁੰਚਾਈ ਕਿ ਉਹ ਤਾਂ ਕੇਵਲ ਵਿਦਿਅਕ ਸੰਸਥਾਵਾਂ ਚਲਾ ਰਹੇ ਹਨ। ਧਾਰਮਿਕ ਤੌਰ ਤੇ ਦੱਖਣ ਵੱਲ ਦੇ ਕੁਝ ਮੱਠ, ਹਰਦੁਆਰ ਦੇ ਪੰਡਤ ਤੇ ਕਸ਼ਮੀਰ ਦੇ ਵਿਦਵਾਨ ਬ੍ਰਾਹਮਣ ਅਸਲ ਧਾਰਮਿਕ ਆਗੂ ਹਨ ਤੇ ਉਹ ਜਿਵੇਂ ਲੋਕਾਂ ਨੂੰ ਸਲਾਹ ਦੇਣਗੇ ਉਸਦਾ ਵਧੇਰੇ ਅਸਰ ਹੋਏਗਾ। ਇਉਂ ਬਨਾਰਸ ਦੇ ਵਿਦਵਾਨ ਬ੍ਰਾਹਮਣਾਂ ਨੇ ਆਮ ਹਿੰਦੂਆਂ ਨੂੰ ਧਰਮ ਪ੍ਰੀਵਰਤਨ ਦੀ ਅਪੀਲ ਕਰਨ ਤੋਂ ਨਾਂਹ ਕਰ ਦਿਤੀ। ਉਹਨਾਂ ਨੂੰ ਉਹਨਾਂ ਦੇ ਤੁਰੰਤ ਸੋਚੇ ਸਮਝੇ ਉਤਰ ਨੇ ਆਮ ਕਤਲੇਆਮ ਤੋਂ ਬਚਾ ਕਰ ਲਿਆ। ਪਰ ਇਸ ਸਮੇਂ ਕਸ਼ਮੀਰ, ਹਰਦੁਆਰ, ਪੰਜਾਬ ਤੇ ਉਤਰ ਪੱਛਮੀ ਦੇਸ਼ ਦੇ ਹਿੱਸੇ ਵਿਚ ਜ਼ਬਰਦਸਤੀ ਧਰਮ ਪ੍ਰੀਵਰਤਨ ਲਈ ਮੁਗ਼ਲ ਰਾਜ ਦੀ ਕਰੋਪੀ ਦਾ ਹੜ੍ਹ ਆ ਗਿਆ। ਸਥਾਨਕ ਹਾਕਮ ਔਰੰਗਜ਼ੇਬ ਦੀ ਖੁਸ਼ੀ ਤੇ ਸੰਤੁਸ਼ਟਤਾ ਲਈ ਇਕ ਦੂਜੇ ਨਾਲੋਂ ਵਧ ਕੇ ਜ਼ੁਲਮ ਕਰਨ ਲੱਗ ਪਏ। ਹਕੂਮਤ ਨੂੰ ਇਹ ਦੱਸਣ ਦਾ ਜਤਨ ਕਰਨ ਲੱਗੇ ਕਿ ਉਹ ਰੋਜ਼ਾਨਾ ਕਿੰਨੇ ਹਿੰਦੂਆਂ ਨੂੰ ਧਰਮ ਬਦਲਵਾਉਣ ਵਿਚ ਕਾਮਯਾਬ ਹੋ ਰਹੇ ਹਨ। ਪਿੰਡਾਂ ਦੇ ਪਿੰਡ ਗੈਰ ਮੁਸਲਮਾਨਾਂ ਤੋਂ ਸਾਫ ਕਰ ਦੇਣ ਤੇ ਵੱਡੀ ਗਿਣਤੀ ਵਿਚ ਹਿੰਦੂਆਂ ਦੇ ਜਨੇਊ ਲਾਹੁਣ ਤੇ ਬੋਦੀਆਂ ਕੱਟਣ ਦੇ ਅੰਕੜੇ ਕੇਂਦਰੀ ਮੁਗ਼ਲ ਸਰਕਾਰ ਤਕ ਭੇਜੇ ਜਾਣ ਲੱਗ ਪਏ। ਕੁਦਰਤੀ ਤੌਰ ਤੇ ਕਮਜ਼ੋਰ ਲੋਕ ਇਹਨਾਂ ਸਖਤੀਆਂ ਨੂੰ ਨਾ ਸਹਾਰਦੇ ਹੋਏ ਨਾ ਚਾਹੁਣ ਦੇ ਬਾਵਜੂਦ ਇਸਲਾਮ ਕਬੂਲ ਕਰਨ ਲੱਗੇ। ਕੁਝ ਅਣਖ ਵਾਲੇ ਤੇ ਆਪਣੇ ਧਰਮ ਵਿਸ਼ਵਾਸ ਨੂੰ ਕਾਇਮ ਰਖਣ ਦੇ ਚਾਹਵਾਨ ਘਰ ਬਾਹਰ ਛੱਡ ਕੇ ਜੰਗਲਾਂ ਤੇ ਪਹਾੜਾਂ ਵਲ ਭਜ ਗਏ।

ਉਹਦੇ ਅਤਿਆਚਾਰਾਂ ਦਾ ਸ਼ਿਕਾਰ ਕੇਵਲ ਗੈਰ ਮੁਸਲਮਾਨ ਹੀ ਨਹੀਂ ਸਨ ਸਗੋਂ ਉਸ ਨੇ ਸ਼ੀਆ ਮੁਸਲਮਾਨਾਂ ਤੇ ਸੂਫੀ ਮੁਸਲਮਾਨਾਂ ਤੇ ਵੀ ਬੜੇ ਜ਼ੁਲਮ ਕੀਤੇ। ਉਹ ਅਜੇਹਾ ਸੰਗਦਿਲ ਇਨਸਾਨ ਸੀ ਜਿਸ ਨੇ ਕੋਮਲ ਹੁਨਰਾਂ ਦਾ ਗਲਾ ਘੁਟ ਦੇਣ ਵਿਚ ਕੋਈ ਕਸਰ ਨਹੀਂ ਸੀ ਛੱਡੀ।

## ਹਵਾਲੇ ਤੇ ਟਿੱਪਣੀਆਂ

1. Gokal Chand Narang, Transformation of Sikhism
2. ਪ੍ਰਿਥੀਪਾਲ ਸਿੰਘ ਕਪੂਰ, ਪੰਜਾਬ ਦਾ ਇਤਿਹਾਸ
3. ਸੰਤੋਖ ਸਿੰਘ, ਗੁਰ ਪ੍ਰਤਾਪ ਸੂਰਜ ਗ੍ਰੰਥ
4. ਪ੍ਰੋ. ਸਾਹਿਬ ਸਿੰਘ, ਜੀਵਨ ਬ੍ਰਿਤਾਂਤ ਗੁਰੂ ਤੇਗ਼ ਬਹਾਦਰ
5. Prof. Puran Singh, The Ten Masters
6. ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼

# 12. ਕਸ਼ਮੀਰੀ ਪੰਡਤਾਂ ਦੀ ਪੁਕਾਰ

ਮੁਗ਼ਲ ਬਾਦਸ਼ਾਹ ਔਰੰਗੇਜ਼ੇਬ ਦੇ ਜ਼ੁਲਮਾਂ ਅਤਿਆਚਾਰਾਂ ਤੇ ਜਨ ਸਾਧਾਰਨ ਨਾਲ ਬੇਇਨਸਾਫੀਆਂ ਵਿਰੁਧ ਜਿਥੇ ਦੇਸ਼ ਭਰ ਵਿੱਚ ਗੈਰ ਮੁਸਲਮਾਨਾਂ ਦਾ ਦਮ ਘੁਟ ਰਿਹਾ ਸੀ ਉਥੇ ਕਈ ਹਿੱਸਿਆਂ ਵਿਚ ਖੁਦਾ ਪ੍ਰਸਤ ਤੇ ਮਾਨਵੀ ਜਜ਼ਬੇ ਵਾਲੇ ਮੁਸਲਮਾਨ ਵੀ ਦੁਖੀ ਹੋ ਰਹੇ ਸਨ। ਕੁਝ ਰਾਜਨੀਤਿਕ ਅਸਥਿਰਤਾ ਵਧਣ ਕਾਰਨ ਕਈ ਪਾਸਿਉਂ ਬਗ਼ਾਵਤ ਦੀ ਅੱਗ ਲਾਟਾਂ ਕੱਢ ਰਹੀ ਸੀ। ਇਨਸਾਫ ਪਸੰਦ ਮੁਸਲਮਾਨ ਵੀ ਔਰੰਗਜ਼ੇਬ ਦੀ ਗ਼ਲਤ ਰਾਜਨੀਤੀ ਵਿਰੁਧ ਸਿਰ ਚੁੱਕ ਰਹੇ ਸਨ। ਔਰੰਗਜ਼ੇਬ ਤੇ ਉਹਦੇ ਆਲੇ-ਦੁਆਲੇ ਤਾਕਤ ਦੀ ਹਵਸ ਵਿਚ ਇਕੱਠੇ ਹੋਏ ਲੋਕ ਮੌਲਵੀ ਮੁਲਾਣਿਆਂ ਦੀ ਸ਼ਹਿ ਤੇ ਸਲਾਹ ਨਾਲ ਸਾਰੇ ਦੇਸ਼ ਨੂੰ ਇਕੋ ਧਰਮ ਵਿਸ਼ਵਾਸ ਵਿਚ ਜਕੜਨ ਦੀਆਂ ਸਾਜ਼ਿਸ਼ਾਂ ਤੇ ਸ਼ਾਹੀ ਫ਼ੁਰਮਾਨ ਜਾਰੀ ਕਰ ਰਹੇ ਸਨ। ਹਾਕਮਾਂ ਨੇ ਫੈਸਲਾ ਕੀਤਾ ਕਿ ਗੈਰ ਮੁਸਲਮਾਨਾਂ ਨੂੰ ਧਰਮ ਪ੍ਰੀਵਰਤਨ ਲਈ ਮਜਬੂਰ ਕਰਨ ਲਈ ਪਹਿਲਾ ਨਿਸ਼ਾਨਾ ਕਸ਼ਮੀਰ ਦੀ ਵਾਦੀ ਨੂੰ ਬਣਾਇਆ ਜਾਏ ਤੇ ਇਸ ਵਿਉਂਤ ਅਨੁਸਾਰ ਹੀ ਸ਼ੇਰ ਅਫਗਨ ਨੂੰ ਕਸ਼ਮੀਰ ਦਾ ਹਾਕਮ ਤੇ ਮੁਖ ਪ੍ਰਬੰਧਕ ਬਣਾ ਕੇ ਭੇਜਿਆ। ਉਹਨੂੰ ਅਧਿਕਾਰ ਦਿੱਤਾ ਕਿ ਉਹ ਗੈਰ ਮੁਸਲਮਾਨਾਂ ਨੂੰ ਇਸਲਾਮ ਦੇ ਘੇਰੇ ਵਿਚ ਲਿਆਉਣ ਲਈ ਜੋ ਵੀ ਤਰੀਕੇ ਵਰਤਣਾ ਚਾਹੇ ਵਰਤ ਲਏ। ਜਿਤਨਾ ਵੀ ਜ਼ੁਲਮ ਇਸ ਮੰਤਵ ਲਈ ਕਰਨਾ ਚਾਹੇ ਉਹ ਕਰ ਸਕਦਾ ਹੈ। ਉਹ ਪਹਿਲਾਂ ਹੀ ਫਿਰਕੂ ਰੁਚੀਆਂ ਦਾ ਮਾਲਕ ਸੀ ਤੇ ਜਦੋਂ ਉਹਨੂੰ ਇਹ ਸਮਝਾ ਦਿਤਾ ਗਿਆ ਕਿ ਜੇ ਉਹ ਸਾਰੇ ਕਸ਼ਮੀਰ ਦੇ ਹਿੰਦੂਆਂ ਨੂੰ ਧਰਮ ਬਦਲਵਾਉਣ ਜਾਂ ਖਤਮ ਕਰਨ ਵਿਚ ਸਫਲ ਹੋ ਗਿਆ ਤਾਂ ਮੁਗ਼ਲ ਰਾਜ ਵਿਚ ਉਹ ਹੋਰ ਵੱਡੇ ਅਹੁਦੇ ਤੇ ਪਹੁੰਚ ਜਾਏਗਾ ਤੇ ਔਰੰਗਜ਼ੇਬ ਦੀਆਂ ਖੁਸ਼ੀਆਂ ਦਾ ਖਾਸਾ ਬਣਨ ਕਾਰਣ ਉਹਨੂੰ ਹੋਰ ਵਧੇਰੇ ਰਾਜ ਸ਼ਕਤੀ ਮਿਲ ਜਾਏਗੀ।

ਇਤਿਹਾਸਕਾਰਾਂ ਨੇ ਤਲਵਾਰ ਦੇ ਜੋਰ ਨਾਲ ਧਰਮ ਬਦਲਵਾਉਣ ਦੀ ਇਸ ਨੀਤੀ ਨੂੰ ਕਸ਼ਮੀਰ ਤੋਂ ਚਾਲੂ ਕਰਨ ਦੇ ਕਈ ਕਾਰਨ ਲਿਖੇ ਹਨ। ਪਹਿਲਾ ਇਹ ਸੀ ਕਿ ਕਸ਼ਮੀਰੀ ਪੰਡਤ ਉਸ ਵੇਲੇ ਹਿੰਦੁਸਤਾਨ ਭਰ ਵਿਚ ਪ੍ਰਸਿੱਧ ਸਨ ਤੇ ਬਾਕੀ ਦੇਸ਼ ਦੇ ਪੰਡਤ ਉਹਨਾਂ ਨੂੰ ਧਾਰਮਿਕ ਵਿਦਵਤਾ ਵਿਚ ਮੁਖੀ ਮੰਨਦੇ ਸਨ। ਇਹੀ ਗੱਲ ਬਨਾਰਸ ਤੋਂ ਵੀ ਹਾਕਮ ਵਰਗ ਨੇ ਸੁਣੀ ਸੀ। ਜਿਸ ਤੋਂ ਮੁਗ਼ਲ ਹਾਕਮਾਂ ਨੇ ਅਨੁਮਾਨ ਲਾ ਲਿਆ ਕਿ ਜੇ ਕਸ਼ਮੀਰ ਦੇ ਪੰਡਤ ਤੇ ਬੁਧੀਜੀਵੀ ਇਸਲਾਮ ਕਬੂਲ ਕਰ ਲੈਣ ਤਾਂ ਬਾਕੀ ਦੇ ਦੇਸ਼ ਵਿਚ ਵਸਦੇ ਗੈਰ ਮੁਸਲਮਾਨ ਅਸਾਨੀ ਨਾਲ ਧਰਮ ਬਦਲ ਲੈਣਗੇ। ਬਹੁਤੇ ਤਾਂ ਦੇਖਾ ਦੇਖੀ ਆਪਣਾ ਪਹਿਲਾ ਧਰਮ ਵਿਸ਼ਵਾਸ ਛੱਡ ਦੇਣਗੇ। ਜਿਹੜੇ ਥੋਹੜੇ ਜਿਹੇ ਲੋਕ ਦੇਖਾ ਦੇਖੀ ਤੇ ਰੀਸੋ ਰੀਸੀ ਧਰਮ ਬਦਲਣ ਲਈ ਤਿਆਰ ਨਹੀਂ ਹੋਣਗੇ ਉਹਨਾਂ ਨੂੰ ਤਲਵਾਰ ਨਾਲ ਆਪਣਾ ਧਰਮ ਬਦਲਣ ਲਈ ਮਜ਼ਬੂਰ ਕਰ ਲਿਆ

ਜਾਏਗਾ। ਇਸ ਕੁਟਲ ਨੀਤੀ ਨੂੰ ਅਪਨਾਉਣ ਦਾ ਦੂਜਾ ਕਾਰਨ ਇਨ੍ਹਾਂ ਇਤਿਹਾਸਕ ਲਿਖਤਾਂ ਵਿਚ ਇਹ ਮਿਲਦਾ ਹੈ ਕਿ ਕਸ਼ਮੀਰ ਦੀ ਭੂਗੋਲਕ ਸਥਿਤੀ ਹਾਕਮਾਂ ਨੂੰ ਇਸ ਨੀਤੀ ਤੇ ਅਮਲ ਲਈ ਪਸੰਦ ਆਈ। ਕਸ਼ਮੀਰ ਦੀਆਂ ਪਹਾੜੀਆਂ ਵਲੋਂ ਪਿਸ਼ਾਵਰ ਦੇ ਪਠਾਣੀ ਤੇ ਕਾਬਲ ਦੇ ਅਫਗਾਨ ਖੇਤਰ ਨੇੜੇ ਸਨ। ਮੁਗ਼ਲਾਂ ਨੇ ਸੋਚਿਆ ਕਿ ਜੇ ਹਕੂਮਤ ਦੇ ਡਰ ਡਰਾਵੇ ਤੇ ਸਖਤੀ ਨਾਲ ਕਸ਼ਮੀਰ ਦੇ ਗੈਰ ਮੁਸਲਮਾਨ ਫਿਰ ਵੀ ਅੜੇ ਰਹੇ ਜਾਂ ਇਹਨਾਂ ਨੇ ਧਰਮ ਬਦਲਣ ਲਈ ਜੱਕੋ ਤੱਕੀ ਕੀਤੀ ਤਾਂ ਪਠਾਣੀਂ ਤੇ ਕਬਾਇਲੀ ਖੇਤਰਾਂ ਵਲੋਂ ਜਹਾਦ ਸ਼ੁਰੂ ਕਰਾ ਦਿਤਾ ਜਾਏਗਾ ਤੇ ਧਰਮ ਦੇ ਨਾਂ ਤੇ ਲੋਕ ਸ਼ਕਤੀ ਨੂੰ ਕਸ਼ਮੀਰ ਤੇ ਚਾੜ ਲਿਆਂਦਾ ਜਾਏਗਾ। ਇਤਿਹਾਸਕਾਰਾਂ ਦੀ ਇਹ ਵੀ ਰਾਇ ਬਣੀ ਕਿ ਹਿਮਾਲਾ ਦੀਆਂ ਉੱਚੀਆਂ ਚੋਟੀਆਂ ਤੇ ਤਿੱਬਤ ਵਲ ਰਾਜਸੀ ਸ਼ਕਤੀ ਫੈਲਾਉਣ ਤੋਂ ਪਹਿਲਾਂ ਇਸਲਾਮ ਦਾ ਪ੍ਰਭਾਵ ਲਿਜਾਣਾ ਜ਼ਰੂਰੀ ਸਮਝਿਆ ਜਾ ਰਿਹਾ ਸੀ। ਕਸ਼ਮੀਰ ਉਸ ਪਾਸੇ ਵਧਣ ਦੇ ਰਸਤੇ ਵਿਚ ਪੈਂਦਾ ਸੀ ਇਸ ਲਈ ਇਹ ਰਸਤਾ ਸਾਫ ਕਰਨ ਤੇ ਸਭ ਨੂੰ ਮੁਸਲਮਾਨ ਬਨਾਉਣ ਲਈ ਜ਼ਰੂਰੀ ਸਮਝਿਆ ਗਿਆ। ਇਸੇ ਤਰ੍ਹਾਂ ਕਸ਼ਮੀਰੀ ਪੰਡਤਾਂ 'ਤੇ ਹਾਕਮਾਂ ਦੀ ਕਰੋਪੀ ਦਾ ਇਕ ਕਾਰਨ ਇਹ ਵੀ ਦੱਸਿਆ ਜਾਂਦਾ ਹੈ ਕਿ ਕਸ਼ਮੀਰੀ ਪੰਡਤ ਵਧੇਰੇ ਲਾਲਚੀ ਹੋਣ ਕਾਰਣ ਪ੍ਰਸਿੱਧ ਸਨ ਤੇ ਔਰੰਗਜ਼ੇਬ ਸਮਝਦਾ ਸੀ ਕਿ ਛੋਟੇ ਮੋਟੇ ਲਾਲਚ ਦੇ ਕੇ ਇਹਨਾਂ ਕਸ਼ਮੀਰੀ ਪੰਡਤਾਂ ਨੂੰ ਆਪਣਾ ਧਰਮ ਛਡਣ ਲਈ ਪ੍ਰੇਰਿਆ ਜਾ ਸਕੇਗਾ। ਇਸ ਤਰ੍ਹਾਂ ਔਰੰਗਜ਼ੇਬ ਦੀ ਇਸ ਕੁਟਲ ਨੀਤੀ ਦਾ ਜ਼ੋਰ ਕਸ਼ਮੀਰ ਵਿਚ ਸਭ ਤੋਂ ਵਧੇਰੇ ਪ੍ਰਗਟ ਹੋਇਆ[1]।

ਸ਼ੇਰ ਅਫਗਨ ਨੇ ਕਸ਼ਮੀਰ ਦਾ ਰਾਜ-ਪ੍ਰਬੰਧ ਸੰਭਾਲਦਿਆਂ ਪਹਿਲਾ ਆਦੇਸ਼ ਇਹ ਜਾਰੀ ਕੀਤਾ ਕਿ ਜਿਹੜੇ ਗੈਰ ਮੁਸਲਮਾਨ ਉਹਦੇ ਰਾਜ ਵਿਚ ਆਪਣਾ ਧਰਮ ਬਦਲ ਲੈਣਗੇ ਤੇ ਆਪਣੀ ਇਸ ਮਨਸ਼ਾ ਦਾ ਪ੍ਰਗਟਾਵਾ ਕਰਨਗੇ ਉਹਨਾਂ ਨੂੰ ਹਕੂਮਤ ਵਲੋਂ ਮਾਨ ਸਨਮਾਨ ਮਿਲੇਗਾ। ਰਾਜ-ਪ੍ਰਬੰਧ ਵਿਚ ਧਰਮ ਬਦਲਣ ਵਾਲਿਆਂ ਨੂੰ ਨੌਕਰੀਆਂ ਵਿਚ ਪਹਿਲ ਮਿਲੇਗੀ। ਕੁਝ ਕੁ ਲੋਕ ਆਪਣੀਆਂ ਆਰਥਕ ਮਜ਼ਬੂਰੀਆਂ, ਗਰੀਬੀ ਤੇ ਲਾਲਚ ਵਿਚ ਮਜ਼ਬੂਰ ਹੋ ਕੇ ਆਪਣਾ ਧਰਮ ਛੱਡ ਗਏ। ਪਰ ਇਹ ਗਿਣਤੀ ਇਨੀ ਥੋੜ੍ਹੀ ਸੀ ਕਿ ਹਾਕਮ ਖੁਸ਼ ਨਾ ਹੋਏ। ਫਿਰ ਉਹਨਾਂ ਨੇ ਡਰਾਵੇ ਤੇ ਧਮਕੀਆਂ ਦੇਣੀਆਂ ਸ਼ੁਰੂ ਕਰ ਦਿਤੀਆਂ। ਜਿਹਨਾਂ ਲੋਕਾਂ ਨੇ ਉਸ ਵੇਲੇ ਹਾਕਮਾਂ ਦੇ ਦਬਾ ਹੇਠ ਆ ਕੇ ਧਰਮ ਬਦਲਿਆ ਉਹਦੀਆਂ ਨਿਸ਼ਾਨੀਆਂ ਹੁਣ ਤੱਕ ਦੇਖੀਆਂ ਜਾ ਸਕਦੀਆਂ ਹਨ। ਕਸ਼ਮੀਰੀ ਪੰਡਤਾਂ ਦੀਆਂ ਜੋ ਜਾਤਾਂ ਤੇ ਬਰਾਦਰੀਆਂ ਕਸ਼ਮੀਰ ਵਿਚ ਹਨ, ਉਹਨਾਂ ਜਾਤਾਂ ਬਰਾਦਰੀਆਂ ਦੇ ਧਰਮ ਬਦਲ ਕੇ ਮੁਸਲਮਾਨ ਬਣੇ ਲੋਕਾਂ ਦੀਆਂ ਜਾਤਾਂ ਅਜ ਵੀ ਦੇਖੀਆਂ ਜਾ ਸਕਦੀਆਂ ਹਨ।

ਕਸ਼ਮੀਰ ਦੇ ਹਾਕਮ ਸ਼ੇਰ ਅਫਗਨ ਨੇ ਨਵਾਂ ਆਦੇਸ਼ ਜਾਰੀ ਕੀਤਾ ਜਿਸ ਅਨੁਸਾਰ ਗੈਰ ਮੁਸਲਮਾਨਾਂ ਤੇ ਖਾਸ ਕਰਕੇ ਕਸ਼ਮੀਰੀ ਪੰਡਤਾਂ ਦੇ ਇਕੱਠ ਕਰਨ ਦੀ ਮਨਾਹੀ ਕਰ ਦਿਤੀ। ਕਹਿਣ ਲਈ ਤਾਂ ਪ੍ਰਗਟ ਤੌਰ ਤੇ ਇਹੀ ਬਹਾਨਾ ਬਣਾਇਆ ਗਿਆ ਕਿ ਸਮੇਂ ਦੀ ਹਕੂਮਤ ਵਿਰੁਧ ਸਾਜਿਸ਼ਾਂ ਹੋ ਰਹੀਆਂ ਨੇ ਇਸ ਲਈ ਇਹ ਪਾਬੰਦੀ ਲਾਈ ਗਈ ਹੈ। ਪਰ ਅਸਲ ਵਿਚ ਇਹ ਅਗਲੇ ਜ਼ੁਲਮੀ ਚੱਕਰ ਦੀ ਤਿਆਰੀ ਵਿਚ ਅਗਾਊਂ ਪ੍ਰਬੰਧ ਦੀ ਇਕ ਕੜੀ ਸੀ। ਮੰਤਵ ਇਹ ਸੀ ਕਿ ਹਕੂਮਤ ਦੇ ਕਿਸੇ ਕਦਮ ਵਿਰੁਧ ਨਾ ਤਾਂ ਲੋਕਾਂ ਨੂੰ ਜਾਗਰੂਕ ਕੀਤਾ ਜਾ ਸਕੇ ਤੇ ਨਾ ਹੀ ਹਕੂਮਤ ਦੇ ਪ੍ਰਚਾਰ

ਦਾ ਕੁਝ ਜਥੇਬੰਦਕ ਉੱਤਰ ਦਿਤਾ ਜਾ ਸਕੇ। ਸਿਆਣੇ ਤੇ ਦੂਰ-ਦ੍ਰਿਸ਼ਟੀ ਵਾਲੇ ਪੰਡਤਾਂ ਨੇ ਅਨੁਭਵ ਕਰ ਲਿਆ ਕਿ ਉਹਨਾਂ ਵਿਰੁਧ ਹਕੂਮਤ ਦੀ ਸ਼ਕਤੀ ਕੋਈ ਵੱਡਾ ਕਦਮ ਚੁੱਕਣ ਵਾਲੀ ਹੈ। ਉਦੋਂ ਹੀ ਪਤਾ ਲੱਗਾ ਜਦੋਂ ਪਿੰਡਾਂ ਦੇ ਪਿੰਡ ਘੇਰ ਕੇ ਉਹਨਾਂ ਨੂੰ ਜ਼ਬਰਦਸਤੀ ਧਰਮ ਬਦਲਣ ਲਈ ਮਜ਼ਬੂਰ ਕੀਤਾ ਜਾਣ ਲੱਗਾ। ਲੋਕਾਂ ਨੂੰ ਹੁਕਮ ਦਿਤਾ ਗਿਆ ਕਿ ਉਹ ਜਨੇਊ ਲਾਹ ਦੇਣ ਤੇ ਹੋਰ ਹਿੰਦੂ ਧਰਮ ਦੀਆਂ ਰਹੁ ਰੀਤੀਆਂ ਤੇ ਨਿਸ਼ਾਨੀਆਂ ਤਿਆਗ ਦੇਣ। ਜਿਸ ਪਿੰਡ ਹਾਕਮ ਜਾਂਦੇ ਲੋਕਾਂ ਦੇ ਜਨੇਊ ਲਾਹ ਕੇ ਸਾੜ ਦਿੱਦੇ ਅਤੇ ਉਪਰ ਸ਼ੇਰ ਅਫਗਨ ਨੂੰ ਇਹ ਸੂਚਨਾ ਭੇਜ ਦਿੰਦੇ ਕਿ ਇਤਨੇ ਵਜ਼ਨ ਦੇ ਜਨੇਊ ਇਕ ਦਿਨ ਵਿਚ ਉਤਾਰੇ ਗਏ ਹਨ। ਇਤਿਹਾਸਕਾਰਾਂ ਨੇ ਇਸ ਜ਼ੁਲਮੀ ਚੱਕਰ ਵਿਚ ਵੱਡੀ ਗਿਣਤੀ ਵਿਚ ਜਨੇਊ ਉਤਾਰੇ ਜਾਣ ਦੇ ਵੱਖੋ ਵੱਖਰੇ ਅੰਕੜੇ ਦਿੱਤੇ ਹਨ। ਕਈਆਂ ਨੇ ਔਰੰਗਜ਼ੇਬ ਦੇ ਰਾਜ ਵਿਚ ਸਵਾ ਸਵਾ ਮਣ ਵਜ਼ਨ ਦੇ ਜਨੇਊ ਰੋਜ਼ਾਨਾ ਲਾਹੇ ਜਾਣ ਦਾ ਸੰਕੇਤ ਕੀਤਾ ਹੈ[2]।

ਸ਼ੇਰ ਅਫਗਨ ਦੇ ਰਿਕਾਰਡ ਤੋੜ ਅਤਿਆਚਾਰਾਂ ਨਾਲ ਸਾਰੇ ਕਸ਼ਮੀਰ ਵਿਚ ਹਾਹਾਕਾਰ ਮੱਚ ਗਈ। ਕਸ਼ਮੀਰ ਦੇ ਪੰਡਤ ਤੇ ਹਿੰਦੂਆਂ ਦੇ ਧਰਮ ਦੇ ਆਗੂ ਪ੍ਰੇਸ਼ਾਨ ਹੋ ਗਏ। ਉਹਨਾਂ ਇਹ ਵੀ ਅਨੁਭਵ ਕਰ ਲਿਆ ਕਿ ਔਰੰਗਜ਼ੇਬ ਦੀ ਜਿਸ ਨੀਤੀ ਨੂੰ ਸ਼ੇਰ ਅਫਗਨ ਕਸ਼ਮੀਰ ਵਿਚ ਲਾਗੂ ਕਰ ਰਿਹਾ ਹੈ, ਇਹ ਹੈ ਤਾਂ ਭਾਰਤ ਵਿਆਪੀ, ਦੇਸ਼ ਦੇ ਦੂਜੇ ਹਿੱਸਿਆਂ ਵਿਚ ਇਸ ਜ਼ੁਲਮੀ ਚੱਕਰ ਦਾ ਦੌਰ ਤਾਂ ਚਲ ਰਿਹਾ ਹੈ[3] ਪਰ ਸ਼ੇਰ ਅਫਗਨ ਨੇ ਕਸ਼ਮੀਰ ਵਿਚ ਇਸ ਦੀ ਰਫ਼ਤਾਰ ਨੂੰ ਬਹੁਤਾ ਹੀ ਤੇਜ਼ ਕਰ ਲਿਆ ਹੈ। ਇਸ ਸਮੇਂ ਨਾ ਤਾਂ ਕਸ਼ਮੀਰ ਵਿਚ ਤੇ ਨਾ ਹੀ ਬਾਕੀ ਦੇਸ਼ ਵਿਚ ਹਿੰਦੂਆਂ ਦੀ ਕੋਈ ਅਜੇਹੀ ਜਥੇਬੰਦੀ ਜਾਂ ਲੀਡਰਸ਼ਿਪ ਸੀ ਜਿਸ ਨੂੰ ਇਸ ਸੰਕਟ ਸਮੇਂ ਬੁਲਾਇਆ ਜਾ ਸਕੇ ਜਾਂ ਉਹ ਇਸ ਸਿਰ ਆ ਪਈ ਮੁਸੀਬਤ ਨੂੰ ਟਾਲਣ ਲਈ ਕੋਈ ਰਾਹ ਕੱਢ ਸਕੇ। ਇਸ ਲਈ ਘਰਾਂ ਵਿਚ ਵੜ ਕੇ ਚੁਪ ਚੁਪੀਤੇ ਸੋਚਿਆ ਜਾਣ ਲੱਗਾ ਕਿ ਕੀ ਕੀਤਾ ਜਾਏ। ਅਖੀਰ ਸਿਆਣਿਆਂ ਬੰਦਿਆਂ ਨੇ ਸਲਾਹ ਕਰਕੇ ਸ਼ੇਰ ਅਫਗਨ ਨੂੰ ਮਿਲਣ ਅਤੇ ਉਸ ਦਾ ਮਿੰਨਤ ਤਰਲਾ ਕਰਨ ਦੀ ਸੋਚੀ। ਇਸ ਸਮੇਂ ਉਹਨਾਂ ਮੁਸਲਮਾਨਾਂ ਦੀ ਸ਼ੇਰ ਅਫਗਨ ਤਕ ਪਹੁੰਚਣ ਲਈ ਮਦਦ ਲਈ ਗਈ ਜਿਹੜੇ ਤਲਵਾਰ ਦੇ ਜ਼ੋਰ ਨਾਲ ਧਰਮ ਬਦਲਵਾਣ ਨੂੰ ਚੰਗਾ ਨਹੀਂ ਸਨ ਸਮਝਦੇ। ਪਰ ਹਾਕਮਾਂ ਦੀ ਨਾਰਾਜ਼ਗੀ ਮੁੱਲ ਲੈਣ ਤੋਂ ਵੀ ਡਰਦੇ ਪ੍ਰਗਟ ਰੂਪ ਵਿਚ ਵਿਰੋਧ ਨਹੀਂ ਸਨ ਕਰਦੇ।

ਕਸ਼ਮੀਰ ਦੇ ਹਾਕਮ ਸ਼ੇਰ ਅਫਗਨ ਨੂੰ ਮਿਲ ਕੇ ਬੇਨਤੀ ਕੀਤੀ ਗਈ ਕਿ ਜ਼ਬਰਦਸਤੀ ਲੋਕਾਂ ਨੂੰ ਕਤਲ ਨਾ ਕੀਤਾ ਜਾਏ। ਉਹਨਾਂ ਦੇ ਘਰ ਬਾਰ ਨਾ ਉਜਾੜੇ ਜਾਣ। ਧੀਆਂ, ਭੈਣਾਂ ਤੇ ਔਰਤਾਂ ਦੀ ਬੇਪਤੀ ਨਾ ਕੀਤੀ ਜਾਏ। ਜੇਕਰ ਹਕੂਮਤ ਇਹ ਚਾਹੁੰਦੀ ਹੈ ਕਿ ਇਥੇ ਇਕੋ ਧਰਮ ਵਿਸ਼ਵਾਸ ਰਹੇ ਜੋ ਹਾਕਮਾਂ ਦਾ ਧਰਮ ਵਿਸ਼ਵਾਸ ਹੈ ਤਾਂ ਗੈਰ ਮੁਸਲਮਾਨ ਪਰਜਾ ਨੂੰ ਸੋਚਣ ਤੇ ਹਕੂਮਤ ਦੀ ਨੀਤੀ ਅਨੁਸਾਰ ਫੈਸਲਾ ਕਰਨ ਤੇ ਮਨ ਬਨਾਉਣ ਦਾ ਮੌਕਾ ਦਿਤਾ ਜਾਏ। ਇਹ ਨਿੱਕੀ ਜਿਹੀ ਗੱਲ ਨਹੀਂ ਜਿੰਦਗੀ ਮੌਤ ਦਾ ਸੁਆਲ ਹੈ। ਇਸ ਲਈ ਸੋਚ ਵਿਚਾਰ ਲਈ ਸਮਾਂ ਚਾਹੀਦਾ ਹੈ। ਕਸ਼ਮੀਰ ਦੇ ਹਾਕਮ ਨੇ ਸਮਝ ਲਿਆ ਕਿ ਇਹ ਯਰਕੇ ਹੋਏ ਹਨ ਅਤੇ ਹੋ ਸਕਦਾ ਹੈ ਕਿ ਕਤਲੇਆਮ ਤੋਂ ਬਿਨਾਂ ਹੀ ਇਹ ਸਰਕਾਰ ਨੂੰ ਖੁਸ਼ ਕਰਨ ਲਈ ਧਰਮ ਬਦਲਣ ਦੀ ਲਹਿਰ ਦੀ ਅਗਵਾਈ ਕਰਨ। ਪੰਡਤਾਂ ਨੇ ਸੋਚ ਵਿਚਾਰ ਲਈ ਵਧੇਰੇ ਸਮੇਂ ਦੀ

ਮੰਗ ਕੀਤੀ ਪਰ ਹਕੂਮਤ ਨੇ ਉਹਨਾਂ ਨੂੰ ਛੇ ਮਹੀਨੇ ਦੀ ਮੋਹਲਤ ਦਿਤੀ ਕਿ ਉਹ ਇਸ ਬਾਰੇ ਆਪਣਾ ਅੰਤਮ ਨਿਰਣਾ ਤੇ ਸੁਝਾਅ ਪੇਸ਼ ਕਰਨ ਨਹੀਂ ਤੇ ਮਿਆਦ ਮੁੱਕਣ ਪਿਛੋਂ ਉਹਨਾਂ ਵਿਰੁਧ ਮੁੜ ਕੇ ਰਾਜ ਸ਼ਕਤੀ ਕਰੜੀ ਕਾਰਵਾਈ ਕਰ ਦੇਵੇਗੀ। ਇਸ ਸਮੇਂ ਕਸ਼ਮੀਰੀ ਪੰਡਤਾਂ ਨੇ ਇਹ ਵੀ ਬੇਨਤੀ ਕੀਤੀ ਕਿ ਸੋਚ ਵਿਚਾਰ ਲਈ ਸਮਾਂ ਤੇ ਦੇ ਦਿਤਾ ਗਿਆ ਹੈ ਪਰ ਇਸ ਸੋਚ ਵਿਚਾਰ ਲਈ ਇਕੱਠ ਕਰਨ ਦੀ ਵੀ ਤੇ ਹਿੰਦੂ ਭਾਈਚਾਰੇ ਨੂੰ ਇਕੱਤਰਤ ਕਰਕੇ ਕੋਈ ਫੈਸਲਾ ਕਰਨ ਦੀ ਆਗਿਆ ਵੀ ਹੋਣੀ ਚਾਹੀਦੀ ਹੈ। ਹਿੰਦੂਆਂ ਦੇ ਇਕੱਠਾਂ ਤੇ ਲੱਗੀ ਪਾਬੰਦੀ ਵੀ ਹਟਣੀ ਚਾਹੀਦੀ ਹੈ। ਹਾਕਮਾਂ ਨੇ ਆਮ ਇਕੱਠ ਬੁਲਾਉਣ ਤੇ ਹਕੂਮਤ ਦੀ ਨੀਤੀ ਤੇ ਨੁਕਤਾਚੀਨੀ ਕਰਨ ਦੀ ਆਗਿਆ ਦੇਣ ਤੋਂ ਇਨਕਾਰ ਕਰ ਦਿਤਾ। ਕਿਉਂਕਿ ਸਮੇਂ ਦੇ ਹਾਕਮ ਇਹ ਬਰਦਾਸ਼ਤ ਕਰਨ ਨੂੰ ਤਿਆਰ ਨਹੀਂ ਸਨ ਕਿ ਕੋਈ ਵਰਗ ਉਠ ਕੇ ਉਸ ਦੀ ਨੀਤੀ ਤੇ ਟੀਕਾ ਟਿੱਪਣੀ ਕਰੇ। ਫਿਰ ਪੰਡਤਾਂ ਦੇ ਜ਼ੋਰ ਦੇਣ ਤੇ ਸਿਰਫ ਇਤਨੀ ਖੁਲ੍ਹ ਦਿਤੀ ਕਿ ਆਮ ਲੋਕਾਂ ਤੋਂ ਹੱਟਵੇਂ ਕੇਵਲ ਅਮਰਨਾਥ ਦੇ ਮੰਦਰ ਵਿਚ ਕੁਝ ਚੋਣਵੇਂ ਪੰਡਤਾਂ ਦੀ ਇਕੱਤਰਤਾ ਕਰ ਸਕਦੇ ਹਨ।

ਉਹਨਾਂ ਦਿਨਾਂ ਵਿਚ ਅਮਰਨਾਥ ਦੀ ਇਤਿਹਾਸਕ ਯਾਤਰਾ ਦਾ ਸਮਾਂ ਵੀ ਆ ਗਿਆ ਸੀ। ਇਸ ਮੌਕੇ ਤੇ ਕਸ਼ਮੀਰੀ ਪੰਡਤਾਂ ਨੇ ਯਾਤਰਾ ਦੀ ਖੁਲ੍ਹ ਵੀ ਲੈ ਲਈ ਤੇ ਉਥੇ ਇਕੱਠ ਕੀਤਾ ਗਿਆ। ਉਸ ਵਿਚ ਸਾਰੀ ਸਥਿਤੀ ਰਖੀ ਗਈ। ਮੁਖੀ ਪੰਡਤਾਂ ਨੇ ਉਹਨਾਂ ਪ੍ਰਤੀਨਿਧਾਂ ਦੀ ਸੂਝ ਤੇ ਸਿਆਣਪ ਦੀ ਸ਼ਲਾਘਾ ਕੀਤੀ ਪਰ ਅੱਗੋਂ ਕੀ ਕੀਤਾ ਜਾਏ ਇਸ ਬਾਰੇ ਕੋਈ ਠੋਸ ਸੁਝਾਅ ਸਾਹਮਣੇ ਨਾ ਆਇਆ। ਅਖੀਰ ਆਪਣੇ ਧਰਮ ਵਿਸ਼ਵਾਸ ਅਨੁਸਾਰ ਇਕੱਠ ਨੇ ਪਰਮਾਤਮਾ ਅੱਗੇ ਪ੍ਰਾਰਥਨਾ ਕੀਤੀ ਕਿ ਇਸ ਸੰਕਟ ਵਿਚੋਂ ਬਚ ਨਿਕਲਣ ਲਈ ਕੋਈ ਰਾਹ ਨਿਕਲੇ ਤੇ ਕੋਈ ਸ਼ਕਤੀ ਉਹਨਾਂ ਦੀ ਅਗਵਾਈ ਕਰਨ ਦਾ ਸਾਹਸ ਕਰੇ। ਇਤਿਹਾਸਕ ਲਿਖਤਾਂ ਵਿਚ ਇਸ ਸਮੇਂ ਦੇ ਚਮਤਕਾਰ ਦਾ ਜ਼ਿਕਰ ਆਉਂਦਾ ਹੈ। ਮੈਕਾਲਿਫ ਅਨੁਸਾਰ (ਦੇਵ) ਬਾਣੀ ਨੇ ਆਗਿਆ ਦਿਤੀ ਕਿ ਕਲਜੁਗ ਵਿਚ ਗੁਰੂ ਨਾਨਕ ਦੀ ਨੌਵੀਂ ਜੋਤ ਗੱਦੀ ਤੇ ਬਿਰਾਜਮਾਨ ਹੈ। ਉਸ ਪਾਸ ਜਾਉ। ਰਾਜਾ ਸਰ ਦਲਜੀਤ ਸਿੰਘ ਅਨੁਸਾਰ ਅਜਿਹਾ ਕਰਨ ਲਈ ਭਗਵਤੀ ਦੀ ਆਵਾਜ਼ ਆਈ ਸੀ [5]। ਸ੍ਰੀ. ਗਿਆਨੀ ਨੇ ਆਪਣੀ ਪੁਸਤਕ 'ਅਮਰ ਸ਼ਹੀਦ ਗੁਰੂ ਤੇਗ਼ ਬਹਾਦਰ' ਵਿਚ ਲਿਖਿਆ ਹੈ "ਪੰਜ ਕੁ ਸੌ ਬ੍ਰਾਹਮਣਾਂ ਨੇ ਅਮਰਨਾਥ ਦੇ ਮੰਦਰ ਅੱਗੇ ਧਰਨਾ ਜਾ ਮਾਰਿਆ। ਜਦ ਅੰਨ, ਜਲ ਛੱਡ ਕੇ ਮਰਨ ਲੱਗੇ ਤਾਂ ਅਕਸ ਮਾਤਰ ਇਕ ਸਾਧੂ ਨੇ ਜਿਸਨੂੰ ਉਹਨਾਂ ਨੇ ਸ਼ਿਵਜੀ ਸਮਝਿਆ ਸੀ ਆ ਕੇ ਆਖਿਆ ਕਿ ਤੁਸੀਂ ਇਥੇ ਕਿਉਂ ਮਰਦੇ ਹੋ? ਗੁਰੂ ਤੇਗ਼ ਬਹਾਦਰ ਜੀ ਦੇ ਬੂਹੇ ਜਾ ਪਵੋ, ਹਿੰਦਵਾਇਣ ਦੇ ਰੱਖਣ ਨੂੰ ਉਹੋ ਸਮ੍ਰਥ ਹੈ[6]।

ਕਸ਼ਮੀਰ ਦੇ ਲੋਕ ਤੇ ਖਾਸ ਕਰਕੇ ਵਿਦਵਾਨ ਪੰਡਤ ਸਿੱਖ ਲੋਕ ਲਹਿਰ ਤੋਂ ਬੜੀ ਚੰਗੀ ਤਰ੍ਹਾਂ ਜਾਣੂ ਸਨ। ਉਹਨਾਂ ਸਾਹਮਣੇ ਉਹ ਸਮਾਂ ਸੀ ਜਦੋਂ ਗੁਰੂ ਨਾਨਕ ਦੇਵ ਜੀ ਜਗਤ ਦਾ ਕਲਿਆਣ ਕਰਦੇ ਹੋਏ ਕਸ਼ਮੀਰ ਆਏ ਸਨ ਤੇ ਇਥੋ ਲੋਕਾਂ ਨੂੰ ਨਰੋਈ ਜੀਵਨ ਜਾਚ ਤੇ ਅਧਿਆਤਮਕ ਗਿਆਨ ਦਿਤਾ ਸੀ। ਫਿਰ ਛੇਵੀਂ ਨਾਨਕ ਜੋਤ ਗੁਰੂ ਹਰਗੋਬਿੰਦ ਸਾਹਿਬ ਵੀ ਕਸ਼ਮੀਰ ਆਏ ਸਨ। ਇਹਨਾਂ ਕਸ਼ਮੀਰੀ ਵਿਦਵਾਨਾਂ ਨੂੰ ਯਾਦ ਆ ਗਿਆ ਕਿ ਪੰਜਵੀਂ ਨਾਨਕ-ਜੋਤ ਗੁਰੂ ਅਰਜਨ ਦੇਵ ਜੀ ਨੇ ਕਿਸ ਤਰ੍ਹਾਂ ਜਹਾਂਗੀਰ ਦੇ ਧੱਕੇ ਤੇ ਬੇਇਨਸਾਫੀ ਵਿਰੁਧ ਡੱਟ ਕੇ ਲਾਹੌਰ ਵਿਚ ਅਜਿਹੇ ਅਕਹਿ

ਤੇ ਅਸਹਿ ਕਸ਼ਟ ਸਹਾਰਦਿਆਂ ਆਪਣਾ ਬਲੀਦਾਨ ਦਿਤਾ ਸੀ ਜਿਸਦੇ ਫਲਸਰੂਪ ਗੁਰੂ ਹਰਗੋਬਿੰਦ ਸਾਹਿਬ ਨੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਫੌਜਾਂ ਰਖਣ ਦਾ ਐਲਾਨ ਕਰ ਦਿੱਤਾ। ਗੁਰੂ ਹਰਗੋਬਿੰਦ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰਨ ਵਾਲੇ ਜਹਾਂਗੀਰ ਬਾਦਸ਼ਾਹ ਨੇ ਨਾ ਕੇਵਲ ਮਜ਼ਬੂਰ ਹੋ ਕੇ ਗੁਰੂ ਹਰਗੋਬਿੰਦ ਸਾਹਿਬ ਨੂੰ ਰਿਹਾਅ ਹੀ ਕਰ ਦਿਤਾ ਸਗੋਂ ਉਹ ਅਤਿਆਚਾਰਾਂ ਦਾ ਦੌਰ ਸਮਾਪਤ ਕਰਕੇ ਗੁਰੂ ਹਰਗੋਬਿੰਦ ਸਾਹਿਬ ਦਾ ਮਿੱਤਰ ਵੀ ਬਣਨ ਦਾ ਇਛੁਕ ਹੋਇਆ। ਇਉਂ ਗੈਬੀ ਆਵਾਜ਼ਾਂ ਨੂੰ ਬੀਤੇ ਇਤਿਹਾਸ ਦੀਆਂ ਅਭੁੱਲ ਘਟਨਾਵਾਂ ਨੂੰ ਸਾਹਮਣੇ ਲੈ ਆਂਦਾ ਤੇ ਉਹਨਾਂ ਨੇ ਫਿਰ ਗੁਰੂ ਤੇਗ਼ ਬਹਾਦਰ ਪਾਸ ਹੀ ਫਰਿਆਦ ਕਰਨ ਦਾ ਫੈਸਲਾ ਕਰ ਲਿਆ ਤੇ ਉਥੋਂ ਹੀ ਆਪਣੇ ਪੰਜ ਪ੍ਰਤੀਨਿਧਾਂ ਨੂੰ ਸ੍ਰੀ ਅਨੰਦਪੁਰ ਸਾਹਿਬ ਭੇਜਣ ਦਾ ਨਿਰਨਾ ਲੈ ਲਿਆ। ਉਹਨਾਂ ਨੂੰ ਯਕੀਨ ਹੋ ਗਿਆ ਕਿ ਹੁਣ ਉਹਨਾਂ ਦੇ ਸੰਕਟ ਦਾ ਕੋਈ ਨਾ ਕੋਈ ਹੱਲ ਨਿਕਲ ਆਏਗਾ। ਇਹ ਉਸ ਵੇਲੇ ਸਾਰੇ ਦੇਸ਼ ਵਿਚ ਪ੍ਰਸਿੱਧ ਸੀ ਕਿ ਗੁਰੂ ਨਾਨਕ ਦਾ ਇਹ ਘਰ ਤੇ ਗੁਰੂ ਨਾਨਕ ਦੇ ਜਾਨਸ਼ੀਨ ਗੁਰੂ ਆਪੋ ਆਪਣੇ ਸਮੇਂ ਲੋਕਾਂ ਵਿਚ ਸਵੈਮਾਨ ਪੈਦਾ ਕਰਨ ਤੇ ਕਮਜ਼ੋਰ ਗਰੀਬ ਲੋਕਾਂ ਵਿਚ ਜਾਗਰਤੀ ਪੈਦਾ ਕਰਨ ਦਾ ਯਤਨ ਕਰਦੇ ਆ ਰਹੇ ਹਨ। ਲੋਕਾਂ ਦੀ ਹਰ ਮੁਸੀਬਤ ਵਿਚ ਉਹਨਾਂ ਦੀ ਅਗਵਾਈ ਕਰਦੇ ਆਏ ਹਨ। ਹੁਣ ਇਹ ਨੌਵੀਂ ਨਾਨਕ-ਜੋਤ ਅਵਸ਼ ਹੀ ਉਹਨਾਂ ਦੀ ਇਸ ਸੰਕਟ ਸਮੇਂ ਅਗਵਾਈ ਕਰਨਗੇ।

ਬ੍ਰਾਹਮਣਾਂ ਦੇ ਗੁਰੂ ਤੇਗ਼ ਬਹਾਦਰ ਜੀ ਦੇ ਦਰਬਾਰ ਵਿਚ ਫਰਿਆਦ ਕਰਨ ਜਾਣ ਦੇ ਫੈਸਲੇ ਬਾਰੇ ਕੁਝ ਹੋਰ ਇਤਿਹਾਸਕ ਲਿਖਤਾਂ ਵਿਚ ਇਹ ਜਾਣਕਾਰੀ ਵੀ ਮਿਲਦੀ ਹੈ ਕਿ ਔਰੰਗਜ਼ੇਬ ਨੇ ਬਨਾਰਸ ਹਰਦੁਆਰ ਤੇ ਕੁਰੂਕਸ਼ੇਤਰ ਆਦਿ ਦੇ ਜਿਹਨਾਂ ਪੰਡਤਾਂ ਨੂੰ ਗ੍ਰਿਫਤਾਰ ਕਰਕੇ ਦਿੱਲੀ ਵਿਚ ਕੈਦ ਕੀਤਾ ਹੋਇਆ ਸੀ ਉਹਨਾਂ ਨੇ ਵੀ ਕਸ਼ਮੀਰੀ ਪੰਡਤਾਂ ਨੂੰ ਇਹੀ ਸਲਾਹ ਦਿਤੀ ਸੀ ਕਿ ਇਸ ਸੰਕਟ ਸਮੇਂ ਉਹਨਾਂ ਦੀ ਬਾਂਹ ਕੇਵਲ ਗੁਰੂ ਤੇਗ਼ ਬਹਾਦਰ ਹੀ ਫੜ ਸਕਦੇ ਹਨ। ਡਾ. ਤ੍ਰਿਲੋਚਨ ਸਿੰਘ ਨੇ ਲਿਖਿਆ ਹੈ, "ਕੁਝ ਜੋ ਦਿੱਲੀ ਵਿਚ ਕੈਦ ਸਨ ਉਨਾਂ ਵਿਚ ਕਈ ਬੜੇ ਦੂਰ ਅੰਦੇਸ਼ ਸਨ। ਸਭ ਨੇ ਇਸ ਗੱਲ ਤੇ ਵਿਚਾਰ ਕੀਤੀ ਕਿ ਕੌਣ ਇਸ ਸਮੇਂ ਉਨਾਂ ਦੀ ਸਹਾਇਤਾ ਕਰ ਸਕਦਾ ਹੈ। ਦਿੱਲੀ ਵਿਚ ਬੈਠੇ ਖਜ਼ੁਰਗ ਬ੍ਰਾਹਮਣਾਂ ਨੇ ਸੋਚਿਆ ਕਿ ਰਾਜਪੂਤ ਉਹਨਾਂ ਦੀ ਸਹਾਇਤਾ ਕਰ ਸਕਦੇ ਹਨ ਪਰ ਰਾਜਪੂਤ ਰਾਜਿਆਂ ਨੇ ਆਪਣੀਆਂ ਗੱਦੀਆਂ ਸੁਰਖਿਅਤ ਕਰਨ ਲਈ ਆਪਣਾ ਈਮਾਨ ਵੇਚਿਆ, ਆਪਣੀਆਂ ਧੀਆਂ ਮੁਗ਼ਲਾਂ ਨੂੰ ਦਿੱਤੀਆਂ ਤੇ ਆਪਣੀ ਗਰਜ਼ ਖਾਤਰ ਉਨਾਂ ਮਾਸੂਮ ਨਾਰੀਆਂ ਦਾ ਧਰਮ ਭਰਿਸ਼ਟ ਕੀਤਾ। ਕੀ ਉਹ ਸ਼ਿਵਾ ਜੀ ਨੂੰ ਅਪੀਲ ਕਰਨ। ਸ਼ਿਵਾ ਜੀ ਬਲੀ ਜੋਧਾ ਸੀ ਪਰ ਉਹ ਆਪਣੀ ਰਿਆਸਤ ਦਾ ਰਾਜਭਾਗ ਸੰਭਾਲਣ ਵਿਚ ਰੁੱਝਾ ਹੋਇਆ ਸੀ। ਜਿਸ ਵੇਲੇ ਬ੍ਰਾਹਮਣਾਂ ਉਤੇ ਇਹ ਕਹਿਰ ਦੀ ਮੁਸੀਬਤ ਢਹਿ ਰਹੀ ਸੀ ਸ਼ਿਵਾ ਜੀ ਆਪਣੀ ਨਿੱਕੀ ਜਿਹੀ ਰਿਆਸਤ ਬਣਾ ਕੇ ਤਾਜਪੋਸ਼ੀ ਵਿਚ ਰੁਝਾ ਹੋਇਆ ਸੀ।

ਫਿਰ ਇਨ੍ਹਾਂ ਦਿੱਲੀ ਦੇ ਬ੍ਰਾਹਮਣਾਂ ਨੂੰ ਖਿਆਲ ਆਇਆ ਕਿ ਉਤਰ ਭਾਰਤ ਵਿਚ ਅਗਰ ਕਿਸੇ ਨੇ ਦੀਨ ਦੁਖੀਆਂ ਦੀ ਰਖਿਆ ਕੀਤੀ ਹੈ, ਅਗਰ ਕਿਸੇ ਨੇ ਮੁਗ਼ਲ ਬਾਦਸ਼ਾਹ ਨਾਲ ਸਿੱਧੀ ਟੱਕਰ ਲਈ ਹੈ ਉਹ ਹੈ ਗੁਰੂ ਘਰ। ਇਹ ਟੱਕਰ ਖਾਸ ਕਰਕੇ ਗੁਰੂ ਹਰਗੋਬਿੰਦ ਸਾਹਿਬ ਨੇ ਲਈ ਹੈ। ਉਹਨਾਂ ਦੇ ਹੀ ਪੁੱਤਰ ਹੁਣ ਗੱਦੀ ਤੇ ਹਨ।

ਉਹਨਾ ਦੇ ਹੀ ਇਸ ਦਿਆਲੂ ਤੇ ਕ੍ਰਿਪਾਲੂ ਪੁੱਤਰ ਗੁਰੂ ਤੇਗ਼ ਬਹਾਦਰ ਦੀ ਕੀਰਤੀ ਆਸਾਮ ਤੋਂ ਲੈ ਕੇ ਪੰਜਾਬ ਤਕ ਸਾਰੇ ਦੇਸ਼ ਵਿਚ ਫੈਲ ਚੁੱਕੀ ਸੀ। ਇਹਨਾਂ ਦਿੱਲੀ ਦੀ ਕੈਦ ਵਿਚ ਫਾਥੇ ਬ੍ਰਾਹਮਣਾਂ ਨੇ ਕਸ਼ਮੀਰ ਦੇ ਬ੍ਰਾਹਮਣ ਆਗੂਆਂ ਨੂੰ ਚਿੱਠੀ ਲਿਖੀ ਕਿ ਇਸ ਸੰਕਟ ਸਮੇਂ ਗੁਰੂ ਤੇਗ਼ ਬਹਾਦਰ ਦੀ ਸ਼ਰਨ ਲਵੋ[7]।"

ਕਸ਼ਮੀਰ ਦੇ ਹਾਕਮ ਸ਼ੇਰ ਅਫਗਨ ਸੂਹੀਏ ਭੇਜੇ ਹੋਏ ਸਨ ਤਾਂ ਕਿ ਉਹਨੂੰ ਸਾਰੀ ਸਥਿਤੀ ਦੀ ਸੂਚਨਾ ਮਿਲਦੀ ਰਹੇ। ਹਾਕਮ ਸਦਾ ਸ਼ੱਕੀ ਤੇ ਲੋੜ ਤੋਂ ਵਧੇਰੇ ਸਾਵਧਾਨ ਰਹਿਣ ਦਾ ਯਤਨ ਕਰਦੇ ਹਨ। ਹੋ ਸਕਦੈ ਕਿ ਸ਼ੇਰ ਅਫਗਨ ਨੇ ਇਹ ਵੀ ਪ੍ਰਬੰਧ ਕੀਤਾ ਹੋਵੇ ਕਿ ਜੇਕਰ ਕਸ਼ਮੀਰ ਦੇ ਪੰਡਤ ਹਕੂਮਤ ਦੀ ਮਰਜ਼ੀ ਦੇ ਉਲਟ ਫੈਸਲਾ ਕਰਨ ਤਾਂ ਇਹਨਾਂ ਨੂੰ ਅਮਰਨਾਥ ਤੋਂ ਮੁੜਦਿਆਂ ਬੰਦੀ ਬਣਾ ਲਿਆ ਜਾਏ[8]। ਉਹਨੂੰ ਇਤਲਾਹ ਮਿਲ ਗਈ ਕਿ ਬ੍ਰਾਹਮਣ ਆਗੂਆਂ ਵਿਚ ਗੱਲਬਾਤ ਤੇ ਹੋਰ ਖੇਤਰਾ ਦੇ ਨੇਤਾਵਾਂ ਨਾਲ ਗੱਲਬਾਤ ਕਰਨ ਦਾ ਫੈਸਲਾ ਹੋ ਗਿਆ ਹੈ। ਗੁਰੂ ਤੇਗ਼ ਬਹਾਦਰ ਜੀ ਨੂੰ ਮਿਲ ਕੇ ਫਰਿਆਦ ਕਰਨ ਵਾਲੇ ਪ੍ਰਤੀਨਿਧ ਮੰਡਲ ਦੇ ਮੁਖੀ ਪੰਡਤ ਕ੍ਰਿਪਾ ਰਾਮ ਜੀ ਚੁਣੇ ਗਏ। ਇਹ ਉਸ ਸਮੇਂ ਮਟਨ ਦੇ ਰਹਿਣ ਵਾਲੇ ਸਨ ਤੇ ਬ੍ਰਾਹਮਣਾਂ ਦੇ ਵਿਦਵਾਨ ਆਗੂ ਸਨ। ਮਟਨ ਉਸ ਸਮੇਂ ਸਿੱਖ ਪ੍ਰਚਾਰ ਦਾ ਕੇਂਦਰ ਵੀ ਸੀ ਅਤੇ ਪੰਜਾਬ ਅਥਵਾ ਆਸ ਪਾਸ ਦੇ ਹੋਰ ਖੇਤਰਾਂ ਦੇ ਹਿੰਦੂ ਸਿੱਖ ਪਰਿਵਾਰਾਂ ਦਾ ਰਿਕਾਰਡ ਇਥੋਂ ਦੇ ਬ੍ਰਾਹਮਣ ਰੱਖ ਰਹੇ ਸਨ। ਜਿਸ ਤਰ੍ਹਾਂ ਕਿ ਹਰਦੁਆਰ ਦੇ ਪਾਂਡਿਆਂ ਪਾਸ ਲੋਕਾਂ ਦੀਆਂ ਖ਼ਾਨਦਾਨੀ ਵਹੀਆਂ ਹਨ।

ਛੇਤੀ ਛੇਤੀ ਸਫਰ ਕਰਦੇ ਕਸ਼ਮੀਰੀ ਪੰਡਤਾਂ ਦਾ ਇਹ ਪ੍ਰਤੀਨਿਧ ਮੰਡਲ[9] ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਿਆ। ਸਵੇਰੇ ਸ਼ਾਮ ਗੁਰ ਦਰਬਾਰ ਵਿਚ ਗੁਰਬਾਣੀ ਦੇ ਪਾਠ ਤੇ ਕਥਾ ਕੀਰਤਨ ਪਿਛੋਂ ਗੁਰੂ ਤੇਗ਼ ਬਹਾਦਰ ਲੋਕਾਂ ਦੇ ਨਿੱਜੀ ਤੇ ਭਾਈਚਾਰਕ ਮਸਲਿਆਂ ਬਾਰੇ ਸੁਣਦੇ ਤੇ ਉਹਨਾਂ ਦੇ ਦੁਖ ਕਲੇਸ਼ ਤੇ ਸਮੱਸਿਆਵਾਂ ਨੂੰ ਹੱਲ ਕਰਨ ਲਈ ਰਾਹ ਦੱਸਦੇ। ਕਸ਼ਮੀਰੀ ਪੰਡਤਾਂ ਨੇ ਵੀ ਆਪਣੀ ਦੁਖ ਭਰੀ ਕਹਾਣੀ ਗੁਰੂ ਤੇਗ਼ ਬਹਾਦਰ ਜੀ ਨੂੰ ਸੁਣਾਈ। ਨਾਲ ਹੀ ਉਹਨਾਂ ਨੂੰ ਛੇ ਮਹੀਨਿਆਂ ਦੀ ਮੋਹਲਤ ਦੀ ਗੱਲ ਦੱਸ ਕੇ ਬੇਨਤੀ ਕੀਤੀ ਕਿ ਮੁਹਲਤ ਮੁਕਣ ਤੋਂ ਪਹਿਲਾਂ ਹੀ ਇਸ ਸਮੱਸਿਆ ਦਾ ਕੋਈ ਹੱਲ ਲੱਭਣਾ ਪਏਗਾ। ਗੁਰੂ ਤੇਗ਼ ਬਹਾਦਰ ਹਾਕਮਾਂ ਦੇ ਇਸ ਵਤੀਰੇ ਅਤੇ ਗੈਰ ਮੁਸਲਮਾਨਾਂ ਨਾਲ ਵਰਤਾਓ ਬਾਰੇ ਬਹੁਤ ਕੁਝ ਜਾਣਦੇ ਸਨ। ਇਸੇ ਲਈ ਉਹ ਆਸਾਮ ਦੀ ਯਾਤਰਾ ਤੋਂ ਛੇਤੀ ਹੀ ਵਾਪਸ ਪੰਜਾਬ ਆਏ ਸਨ। ਲੋਕਾਂ ਨੂੰ ਆਪਣੀ ਯਾਤਰਾ ਸਮੇਂ ਤੇ ਅਨੰਦਪੁਰ ਰਹਿ ਕੇ ਇਹੀ ਉਪਦੇਸ਼ ਦੇਂਦੇ ਰਹੇ ਸਨ ਕਿ ਨਾ ਕਿਸੇ ਤੋਂ ਡਰੋ ਤੇ ਨਾ ਕਿਸੇ ਨੂੰ ਡਰਾਓ। ਉਹ ਲੋਕਾਂ ਨੂੰ ਆਪਣੇ ਧਰਮ ਵਿਸ਼ਵਾਸ ਲਈ ਪ੍ਰੇਰਦੇ ਆ ਰਹੇ ਸਨ। ਹੁਣ ਕਸ਼ਮੀਰੀ ਪੰਡਤਾਂ ਦੇ ਆ ਕੇ ਪੁਕਾਰ ਕਰਨ ਤੇ ਛੇ ਮਹੀਨੇ ਦੀ ਮੋਹਲਤ ਮਿਲਣ ਦੀ ਗੱਲ ਸੁਣ ਕੇ ਗੁਰੂ ਜੀ ਗੰਭੀਰ ਹੋ ਗਏ ਤੇ ਇਸ ਮਸਲੇ ਦਾ ਹੱਲ ਸੋਚਣ ਲਗ ਪਏ। ਕਸ਼ਮੀਰੀ ਪੰਡਤ ਵੀ ਆਪਣੀ ਫਰਿਆਦ ਕਰਕੇ ਗੁਰੂ ਸਾਹਿਬ ਦਾ ਉਤਰ ਸੁਣਨ ਲਈ ਬੜੀ ਬੇਸਬਰੀ ਨਾਲ ਚੁਪ ਕੀਤੇ ਬੈਠੇ ਸਨ। ਐਨ ਇਸ ਸਮੇਂ ਗੁਰੂ ਤੇਗ਼ ਬਹਾਦਰ ਜੀ ਦੇ ਨੌਂ ਸਾਲ ਦੇ ਸਾਹਿਬਜ਼ਾਦੇ (ਗੁਰੂ ਗੋਬਿੰਦ ਸਿੰਘ) ਦਰਬਾਰ ਵਿਚ ਆ ਗਏ। ਗੁਰਦੇਵ ਪਿਤਾ ਦੇ ਸੋਚਾਂ ਭਰੇ ਚਿਹਰੇ ਵੱਲ ਅਤੇ ਹੱਥ ਜੋੜ ਕੇ ਧੌਣਾਂ ਨਿਵਾਈ ਖੜੇ ਪੰਡਤਾਂ ਦੀ ਟੋਲੀ ਵੱਲ ਦੇਖ ਕੇ ਆਪ ਨੇ ਗੁਰੂ ਜੀ ਨੂੰ ਕਿਹਾ ਕੀ ਸੋਚਦੇ ਹੋ

ਪਿਤਾ ਜੀ। ਇਹ ਭਲੇ ਲੋਕ ਕੀ ਕਰਨ ਆਏ ਹਨ? ਗੁਰੂ ਤੇਗ਼ ਬਹਾਦਰ ਜੀ ਨੇ ਬੜੇ ਪਿਆਰ ਨਾਲ ਸਾਹਿਬਜ਼ਾਦੇ ਨੂੰ ਸਮਝਾਇਆ ਕਿ ਦੇਸ਼ ਵਿਚ ਧਰਮ ਦੇ ਨਾਂ ਤੇ ਹਨੇਰ ਮਚਾਇਆ ਤੇ ਜ਼ੁਲਮ ਕਮਾਇਆ ਜਾ ਰਿਹਾ ਹੈ। ਮੁਸਲਮਾਨ ਹਾਕਮਾਂ ਦੇ ਦਿਲ ਪੱਥਰ ਹੋ ਚੁੱਕੇ ਹਨ। ਉਹਨਾਂ ਦੀ ਆਤਮਾ ਮਰ ਚੁੱਕੀ ਹੈ। ਉਹਨਾਂ ਵਿਚ ਇਨਸਾਨੀ ਸ਼ੁਭ ਗੁਣ ਨਹੀਂ ਰਹੇ। ਦੂਜੇ ਪਾਸੇ ਲੋਕਾਂ ਵਿਚ ਜਾਨ ਹੀ ਨਹੀਂ ਰਹਿ ਗਈ ਜਾਪਦੀ। ਉਹ ਮੁਰਦਿਆਂ ਵਾਂਗ ਨਿਸਲ ਹੋ ਕੇ ਸਭ ਕੁਝ ਝੱਲੀ ਜਾ ਰਹੇ ਹਨ। ਮੁਗ਼ਲਾਂ ਦੇ ਦਿਲਾਂ ਵਿਚ ਰੱਬ ਦੇ ਭੈ ਅਤੇ ਇਨਸਾਨ ਲਈ ਦਰਦ ਤੇ ਦਇਆ ਦੀ ਜਾਗ ਲਾਉਣ ਦੀ ਲੋੜ ਹੈ। ਮੁਰਦਾ ਹੋ ਚੁੱਕੇ ਹਿੰਦੀਆਂ ਵਿਚ ਨਵੀਂ ਜਾਨ ਭਰ ਕੇ ਉਹਨਾਂ ਨੂੰ ਜ਼ੁਲਮ ਦਾ ਟਾਕਰਾ ਕਰਨ ਲਈ ਤਿਆਰ ਕਰਨ ਦੀ ਲੋੜ ਹੈ। ਇਹ ਬਹੁਤ ਵੱਡਾ ਕੰਮ ਹੈ। ਕੋਈ ਅਤੀ ਉਤਮ ਪੁਰਸ਼ ਆਪਣੇ ਆਪ ਦੀ ਕੁਰਬਾਨੀ ਦੇਵੇ। ਹੋਰ ਕੋਈ ਰਾਹ ਨਹੀਂ। ਪਰ ਉਹ ਮਹਾਂਬਲੀ ਆਤਮਾ ਉਹ ਮਹਾਂ ਪੁਰਸ਼ ਕਿਥੋਂ ਲੱਭੇ? ਇਹ ਸੋਚ ਰਿਹਾ ਹਾਂ।

ਸਾਹਿਬਜ਼ਾਦਾ ਜੀ ਨੇ ਸਹਿਜ ਸੁਭਾਅ ਇਹ ਗੱਲ ਕੀਤੀ ਕਿ ਗੁਰਦੇਵ ਪਿਤਾ ਜੀ ਆਪ ਨਾਲੋਂ ਵਧ ਬਲੀ ਆਤਮਾ ਹੋਰ ਕਿਸ ਦੀ ਹੋ ਸਕਦੀ ਹੈ। ਆਪ ਨਾਲੋਂ ਹੋਰ ਕੌਣ ਇਸ ਸੰਕਟ ਦਾ ਟਾਕਰਾ ਕਰਨ ਦਾ ਰਾਹ ਕੱਢ ਸਕਦਾ ਹੈ। ਗੁਰੂ ਤੇਗ਼ ਬਹਾਦਰ ਸਾਹਿਬਜ਼ਾਦੇ ਦੇ ਇਹਨਾਂ ਬਚਨਾਂ ਤੇ ਖ਼ੁਸ਼ ਹੋ ਗਏ। ਉਹ ਜਿਸ ਫੈਸਲੇ ਬਾਰੇ ਗੰਭੀਰਤਾ ਨਾਲ ਸੋਚ ਰਹੇ ਸਨ ਉਸੇ ਦਿਸ਼ਾ ਵੱਲ ਸੁਝਾਅ ਆਇਆ ਵੇਖ ਕੇ ਉਹਨਾਂ ਤੁਰਤ ਕਸ਼ਮੀਰੀ ਪੰਡਤਾਂ ਨੂੰ ਸੰਬੋਧਨ ਕਰਕੇ ਆਖਿਆ, "ਵਾਪਸ ਕਸ਼ਮੀਰ ਜਾਓ ਤੇ ਆਪਣੇ ਸੂਬੇ ਨੂੰ ਕਹਿ ਦਿਓ ਕਿ ਤੁਸੀਂ ਸਾਰੇ ਗੁਰੂ ਨਾਨਕ ਦੇ ਘਰ ਨੂੰ ਆਪਣਾ ਧਾਰਮਿਕ ਆਗੂ ਮੰਨਦੇ ਹੋ। ਇਸ ਕਰਕੇ ਮੇਰੇ ਮਗਰ ਹੋ। ਹਕੂਮਤ ਨੂੰ ਇਹ ਦੱਸ ਦਿਓ ਕਿ ਜੇ ਉਹ (ਗੁਰੂ ਤੇਗ਼ ਬਹਾਦਰ) ਮੁਸਲਮਾਨ ਬਣ ਜਾਣ ਤਾਂ ਸਾਰੇ ਪੰਡਤ ਤੇ ਹਿੰਦੂ ਇਸਲਾਮ ਕਬੂਲ ਕਰ ਲੈਣਗੇ।" ਸਿਆਣੇ ਕਸ਼ਮੀਰੀ ਪੰਡਤਾਂ ਦੀ ਇਸ ਉਤਰ ਨਾਲ ਤਸੱਲੀ ਹੋ ਗਈ। ਉਹ ਸਮਝ ਗਏ ਕਿ ਗੁਰੂ ਤੇਗ਼ ਬਹਾਦਰ ਜੀ ਨੇ ਇਸ ਔਕੜ ਸਮੇਂ ਉਹਨਾਂ ਦੀ ਬਾਂਹ ਫੜ ਲਈ ਹੈ ਤੇ ਉਹਨਾਂ ਨਾਲ ਹੋ ਰਹੇ ਜ਼ੁਲਮ ਅਤੇ ਅਤਿਆਚਾਰ ਨੂੰ ਠੱਲ ਪਾਉਣ ਦਾ ਕੰਮ ਆਪਣੇ ਜ਼ੁੰਮੇ ਲੈ ਲਿਆ ਹੈ। ਇਸੇ ਆਸ ਨਾਲ ਉਹ ਕਸ਼ਮੀਰ ਤੋਂ ਪੰਜਾਬ ਆਏ ਸਨ। ਉਹਨਾਂ ਦਾ ਵਿਸ਼ਵਾਸ ਹੋਰ ਪੱਕਾ ਹੋ ਗਿਆ ਕਿ ਗੁਰੂ ਨਾਨਕ ਦਾ ਇਹ ਘਰ ਨਿਆਸਰਿਆਂ ਦਾ ਆਸਰਾ ਹੈ। ਉਹ ਨਿਮਸਕਾਰ ਕਰਕੇ ਵਾਪਸ ਕਸ਼ਮੀਰ ਚਲੇ ਗਏ।

## ਹਵਾਲੇ ਤੇ ਟਿੱਪਣੀਆਂ

1. Macauliffe, The Sikh Religion
2. ਕੋਇਰ ਸਿਘ, ਗੁਰੂ ਬਿਲਾਸ ਪਾਤਸ਼ਾਹੀ ਦਸਵੀਂ (ਸਵਾ ਮਣ ਤੂਟਤ ਜਨੇਊ ਏਕ ਦਿਨਸੁ ਮੰਝਾਰ)
3. ਭਾਈ ਮਨੀ ਸਿੰਘ ਇਸੇ ਨੀਤੀ ਉਤੇ ਰੋਸ਼ਨੀ ਪਾਂਦੇ ਲਿਖਦੇ ਹਨ, "ਏਕ ਦਿਨ ਏਸ ਵਿਚਾਰਿਆ, ਇਹ ਬ੍ਰਾਹਮਣ ਜੋ ਹੈਨ ਹਿੰਦੂਆਂ ਨੂੰ ਵਿੱਦਿਆ ਦੇਂਦੇ ਹਨ, ਜੇ ਪਹਿਲਾਂ ਇਹਨਾਂ ਬ੍ਰਾਹਮਣਾਂ ਨੂੰ ਦੀਨ ਵਿਚ ਲਿਆਇਆ ਜਾਵੇ ਤਾਂ ਸਭ ਹਿੰਦੂ

ਧਰਮ ਤੋਂ ਹੀਣ ਹੋਏ ਆਪ ਮੇਰੇ ਮਜ਼੍ਹਬ ਵਿਚ ਆਵਣਗੇ। ਬ੍ਰਾਹਮਣਾਂ ਨੂੰ ਬਹੁਤਿਆਂ ਨੂੰ ਪਕੜ ਕੇ ਲੱਗਾ ਮੁਸਲਮਾਨ ਕਰਨ।"

4. Macauliffe, The Sikh Religion
5. ਦਲਜੀਤ ਸਿੰਘ, ਗੁਰੂ ਤੇਗ਼ ਬਹਾਦਰ
6. ਐਸ. ਐਸ. ਗਿਆਨੀ, ਅਮਰ ਸ਼ਹੀਦ ਗੁਰੂ ਤੇਗ਼ ਬਹਾਦਰ
7. ਡਾ. ਤ੍ਰਿਲੋਚਨ ਸਿੰਘ, ਸੰਖੇਪ ਜੀਵਨ ਗੁਰੂ ਤੇਗ਼ ਬਹਾਦਰ
   ਸੇਵਾ ਸਿੰਘ ਦੇ ਗੁਰ ਬਿਲਾਸ ਵਿਚ ਵੀ ਇਸੇ ਪ੍ਰਕਾਰ ਦੀ ਲਿਖਤ ਮਿਲਦੀ ਹੈ।
8. ਕਈ ਵਿਦਵਾਨਾਂ ਨੇ ਉਸ ਵੇਲੇ ਕਸ਼ਮੀਰ ਦੇ ਹਾਕਮ ਦਾ ਨਾਂ ਕੁਝ ਹੋਰ ਲਿਖਿਆ ਹੈ। 'ਸ੍ਰੀ ਗੁਰੂ ਤੇਗ਼ ਬਹਾਦਰ ਦਰਸ਼ਨ' ਵਿਚ ਹਰਦੀਪ ਸਿੰਘ ਨੇ ਹਾਕਮ ਦਾ ਨਾਂ ਇਫਤਯਾਰ ਖਾਂ ਦੱਸਿਆ ਹੈ। ਡਾ. ਤ੍ਰਿਲੋਚਨ ਸਿੰਘ ਨੇ ਸੰਖੇਪ ਜੀਵਨ ਗੁਰੂ ਤੇਗ਼ ਬਹਾਦਰ ਵਿਚ ਲਿਖਿਆ ਹੈ, "ਆਪਣੇ 49 ਸਾਲ ਦੇ ਰਾਜ ਵਿਚ ਔਰੰਗਜ਼ੇਬ ਨੇ ਕਸ਼ਮੀਰ ਵਿਚ 14 ਗਵਰਨਰ ਥਾਪੇ। ਇਹਨਾਂ ਵਿਚੋਂ ਇਫਤਯਾਰ ਖਾਨ ਜੋ ਇਸ ਸਮੇਂ ਸਥਾਪਿਤ ਸੀ ਬੜਾ ਜ਼ਾਲਮ ਤੇ ਦੁਸ਼ਟ ਬੁਧੀ ਵਾਲਾ ਸੀ। ਇਸ ਨੂੰ 1668 ਈਸਵੀ ਵਿਚ ਕਸ਼ਮੀਰ ਦਾ ਗਵਰਨਰ ਥਾਪਿਆ ਗਿਆ।" ਵਿਦਵਾਨਾਂ ਨੇ ਇਸ ਪ੍ਰਤੀਨਿਧ ਮੰਡਲ ਵਿਚ ਸ਼ਾਮਲ ਬ੍ਰਾਹਮਣਾਂ ਦੀ ਗਿਣਤੀ ਵੱਖੋ ਵੱਖਰੀ ਦਿਤੀ ਹੈ। ਬਹੁਤੀਆਂ ਲਿਖਤਾਂ ਵਿਚ ਪੰਜ ਤੇ ਕੁਝ ਲਿਖਤਾਂ ਵਿਚ ਕਸ਼ਮੀਰੀ ਬ੍ਰਾਹਮਣਾਂ ਦੀ ਗਿਣਤੀ 500 ਤਕ ਅੰਕਤ ਮਿਲਦੀ ਹੈ।

# 13. ਗ੍ਰਿਫਤਾਰੀ

ਕਸ਼ਮੀਰੀ ਪੰਡਤਾਂ ਦਾ ਪ੍ਰਤੀਨਿਧ ਮੰਡਲ ਇਸ ਸੰਤੁਸ਼ਟਤਾ ਨਾਲ ਅਨੰਦਪੁਰ ਸਾਹਿਬ ਤੋਂ ਵਾਪਸ ਕਸ਼ਮੀਰ ਵਲ ਚਲਿਆ ਕਿ ਉਹਨਾਂ ਸਿਰ ਆ ਖੜਾ ਹੋਇਆ ਸੰਕਟ ਤੇ ਮੁਸੀਬਤ ਨੂੰ ਟਾਲਣ ਤੇ ਹਟਾਉਣ ਦੀ ਜੁਮੇਵਾਰੀ ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਸਿਰ ਲੈ ਲਈ ਹੈ। ਸਿੱਖ ਲੋਕ ਲਹਿਰ ਦਾ ਪਿਛਲੇ ਤਕਰੀਬਨ ਦੋ ਸੌ ਸਾਲ ਦਾ ਇਤਿਹਾਸ ਉਹਨਾਂ ਸਾਹਮਣੇ ਸੀ ਕਿ ਗੁਰੂ ਨਾਨਕ ਦੇ ਇਸ ਘਰ ਨੇ ਕਿਸ ਤਰ੍ਹਾਂ ਸਮੇਂ ਦੀਆਂ ਜਾਬਰ ਤਾਕਤਾਂ ਨਾਲ ਟੱਕਰ ਲਈ ਹੈ ਅਤੇ ਲੋਕ ਸ਼ਕਤੀ ਨੂੰ ਚੜ੍ਹਦੀ ਕਲਾ ਵਿਚ ਰੱਖ ਕੇ ਮਾਨਵੀ ਕਦਰਾਂ ਕੀਮਤਾਂ ਲਈ ਜੂਝਣ ਵਾਸਤੇ ਅਗਵਾਈ ਕੀਤੀ ਹੈ। ਇਸ ਲਈ ਉਹ ਵਿਸ਼ਵਾਸ ਲੈ ਕੇ ਪਰਤੇ ਕਿ ਜੇਕਰ ਗੁਰੂ ਤੇਗ਼ ਬਹਾਦਰ ਨੇ ਉਹਨਾਂ ਦੀ ਬਾਂਹ ਫੜ ਲਈ ਹੈ ਤਾਂ ਭਾਵੇਂ ਜ਼ੁਲਮਾਂ ਦਾ ਕਿੰਨਾ ਝੱਖੜ ਝੁਲੇ ਉਹ ਫੜੀ ਬਾਂਹ ਨਹੀਂ ਛੱਡਣਗੇ ਅਤੇ ਆਪਣੀ ਕੁਰਬਾਨੀ ਨਾਲ ਮੁਗ਼ਲ ਰਾਜ ਵਲੋਂ ਗੈਰ ਮੁਸਲਮਾਨਾਂ ਤੇ ਹੋ ਰਹੇ ਅਤਿਆਚਾਰਾਂ ਨੂੰ ਠੱਲ ਪਾ ਲੈਣਗੇ।

ਕਸ਼ਮੀਰ ਪਹੁੰਚ ਕੇ ਉਹਨਾਂ ਨੇ ਹਾਕਮ ਸ਼ੇਰ ਅਫਗਨ ਨੂੰ ਮਿਲ ਕੇ ਇਹ ਕਹਿ ਦਿਤਾ ਕਿ ਅਸੀਂ ਦੇਸ਼ ਭਰ ਦੇ ਸਾਰੇ ਹਿੰਦੂ ਅਤੇ ਸਿੱਖ ਇਸ ਵੇਲੇ ਗੁਰੂ ਨਾਨਕ ਦੇਵ ਜੀ ਦੀ ਨੌਵੀਂ ਜੋਤ ਗੁਰੂ ਤੇਗ਼ ਬਹਾਦਰ ਜੀ ਨੂੰ ਆਪਣਾ ਰੂਹਾਨੀ ਆਗੂ, ਧਾਰਮਿਕ ਰਹਿਬਰ ਤੇ ਧਰਮ ਵਿਸ਼ਵਾਸ ਦਾ ਮੁਖੀ ਮੰਨਦੇ ਹਾਂ। ਦੇਸ਼ ਦੇ ਬਾਕੀ ਹਿੱਸਿਆਂ ਤੋਂ ਵੀ ਇਹ ਹੀ ਵਿਸ਼ਵਾਸ ਦਾ ਪ੍ਰਗਟਾਵਾ ਹੋਇਆ ਹੈ ਕਿ ਗੁਰੂ ਤੇਗ਼ ਬਹਾਦਰ ਜੇਕਰ ਆਪਣਾ ਧਰਮ ਵਿਸ਼ਵਾਸ ਬਦਲ ਲੈਣ ਤਾਂ ਤੁਰਤ ਸਾਰੇ ਗੈਰ ਮੁਸਲਮਾਨ ਹਿੰਦੂ ਤੇ ਸਿੱਖ ਆਪਣੇ ਆਪ ਇਸਲਾਮ ਕਬੂਲ ਕਰ ਲੈਣਗੇ। ਇਸ ਲਈ ਹਕੂਮਤ ਨੂੰ ਹਰ ਪਿੰਡ ਤੇ ਨਗਰ ਵਿਚ ਜਾ ਕੇ ਸਖਤੀ ਕਰਨ ਦੀ ਲੋੜ ਨਹੀਂ। ਅਸੀਂ ਅਨੰਦਪੁਰ ਗੁਰੂ ਤੇਗ਼ ਬਹਾਦਰ ਜੀ ਨੂੰ ਮਿਲ ਕੇ ਆਏ ਹਾਂ ਤੇ ਉਹਨਾਂ ਦੀ ਅਗਵਾਈ ਵਿਚ ਭਰੋਸੇ ਦਾ ਪ੍ਰਗਟਾਵਾ ਕਰ ਆਏ ਹਾਂ। ਇਹ ਸਮੱਸਿਆ ਹੱਲ ਕਰਨ ਲਈ ਤੁਹਾਡੇ ਤੋਂ ਜੋ ਛੇ ਮਹੀਨੇ ਦਾ ਸਮਾਂ ਲਿਆ ਸੀ ਉਸ ਵਿਚ ਹੀ ਇਸ ਮਸਲੇ ਦਾ ਇਹ ਇਕੋ ਇਕ ਹੱਲ ਸਾਨੂੰ ਸੁਝਿਆ ਹੈ।

ਸ਼ੇਰ ਅਫਗਨ ਨੇ ਕਸ਼ਮੀਰੀ ਪੰਡਤਾਂ ਦੇ ਮੁਖੀਆਂ ਦੀ ਗੱਲ ਸੁਣ ਕੇ ਫੈਸਲਾ ਕੀਤਾ ਕਿ ਉਹ ਇਸ ਬਾਰੇ ਕੇਂਦਰੀ ਹਕੂਮਤ ਤੇ ਔਰੰਗਜ਼ੇਬ ਬਾਦਸ਼ਾਹ ਨੂੰ ਰਿਪੋਰਟ ਲਿਖ ਭੇਜੇ। ਜੇ ਗੁਰੂ ਤੇਗ਼ ਬਹਾਦਰ ਉਸਦੇ ਰਾਜ ਵਿਚ ਜੰਮੂ ਕਸ਼ਮੀਰ ਦੇ ਖੇਤਰ ਵਿਚ ਹੁੰਦੇ ਤਾਂ ਫਿਰ ਉਸਨੇ ਆਪ ਹੀ ਗੁਰੂ ਜੀ ਦੀ ਗ੍ਰਿਫਤਾਰੀ ਦਾ ਹੁਕਮ ਦੇ ਕੇ ਅਗਲੀ ਕਾਰਵਾਈ ਆਪ ਕਰਨੀ ਸੀ। ਗੁਰੂ ਤੇਗ਼ ਬਹਾਦਰ ਤਾਂ ਪੰਜਾਬ ਵਿਚ ਸਨ ਜਿਥੇ ਸੂਬਾ ਲਾਹੌਰ ਤੇ ਸੂਬਾ ਸਰਹੰਦ ਦਾ ਅਧਿਕਾਰ ਖੇਤਰ ਸੀ। ਕਿਉਂਕਿ ਗੈਰ ਮੁਸਲਮਾਨਾਂ ਤੇ ਇਹ ਜ਼ੁਲਮੀ ਚੱਕਰ ਔਰੰਗਜ਼ੇਬ ਦੇ ਹੁਕਮ ਨਾਲ ਚੱਲ ਰਹੇ ਸਨ ਇਸ ਲਈ ਉਹਨੂੰ

ਹੀ ਸੂਚਿਤ ਕਰਨਾ ਜ਼ਰੂਰੀ ਸੀ ਕਿ ਕਸ਼ਮੀਰੀ ਪੰਡਤ ਅਤੇ ਗੈਰ ਮੁਸਲਮਾਨ ਸੌਖੇ ਤਰੀਕੇ ਨਾਲ ਧਰਮ ਵਿਸ਼ਵਾਸ ਬਦਲ ਸਕਦੇ ਹਨ ਜੇ ਗੁਰੂ ਤੇਗ਼ ਬਹਾਦਰ ਨੂੰ ਹਕੂਮਤ ਇਸ ਲਈ ਰਾਜ਼ੀ ਕਰ ਲਵੇ ਜਾਂ ਇਸ ਨੂੰ ਮਜ਼ਬੂਰ ਕਰਨ ਵਿਚ ਸਫਲ ਹੋ ਜਾਵੇ। ਦਿੱਲੀ ਸੂਚਨਾ ਭੇਜਣ ਦੇ ਨਾਲ ਹੀ ਸ਼ੇਰ ਅਫਗਨ ਨੇ ਆਪਣੇ ਅਧਿਕਾਰੀਆਂ ਨੂੰ ਮੁਲਤਵੀ ਕਰਨ ਦੀ ਹਦਾਇਤ ਜ਼ਾਰੀ ਕਰ ਦਿਤੀ।

ਦਿੱਲੀ ਔਰਗਜ਼ੇਬ ਪਾਸ ਜਦੋਂ ਸ਼ੇਰ ਅਫਗਨ ਦੀ ਇਹ ਸੂਚਨਾ ਪਹੁੰਚੀ ਤਾਂ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੇ ਤੁਰਤ ਇਹ ਫੈਸਲਾ ਕਰ ਲਿਆ ਕਿ ਗੁਰੂ ਤੇਗ਼ ਬਹਾਦਰ ਨੂੰ ਦਿੱਲੀ ਸੱਦਿਆ ਜਾਏ ਤੇ ਇਥੇ ਬੁਲਾ ਕੇ ਉਹਨਾਂ ਨੂੰ ਧਰਮ ਪ੍ਰੀਵਰਤਨ ਲਈ ਮਜ਼ਬੂਰ ਕੀਤਾ ਜਾਏ। ਜੇ ਸਾਰੇ ਹਿੰਦੂ ਤੇ ਸਿੱਖ ਗੁਰੂ ਤੇਗ਼ ਬਹਾਦਰ ਦੇ ਪਿੱਛੇ ਹਨ ਤਾਂ ਇਕ ਵਿਅਕਤੀ ਨੂੰ ਮਨਾਉਣਾ ਹਕੂਮਤ ਲਈ ਬਹੁਤੀ ਔਖੀ ਗੱਲ ਨਹੀਂ। ਔਰੰਗਜ਼ੇਬ ਬੜਾ ਕਰੜੇ ਸੁਭਾਅ ਦਾ ਮਨੁੱਖ ਸੀ। ਉਹਨੂੰ ਜ਼ਰੂਰ ਹੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਲੈ ਕੇ 'ਬਾਬਰ ਕਿਆਂ' ਤੇ 'ਬਾਬੇ ਕਿਆਂ' ਦੀ ਪਰਸਪਰ ਟੱਕਰ ਦੀਆਂ ਘਟਨਾਵਾਂ ਯਾਦ ਆ ਗਈਆਂ ਹੋਣਗੀਆਂ। ਜਹਾਂਗੀਰ ਦੇ ਵੇਲੇ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੇ ਸ਼ਾਹਜਹਾਨ ਦੇ ਰਾਜ ਵਿਚ ਗੁਰੂ ਹਰਗੋਬਿੰਦ ਸਾਹਿਬ ਦੇ ਫੌਜੀ ਮੁਕਾਬਲੇ ਉਹਦੇ ਸਾਹਮਣੇ ਸਨ। ਫਿਰ ਉਹ ਦੇਖ ਚੁੱਕਿਆ ਸੀ ਕਿ ਅੱਠਵੀਂ ਨਾਨਕ-ਜੋਤ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਛੋਟੀ ਜਿਹੀ ਅਵਸਥਾ ਵਿਚ ਵੀ ਸਿੱਖੀ ਦੀ ਲੋਕ ਲਹਿਰ ਕਿੰਨਾ ਬਲਵਾਨ ਰੂਪ ਧਾਰ ਚੁੱਕੀ ਸੀ। ਗੁਰੂ ਤੇਗ਼ ਬਹਾਦਰ ਜੀ ਦੀ ਭਾਰਤ ਯਾਤਰਾ ਵਿਚ ਥਾਂ ਥਾਂ ਲੋਕਾਂ ਦਾ ਜਨਸਮੂਹ ਗੁਰੂ ਜੀ ਨੂੰ ਆਪਣਾ ਧਾਰਮਿਕ ਆਗੂ ਹੀ ਨਹੀਂ ਸੀ ਮੰਨ ਰਿਹਾ ਸਗੋਂ ਲੋਕਾਂ ਵਿਚ ਸਵੈ ਭਰੋਸਾ, ਚੜ੍ਹਦੀ ਕਲਾ ਤੇ ਏਕਤਾ ਦਾ ਅਜਿਹਾ ਵਾਤਾਵਰਨ ਬਣ ਰਿਹਾ ਸੀ ਜੋ ਹਕੂਮਤ ਦੀਆਂ ਨਜ਼ਰਾਂ ਵਿਚ ਖਤਰਨਾਕ ਤੇ ਕਿਸੇ ਸਮੇਂ ਰਾਜ ਸ਼ਕਤੀ ਨੂੰ ਚੁਣੌਤੀ ਦੇਣ ਵਾਲਾ ਬਣ ਸਕਦਾ ਸੀ। ਇਸੇ ਲਈ ਔਰੰਗਜ਼ੇਬ ਨੇ ਭਾਰਤ ਯਾਤਰਾ ਤੇ ਜਾਂਦਿਆਂ ਗੁਰੂ ਤੇਗ਼ ਬਹਾਦਰ ਜੀ ਨੂੰ ਗ੍ਰਿਫਤਾਰ ਕਰਨ ਦਾ ਹੁਕਮ ਜਾਰੀ ਕੀਤਾ ਸੀ। ਪਰ ਉਦੋਂ ਰਾਜਾ ਰਾਮ ਸਿੰਘ ਦੇ ਵਿਸ਼ਵਾਸ ਦਿਵਾਉਣ ਤੇ ਉਹ ਹੁਕਮ ਵਾਪਸ ਲੈ ਲਿਆ ਗਿਆ ਸੀ। ਫਿਰ ਜਦੋਂ ਆਸਾਮ ਦੇ ਰਾਜੇ ਵਿਰੁਧ ਮੁਗ਼ਲ ਹਕੂਮਤ ਵਲੋਂ ਰਾਜਾ ਰਾਮ ਸਿੰਘ ਦੀ ਮੁਹਿੰਮ ਸਮੇਂ ਜਿਸ ਤਰ੍ਹਾਂ ਗੁਰੂ ਤੇਗ਼ ਬਹਾਦਰ ਨੇ ਦੋਹਾਂ ਹਿੰਦੂ ਰਾਜਿਆਂ ਵਿਚਕਾਰ ਸੁਲਾਹ ਕਰਵਾਈ ਉਸ ਤੋਂ ਵੀ ਔਰੰਗਜ਼ੇਬ ਨੇ ਗੁਰੂ ਤੇਗ਼ ਬਹਾਦਰ ਦੀ ਵਧਦੀ ਸ਼ਕਤੀ ਤੇ ਸਮਰਥਾ ਦਾ ਅਨੁਮਾਨ ਲਾ ਲਿਆ ਸੀ। ਇਸ ਸਾਰੇ ਪਿਛੋਕੜ ਵਿਚ ਜਦੋਂ ਸ਼ੇਰ ਅਫਗਨ ਦੀ ਕਸ਼ਮੀਰ ਤੋਂ ਰਿਪੋਰਟ ਆਈ ਤਾਂ ਔਰੰਗਜ਼ੇਬ ਨੂੰ ਅਹਿਮ ਫੈਸਲਾ ਕਰਦਿਆਂ ਕੋਈ ਢਿੱਲ ਨਾ ਲੱਗੀ। ਉਸਨੇ ਤੁਰਤ ਗੁਰੂ ਤੇਗ਼ ਬਹਾਦਰ ਜੀ ਨੂੰ ਅਨੰਦਪੁਰ ਸਾਹਿਬ ਤੋਂ ਗ੍ਰਿਫਤਾਰ ਕਰਕੇ ਦਿੱਲੀ ਲਿਆਉਣ ਦਾ ਹੁਕਮ ਜਾਰੀ ਕਰ ਦਿਤਾ।

## ਔਰੰਗਜ਼ੇਬ ਹਸਨ ਅਬਦਾਲ ਵਿੱਚ

ਔਰੰਗਜ਼ੇਬ ਦੀਆਂ ਗ਼ਲਤ ਨੀਤੀਆਂ, ਕੰਮ ਕਰਨ ਦੇ ਤਰੀਕੇ ਤੇ ਆਪਣੇ ਵਿਰੋਧੀਆਂ ਨੂੰ ਦਲੀਲ ਤੇ ਠਰ੍ਹੰਮੇ ਨਾਲ ਰਾਜੀ ਕਰਨ ਦੀ ਥਾਂ ਤਲਵਾਰ ਨਾਲ ਥੱਲੇ ਲਾਉਣ ਤੇ ਦਬਾਉਣ ਕਰਕੇ ਦੇਸ਼ ਦੇ ਕਿਸੇ ਨਾ ਕਿਸੇ ਹਿੱਸੇ ਵਿਚ ਬਗ਼ਾਵਤ ਦੀ ਚੰਗਿਆੜੀ ਭੱਖ

ਪੈਂਦੀ। ਜਿਸ ਤਰ੍ਹਾਂ ਲੰਮਾਂ ਸਮਾਂ ਦੱਖਣੀ ਭਾਰਤ ਵਿਚ ਰਾਜ ਵਿਰੁਧ ਲੋਕ ਉਠਦੇ ਹੀ ਰਹੇ ਇਸੇ ਤਰ੍ਹਾਂ ਪੰਜਾਬ ਤੋਂ ਅੱਗੇ ਅਫਗਾਨਿਸਤਾਨ ਦੀਆਂ ਹੱਦਾਂ ਤੱਕ ਦੇ ਪਠਾਣੀ ਇਲਾਕੇ ਵਿਚ ਵੀ ਇਹ ਪਠਾਣ ਕਬੀਲੇ ਬਾਗ਼ੀ ਹੁੰਦੇ ਤੇ ਗੜਬੜ ਕਰਦੇ ਰਹੇ। ਇਸ ਪਠਾਣੀ ਖ਼ੇਤਰ ਵਿਚ ਚਾਰ ਵੱਡੇ ਕਬੀਲੇ-ਅਫਰੀਦੀ ਯੂਸਫਜ਼ਈ, ਖਟਕ ਤੇ ਸ਼ਿਕਵਾਰੀ ਵੱਸਦੇ ਹਨ। ਇਹਨਾਂ ਦਾ ਕੰਮ ਭਾਰਤ ਤੇ ਅਫਗਾਨਿਸਤਾਨ ਵਿਚਕਾਰ ਵਣਜ ਵਪਾਰ ਕਰਨ ਵਾਲਿਆਂ ਨੂੰ ਲੁੱਟਣਾ ਤੇ ਇਥੇ ਕਿਸੇ ਹਕੂਮਤ ਨੂੰ ਨਾ ਟਿਕਣ ਦੇਣਾ ਸੀ। ਭਾਰਤ ਵਿਚ ਮੁਗ਼ਲ ਰਾਜ ਦੀ ਸਥਾਪਨਾ ਪਿਛੋਂ ਇਹਨਾਂ ਪਠਾਣੀ ਕਬੀਲਿਆਂ ਨਾਲ ਟੱਕਰ ਜਾਰੀ ਰਹੀ। ਅਕਬਰ ਦੇ ਰਾਜ ਵੇਲੇ ਬੀਰਬਲ ਅੱਠ ਹਜ਼ਾਰ ਮੁਗਲਈ ਫੌਜ ਲੈ ਕੇ ਇਸ ਇਲਾਕੇ ਦੇ ਪਠਾਣਾਂ ਨੂੰ ਦਬਾਉਣ ਲਈ ਗਿਆ ਸੀ ਤੇ ਉਹ ਸਾਰੀ ਮੁਗਲਈ ਫੌਜ ਸਮੇਤ ਬੀਰਬਲ ਦੇ ਇਹਨਾਂ ਪਠਾਣਾਂ ਨਾਲ ਲੜਦੀ ਮਾਰੀ ਗਈ ਸੀ। ਔਰੰਗਜ਼ੇਬ ਦੇ ਵੇਲੇ ਇਹਨਾਂ ਯੂਸਫ ਜ਼ਈਆਂ ਨੇ ਬਗ਼ਾਵਤ ਤੇਜ਼ ਕਰ ਦਿਤੀ। ਇਹ ਪਠਾਣ ਕਬੀਲੇ ਜੋ ਪਹਿਲਾਂ ਕਦੇ ਇਕਮੁੱਠ ਨਹੀਂ ਸਨ ਹੁੰਦੇ ਉਹਨਾਂ ਔਰੰਗਜ਼ੇਬ ਦੇ ਰਾਜ ਵਿਰੁਧ ਏਕਤਾ ਕਰ ਲਈ ਤੇ ਇਉਂ ਮੁਗ਼ਲ ਰਾਜ ਨੂੰ ਇਕ ਵੱਡੀ ਚੁਣੌਤੀ ਦਾ ਸਾਹਮਣਾ ਕਰਨਾ ਪਿਆ। ਇਹ ਦੇਖ ਕੇ ਕਿ ਇਸ ਬਗਾਵਤ ਨੂੰ ਹੋਰ ਕੋਈ ਨਹੀਂ ਦਬਾ ਸਕਦਾ ਔਰੰਗਜ਼ੇਬ ਨੇ ਆਪ ਪਠਾਣਾਂ ਦੇ ਵਿਰੁਧ ਇਸ ਮੁਹਿੰਮ ਤੇ ਜਾਣ ਦਾ ਫੈਸਲਾ ਕਰ ਲਿਆ। ਉਹ ਤੁਰੰਤ ਦਿੱਲੀ ਤੋਂ ਫੌਜ ਲੈ ਕੇ ਚਲ ਪਿਆ ਤੇ ਹਸਨ ਅਬਦਾਲ (ਪੰਜਾ ਸਾਹਿਬ) ਨੇੜੇ ਆਪਣਾ ਕੈਂਪ ਲਾ ਕੇ ਪਠਾਣਾਂ ਦੀ ਬਗ਼ਾਵਤ ਨੂੰ ਦਬਾਉਣ ਦੇ ਕੰਮ ਦੀ ਆਪ ਨਿਗਰਾਨੀ ਕਰਨ ਲੱਗ ਪਿਆ [1]।

ਦਿੱਲੀ ਤੋਂ ਪਠਾਣੀ ਇਲਾਕੇ ਵੱਲ ਜਾਣ ਤੋਂ ਪਹਿਲਾਂ ਔਰੰਗਜ਼ੇਬ ਨੇ ਆਪਣੇ ਮੁਖੀ ਅਧਿਕਾਰੀਆਂ ਨੂੰ ਇਹ ਸਮਝਾਇਆ ਕਿ ਗੁਰੂ ਤੇਗ਼ ਬਹਾਦਰ ਨੂੰ ਗ੍ਰਿਫਤਾਰ ਕਰਕੇ ਦਿੱਲੀ ਲਿਆ ਕੇ ਪਹਿਲੇ ਇਸ ਗੱਲ ਲਈ ਰਾਜ਼ੀ ਕਰਨ ਦਾ ਯਤਨ ਕੀਤਾ ਜਾਏ ਕਿ ਉਹ ਇਸਲਾਮ ਕਬੂਲ ਕਰ ਲੈਣ। ਆਪਣਾ ਧਰਮ ਬਦਲਣ ਲਈ ਉਹ ਜਿਹੜੀ ਕੀਮਤ ਮੰਗਣ ਉਹ ਤੁਰਤ ਦਿਤੀ ਜਾਏ। ਹੁਣ ਉਹਦੀ ਸਾਰੇ ਭਾਰਤ ਵਿਚ ਇਕੋ ਧਰਮ ਰਖਣ ਦੀ ਨੀਤੀ ਦਾ ਨਿਰਭਰ ਕੇਵਲ ਗੁਰੂ ਤੇਗ਼ ਬਹਾਦਰ 'ਤੇ ਹੈ। ਜੇ ਉਹ ਇਸ ਲਈ ਰਾਜੀ ਨਾ ਹੋਣ ਤਾਂ ਫਿਰ ਡਰ ਡਰਾਵੇ ਤੇ ਸਰੀਰਕ ਕਸ਼ਟ ਦੇ ਕੇ ਉਹਨਾਂ ਨੂੰ ਆਪਣੀ ਗੱਲ ਮੰਨਵਾਈ ਜਾਏ। ਸਿੱਖ ਇਤਿਹਾਸਕਾਰਾਂ ਦੀਆਂ ਲਿਖਤਾਂ ਅਨੁਸਾਰ ਹਕੂਮਤ ਦੇ ਸਲਾਹਕਾਰਾਂ, ਕਾਜ਼ੀਆਂ ਤੇ ਮੌਲਵੀਆਂ ਨੂੰ ਵੀ ਇਸ ਸਮੇਂ ਫਤਵਾ ਦੇਣ ਤੇ ਕਰੜੀ ਤੋਂ ਕਰੜੀ ਪ੍ਰੀਖਿਆ ਦੇ ਆਦੇਸ਼ ਦੇਣ ਲਈ ਢੰਗ ਤਰੀਕੇ ਨਾਲ ਕਹਿ ਦਿਤਾ ਗਿਆ। ਨਾਲ ਹੀ ਔਰੰਗਜ਼ੇਬ ਇਹ ਕਹਿ ਗਿਆ ਕਿ ਉਹ ਛੇਤੀ ਹੀ ਪਠਾਣੀ ਇਲਾਕੇ ਤੋਂ ਵਾਪਸ ਆ ਜਾਏਗਾ ਪਰ ਜਿਤਨਾ ਸਮਾਂ ਉਹ ਦਿੱਲੀ ਤੋਂ ਬਾਹਰ ਹੈ ਉਸ ਨੂੰ ਸਾਰੀ ਸਥਿਤੀ ਤੋਂ ਜਾਣੂੰ ਕਰਾਇਆ ਜਾਂਦਾ ਰਹੇ ਤੇ ਉਸਦੀਆਂ ਹਦਾਇਤਾਂ ਤੇ ਸਖ਼ਤੀ ਨਾਲ ਅਮਲ ਹੁੰਦਾ ਰਹੇ।

## ਗੁਰੂ ਜੀ ਦੀ ਦੂਜੀ ਵੱਡੀ ਯਾਤਰਾ

ਗੁਰੂ ਤੇਗ਼ ਬਹਾਦਰ ਜੀ ਨੇ ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣ ਕੇ ਬੜੀ ਸੋਚ ਵਿਚਾਰ ਪਿਛੋਂ ਜੋ ਉਤਰ ਭੇਜਿਆ ਸੀ ਉਸਦਾ ਪ੍ਰਤੀਕਰਮ ਉਹ ਜਾਣਦੇ ਸਨ। ਔਰੰਗਜ਼ੇਬ ਦੀ

ਨੀਤੀ ਤੇ ਰਾਜ ਕਰਨ ਦੇ ਢੰਗ ਤੋਂ ਵੀ ਉਹ ਵਾਕਿਫ ਸਨ। ਇਸ ਲਈ ਉਹਨਾਂ ਉਸ ਮਹਾਨ ਕਾਰਜ ਲਈ ਆਪਣਾ ਮਨ ਬਣਾ ਕੇ ਲੋਕਾਂ ਨੂੰ ਸਾਵਧਾਨ ਕਰਨ ਲਈ ਨਰੋਈ ਜੀਵਨ ਜਾਚ ਲਈ ਸੰਘਰਸ਼ ਵਿਚ ਸ਼ਾਮਲ ਹੋਣ ਤੇ ਭੇਡਾਂ ਬੱਕਰੀਆਂ ਵਾਂਗ ਮਾਰੇ ਜਾਣ ਜਾਂ ਕੀੜੇ ਮਕੌੜਿਆਂ ਦੀ ਤਰ੍ਹਾਂ ਪੈਰਾਂ ਹੇਠ ਲਿਤਾੜੇ ਜਾਣ ਦੀ ਥਾਂਵੇਂ ਹਿੰਮਤ ਹੌਸਲਾ ਕਰਕੇ ਅਣਖ ਤੇ ਆਜ਼ਾਦੀ ਲਈ ਉਪਰਾਲੇ ਕਰਨ ਲਈ ਤਿਆਰ ਕਰਨ ਦੀ ਵਿਉਂਤ ਬਣਾਈ ਤੇ ਅਨੰਦਪੁਰ ਸਾਹਿਬ ਤੋਂ ਚੱਲ ਕੇ ਫਿਰ ਦੇਸ਼ ਦਾ ਦੂਜੀ ਵਾਰ ਕੁਝ ਸਮੇਂ ਲਈ ਦੌਰਾ ਕਰਨ ਦਾ ਫੈਸਲਾ ਕੀਤਾ। ਅਨੰਦਪੁਰ ਸਾਹਿਬ ਆਪਣੇ ਪਰਿਵਾਰ ਨੂੰ ਅਤੇ ਸਿੱਖ ਸੰਗਤਾਂ ਨੂੰ ਸਾਰੀ ਸੌਂਪਣੀ ਕਰਕੇ ਆਪ ਨੇ ਸ਼ਹੀਦੀ ਯਾਤਰਾ ਸ਼ੁਰੂ ਕਰ ਦਿੱਤੀ[2]। ਪਹਿਲੀ ਭਾਰਤ ਯਾਤਰਾ ਸਮੇਂ ਉਹ ਪਰਿਵਾਰ ਨੂੰ ਨਾਲ ਲੈ ਗਏ ਸਨ। ਪਰ ਇਸ ਯਾਤਰਾ ਵਿਚ ਉਹਨਾਂ ਨੇ ਪਰਿਵਾਰ ਨੂੰ ਅਨੰਦਪੁਰ ਹੀ ਰਹਿਣ ਦਿੱਤਾ। ਅਵਸ਼ ਹੀ ਉਹਨਾਂ ਪਰਿਵਾਰ ਤੇ ਨਜ਼ਦੀਕੀ ਸਿੱਖਾਂ ਨੂੰ ਇਹ ਸਮਝਾ ਦਿੱਤਾ ਹੋਏਗਾ ਕਿ ਉਹ ਹੁਣ ਵਾਪਸ ਪਰਤ ਕੇ ਅਨੰਦਪੁਰ ਨਹੀਂ ਆ ਸਕਣਗੇ। ਪਹਿਲਾਂ ਕੀਰਤਪੁਰ ਆਏ ਤੇ ਫਿਰ ਰੋਪੜ ਤੋਂ ਹੋ ਕੇ ਮਾਲਵੇ ਵਿਚ ਚਲੇ ਗਏ। ਬੜੀ ਵੱਡੀ ਗਿਣਤੀ ਵਿਚ ਸਿੱਖ ਸੰਗਤਾਂ ਨਾਲ ਚਲਦੀਆਂ। ਸ਼ਬਦ ਕੀਰਤਨ ਹੁੰਦਾ ਤੇ ਸਵੇਰੇ ਸ਼ਾਮ ਦੀਵਾਨ ਸੱਜਦੇ। ਗੁਰੂ ਤੇਗ਼ ਬਹਾਦਰ ਸੰਗਤਾਂ ਨੂੰ ਸੰਬੋਧਨ ਕਰਦੇ ਤੇ ਪਿਛਲੇ ਪੜਾਅ ਤੋਂ ਨਾਲ ਚਲਦੀਆਂ ਆਈਆਂ ਸੰਗਤਾਂ ਨੂੰ ਵਾਪਸ ਮੋੜ ਦਿੰਦੇ ਤੇ ਉਥੋਂ ਅਗੋਂ ਸਥਾਨਕ ਸਿੰਖ ਸੰਗਤਾਂ ਅਗਲੇ ਪੜਾਅ ਤੱਕ ਚੱਲਦੀਆਂ। ਇਸ ਤਰ੍ਹਾਂ ਰਸਤੇ ਦੇ ਪਿੰਡਾਂ ਵਿਚ ਠਹਿਰਦੇ ਸੈਫਾਬਾਦ ਪਹੁੰਚ ਗਏ। ਇਹ ਥਾਂ ਵਰਤਮਾਨ ਪਟਿਆਲਾ ਸ਼ਹਿਰ ਤੋਂ ਉਤਰ ਪੂਰਬ ਵੱਲ ਸੱਤ ਕੁ ਕਿਲੋਮੀਟਰ ਸਈਅਦ ਸੈਫੋਦੀਨ ਦਾ ਵਸਾਇਆ ਨਗਰ ਸੀ। ਸੈਫੋਦੀਨ ਨੇ ਬੜੇ ਪਿਆਰ, ਸਤਿਕਾਰ ਤੇ ਉਤਸ਼ਾਹ ਨਾਲ ਆਪ ਦਾ ਸੁਆਗਤ ਕੀਤਾ। ਬਰਸਾਤਾਂ ਦਾ ਮੌਸਮ ਸੀ ਤੇ ਸੈਫੋਦੀਨ ਦੇ ਪ੍ਰੇਮ ਭਾਵ ਤੇ ਬੇਨਤੀ ਨੂੰ ਮੰਨ ਕੇ ਗੁਰੂ ਜੀ ਨੇ ਚੁਮਾਸਾ ਉਸ ਦੇ ਪਾਸ ਹੀ ਕੱਟਿਆ। ਰੋਜ਼ ਆਸੇ ਪਾਸੇ ਦੇ ਪਿੰਡਾਂ ਤੋਂ ਲੋਕ ਆਉਂਦੇ ਤੇ ਗੁਰੂ ਜੀ ਦੇ ਉਪਦੇਸ਼ ਸਰਵਣ ਕਰਦੇ। ਗੁਰੂ ਤੇਗ਼ ਬਹਾਦਰ ਜੀ ਦੇ ਪ੍ਰਚਾਰ ਅਤੇ ਉਪਦੇਸ਼ਾਂ ਦਾ ਤਤਸਾਰ ਇਹ ਸੀ ਕਿ ਨਾ ਕਿਸੇ ਨੂੰ ਡਰਾਓ ਤੇ ਨਾ ਹੀ ਕਿਸੇ ਦਾ ਡਰ ਮੰਨੋ। ਨਾ ਕਿਸੇ ਨਾਲ ਜ਼ਬਰ, ਜ਼ੁਲਮ ਤੇ ਵਧੀਕੀ ਕਰੋ ਤੇ ਨਾ ਕਿਸੇ ਦੀ ਜ਼ਬਰ, ਜ਼ੁਲਮ, ਅਨਿਆਂ ਤੇ ਵਧੀਕੀ ਬਰਦਾਸ਼ਤ ਕਰੋ। ਅਣਖ ਨਾਲ ਜੀਉਣਾ ਸਿਖੋ ਤੇ ਜੇਕਰ ਆਪਣੇ ਵਿਚਾਰਾਂ ਤੇ ਦ੍ਰਿੜ੍ਹ ਰਹਿੰਦਿਆਂ ਕਸ਼ਟਾਂ ਦਾ ਪਹਾੜ ਆ ਡਿੱਗੇ ਤਾਂ ਉਸ ਨੂੰ ਬਰਦਾਸ਼ਤ ਕਰੋ[3]।

ਸਿੱਖ ਇਤਿਹਾਸ ਦੀਆਂ ਪੁਰਾਣੀਆਂ ਲਿਖਤਾਂ ਅਨੁਸਾਰ ਰੋਜ਼ ਹੀ ਸੈਂਕੜੇ ਤੇ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਆਪ ਦੇ ਬਚਨ ਸੁਣਦੇ। ਜਨ ਸਾਧਾਰਨ ਵਿਚ ਗੰਭੀਰਤਾ ਤੇ ਦ੍ਰਿੜ੍ਹਤਾ ਵਧਦੀ ਗਈ। ਅਨੇਕਾਂ ਲੋਕ ਘਰ ਬਾਰ ਛੱਡ ਕੇ ਗੁਰੂ ਜੀ ਦੇ ਨਾਲ ਹੀ ਤੁਰ ਪੈਂਦੇ, ਤਾਂ ਕਿ ਨਵੀਂ ਮਿਲੀ ਸਤਿਆ ਨੂੰ ਹੋਰ ਪੱਕਾ ਕੀਤਾ ਜਾ ਸਕੇ। ਗੁਰੂ ਜੀ ਦੇ ਇਸ ਪ੍ਰਭਾਵਸ਼ਾਲੀ ਤਰੀਕੇ ਦਾ ਅਸਰ ਇਹ ਹੋਇਆ ਕਿ ਥਾਂ ਥਾਂ ਲੋਕ ਸਿੱਖ ਲੋਕ ਲਹਿਰ ਵਿਚ ਸ਼ਾਮਲ ਹੁੰਦੇ ਗਏ। ਸਈਅਦ ਸੈਫੋਦੀਨ ਨੇ ਵੀ ਗੁਰੂ ਜੀ ਦੀ ਸਿੱਖੀ ਧਾਰਨ ਕੀਤੀ। ਜਦੋਂ ਗੁਰੂ ਤੇਗ਼ ਬਹਾਦਰ ਜੀ ਸੈਫਾਬਾਦ ਤੋਂ ਆਪਣੀ ਯਾਤਰਾ ਵਿਚ ਅੱਗੇ ਚੱਲਣ ਲੱਗੇ ਤਾਂ ਸੈਫੋਦੀਨ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਉਹ ਗੁਰੂ ਜੀ ਤੋਂ ਵਿਛੜਨਾ ਨਹੀਂ ਚਾਹੁੰਦਾ ਇਸ ਲਈ ਉਹਨੂੰ ਆਗਿਆ ਦਿੱਤੀ ਜਾਏ ਕਿ ਉਹ

ਗੁਰੂ ਜੀ ਦੇ ਨਾਲ ਹੀ ਅਗਲੇ ਸਫਰ ਤੇ ਚੱਲੇ। ਪਰ ਗੁਰੂ ਜੀ ਨੇ ਇਹ ਕਹਿ ਕੇ ਉਹਨੂੰ ਨਾਲ ਜਾਣ ਤੋਂ ਰੋਕ ਦਿਤਾ ਕਿ ਅਸੀਂ ਇਕ ਖਾਸ ਕੰਮ ਲਈ ਦਿੱਲੀ ਜਾ ਰਹੇ ਹਾਂ ਤੁਹਾਡਾ ਸਾਡੇ ਨਾਲ ਜਾਣਾ ਠੀਕ ਨਹੀਂ। ਗੁਰੂ ਸਾਹਿਬ ਦੀ ਇਸ ਦੂਜੀ ਵੱਡੀ ਯਾਤਰਾ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਜਿਸ ਸਰਬ ਸਾਂਝੇ ਹਿਤਾਂ, ਧਰਮ ਵਿਸ਼ਵਾਸ ਦੀ ਆਜ਼ਾਦੀ ਲਈ ਉਹ ਬਲੀਦਾਨ ਦੇਣ ਜਾ ਰਹੇ ਸਨ ਉਸ ਪ੍ਰਚਾਰ ਦੌਰੇ ਵਿਚ ਅਨੇਕਾਂ ਥਾਵਾਂ ਤੇ ਉਹ ਹਿੰਦੂਆਂ, ਸਿੱਖਾਂ ਤੋਂ ਛੁੱਟ ਪਠਾਣ, ਸਥਾਨਿਕ ਹਾਕਮਾਂ ਤੇ ਮੁਸਲਮਾਨਾਂ ਸੂਫੀਆਂ ਸੰਤਾਂ ਦੇ ਡੇਰੇ ਤੇ ਠਹਿਰੇ। ਸਚ ਇਨਸਾਫ ਦੇ ਇਸ ਸੰਘਰਸ਼ ਸਮੇਂ ਮਾਨਵੀ ਕਦਰਾਂ ਕੀਮਤਾਂ ਨੂੰ ਸਮਝਣ ਵਾਲੇ ਮੁਸਲਮਾਨਾਂ ਦੀ ਹਮਦਰਦੀ, ਪਿਆਰ ਤੇ ਸਹਿਯੋਗ ਵੀ ਗੁਰੂ ਤੇਗ਼ ਬਹਾਦਰ ਜੀ ਨੂੰ ਮਿਲਿਆ [4]।

ਸੈਫਾਬਾਦ ਤੋਂ ਚੱਲ ਕੇ ਗੁਰੂ ਤੇਗ਼ ਬਹਾਦਰ ਸਮਾਣੇ ਆਏ। ਇਉਂ ਮਾਲਵੇ ਦੇ ਕਈ ਪਿੰਡਾਂ ਵਿਚ ਠਹਿਰਦੇ ਫਿਰ ਪਟਿਆਲੇ ਦੇ ਖੇਤਰ ਤੋਂ ਜਿਲ੍ਹਾ ਕਰਨਾਲ ਵਿਚ ਗੜ੍ਹੀ ਨਜ਼ੀਰ ਆ ਗਏ। ਇਹ ਪਿੰਡ ਵੀ ਭੀਖਣ ਖਾਂ ਪਠਾਣ ਨੇ ਵਸਾਇਆ ਸੀ। ਇਸ ਪਠਾਣ ਸਰਦਾਰ ਨੇ ਗੁਰੂ ਜੀ ਦਾ ਪ੍ਰੇਮ ਨਾਲ ਸੁਆਗਤ ਕੀਤਾ। ਕਈ ਦਿਨ ਆਪਣੇ ਪਾਸ ਠਹਿਰਾਈ ਰਖਿਆ, ਅਤੇ ਬੜੇ ਪ੍ਰੇਮ ਨਾਲ ਸੇਵਾ ਕੀਤੀ। ਗੁਰੂ ਜੀ ਦੇ ਉਪਦੇਸ਼ ਸੁਣ ਕੇ ਉਹ ਸਿਖ ਬਣਿਆ। ਫਿਰ ਗੁਰੂ ਜੀ ਕਰਹਾਲੀ ਤੋਂ ਹੋ ਕੇ ਚਿਰਕਾ (ਚੀਕਾ) ਪਿੰਡ ਪਹੁੰਚੇ। ਉਥੇ ਗੁਰੂ ਜੀ ਦਾ ਮਸੰਦ ਭਾਈ ਗਲੌਰਾ ਰਹਿੰਦਾ ਸੀ। ਆਪ ਜੀ ਨੇ ਉਸ ਨੂੰ ਤਕੜੇ ਹੋ ਕੇ ਜ਼ੁਲਮ ਦਾ ਟਾਕਰਾ ਕਰਨ ਲਈ ਹੱਲਾਸ਼ੇਰੀ ਦਿਤੀ ਤੇ ਤੀਰਾਂ ਦਾ ਭੱਥਾ ਬਖਸ਼ਿਆ। ਉਥੋਂ ਗੁਰੂ ਜੀ ਖਰਕ ਭੂਰਾ ਆਦਿ ਪਿੰਡੀਂ ਹੁੰਦੇ ਹੋਏ ਖਟਕੜ ਪਹੁੰਚੇ। ਆਪ ਜੀ ਨੇ ਪਿੰਡੋਂ ਬਾਹਰ ਡੇਰਾ ਕੀਤਾ। ਰਾਤ ਨੂੰ ਚੋਰਾਂ ਨੇ ਆਪ ਜੀ ਦੇ ਘੋੜੇ ਚੁਰਾ ਲਏ, ਪਰ ਮਗਰੋਂ ਪਛਤਾ ਕੇ ਮੋੜ ਦਿਤੇ। ਗੁਰੂ ਦੀ ਸਿੱਖੀ ਧਾਰਨ ਕੀਤੀ ਤੇ ਚੋਰੀ ਦੇ ਕੁਕਰਮ ਦਾ ਤਿਆਗ ਕੀਤਾ। ਇਸ ਪਿੰਡ ਦਾ ਪਾਣੀ ਖਾਰਾ ਸੀ। ਗੁਰੂ ਜੀ ਨੇ ਨਵਾਂ ਖੂਹ ਲੁਆਉਣ ਦੀ ਆਗਿਆ ਕੀਤੀ। ਇਸ ਕਾਰਜ ਲਈ ਧੰਨ ਵੀ ਦਿਤਾ ਤੇ ਚੰਗਾ ਥਾਂ ਵੀ ਦੱਸਿਆ। ਗੁਰੂ ਜੀ ਦੇ ਦੱਸੇ ਥਾਂ ਤੇ ਖੂਹ ਲਾਇਆ ਗਿਆ। ਉਸ ਦਾ ਪਾਣੀ ਬਹੁਤ ਮਿੱਠਾ ਨਿਕਲਿਆ। ਲੋਕ ਬੜੇ ਪ੍ਰਸੰਨ ਹੋਏ। ਉਹ ਗੁਰੂ ਜੀ ਦੇ ਸਿੱਖ ਬਣੇ [5]।

ਇਸ ਤਰ੍ਹਾਂ ਵਰਤਮਾਨ ਹਰਿਆਣਾ ਰਾਜ ਦੇ ਬਾਂਗਰ ਇਲਾਕੇ ਵਿਚ ਲੋਕਾਂ ਨੂੰ ਸੰਕਟ ਦੇ ਟਾਕਰੇ ਲਈ ਤਿਆਰ ਕਰਦੇ ਕੈਥਲ ਪਹੁੰਚ ਗਏ। ਕੁਝ ਦਿਨ ਇਥੇ ਟਿਕੇ। ਗੁਰੂ ਜੀ ਦੀ ਇਸ ਯਾਤਰਾ ਦੀ ਯਾਦਗਾਰ ਕੈਥਲ ਵਿਚ ਦੋ ਗੁਰਦੁਆਰੇ ਹਨ। ਇਕ ਸ਼ਹਿਰ ਵਿਚ ਅਤੇ ਦੂਜਾ ਠੰਢਾਰ ਤੀਰਥ ਉਤੇ। ਕੈਥਲ ਤੋਂ ਚੱਲ ਕੇ ਰਸਤੇ ਵਿਚ ਜਿਹੜੀ ਵੀ ਆਬਾਦੀ ਆਈ ਲੋਕਾਂ ਵਿਚ ਨਵੀਂ ਜਾਗਰਤੀ ਦਾ ਸੰਚਾਰ ਕਰਦੇ ਲੱਖਣ ਮਾਜਰੇ ਪਹੁੰਚ ਗਏ। ਇਹ ਜ਼ਿਲਾ ਰੋਹਤਕ ਵਿਚ ਮਹਾਨ ਅਸਥਾਨ ਹੈ ਜਿਥੋਂ ਦੇ ਵਸਨੀਕਾਂ ਨੇ ਗੁਰੂ ਸਾਹਿਬ ਨੂੰ ਬੜੇ ਸਤਿਕਾਰ ਨਾਲ ਕੁਝ ਦਿਨ ਇਥੇ ਠਹਿਰਣ ਦੀ ਬੇਨਤੀ ਕੀਤੀ ਜੋ ਗੁਰੂ ਜੀ ਨੇ ਮੰਨ ਲਈ। ਇਥੇ ਉਨੀਂ ਦਿਨੀਂ ਪਾਣੀ ਦਾ ਬੜਾ ਸੰਕਟ ਸੀ। ਗੁਰੂ ਜੀ ਨੇ ਠੰਡੇ ਮਿੱਠੇ ਜਲ ਦਾ ਖੂਹ ਲਵਾਉਣ ਲਈ ਥਾਂ ਦੱਸੀ ਅਤੇ ਧੰਨ ਦੀ ਸਹਾਇਤਾ ਕਰਕੇ ਕਾਰ ਸੇਵਾ ਅਜਿਹੇ ਉਤਸ਼ਾਹ ਨਾਲ ਆਰੰਭ ਕਰਵਾਈ ਕਿ ਉਸ ਖੂਹ ਦੇ ਨਾਲ ਹੀ ਇਕ ਸਰੋਵਰ ਤਿਆਰ ਹੋ ਗਿਆ।

ਲੱਖਣ ਮਾਜਰੇ ਵਿਚ ਹੀ ਰੋਹਤਕ ਦੇ ਲੋਕ ਗੁਰੂ ਜੀ ਦੇ ਦਰਸ਼ਨ ਕਰਨ ਪਹੁੰਚ ਗਏ। ਇਥੇ ਵੀ ਗੁਰੂ ਜੀ ਜਿਥੇ ਠਹਿਰੇ ਉਥੇ ਲੋਕਾਂ ਨੂੰ ਨਰੋਈ ਜੀਵਨ ਜਾਚ ਸਿਖਾਉਂਦੇ ਰਹੇ। ਉਥੇ ਰੋਹਤਕ ਦੇ ਸੀਤਲਾ ਦਰਵਾਜ਼ੇ ਤੋਂ ਬਾਹਰ ਹੁਣ ਸੁੰਦਰ ਗੁਰਦੁਆਰਾ ਹੈ। ਰੋਹਤਕ ਦੇ ਵਰਤਮਾਨ ਰੇਲਵੇ ਸਟੇਸ਼ਨ ਤੋਂ ਇਹ ਇਤਿਹਾਸਕ ਗੁਰਦੁਆਰਾ ਕੋਈ ਚਾਰ ਕੁ ਕਿਲੋਮੀਟਰ ਤੇ ਹੈ। ਗੁਰੂ ਸਾਹਿਬ ਦੀ ਇਸ ਯਾਤਰਾ ਦੀਆਂ ਯਾਦਗਾਰਾਂ ਥਾਂ ਥਾਂ ਸਥਾਪਿਤ ਹਨ। ਇਸ ਯਾਤਰਾ ਸਮੇਂ ਜਿਥੇ ਗੁਰੂ ਸਾਹਿਬ ਲੋਕਾਂ ਨੂੰ ਰੂਹਾਨੀ ਖ਼ੁਰਾਕ ਦਿੰਦੇ, ਲੋਕਾਂ ਦੇ ਦਿਲ ਦਿਮਾਗ ਵਿਚ ਨਵੀਂ ਸ਼ਕਤੀ ਦਾ ਸੰਚਾਰ ਕਰਦੇ ਉਥੇ ਲੋਕਾਂ ਦੀਆਂ ਬਾਹਰਮੁਖੀ ਸਮੱਸਿਆਵਾਂ ਨੂੰ ਵੀ ਹੱਲ ਕਰਦੇ। ਲੋਕ ਥਾਂ ਥਾਂ ਤੇ ਸ਼ਰਧਾ ਤੇ ਪਿਆਰ ਨਾਲ ਅਨੇਕਾਂ ਵਸਤਾਂ ਤੇ ਧਨ ਗੁਰੂ ਜੀ ਨੂੰ ਭੇਟ ਕਰਦੇ। ਲੋਕ ਜੋ ਕੁਝ ਲੈ ਕੇ ਆਉਂਦੇ ਉਹ ਨਾ ਤਾਂ ਗੁਰੂ ਸਾਹਿਬ ਨਾਲ ਚੁੱਕਣ ਦਿੰਦੇ ਤੇ ਨਾ ਉਹਨੂੰ ਆਨੰਦਪੁਰ ਭੇਜਦੇ ਸਗੋਂ ਸਭ ਵਸਤਾਂ ਨਾਲੋਂ ਨਾਲ ਲੋੜਵੰਦਾਂ ਵਿਚ ਵੰਡੀ ਜਾਂਦੇ। ਮਿਲਿਆ ਧਨ ਪਾਣੀ ਦਾ ਸੰਕਟ ਦੂਰ ਕਰਨ ਲਈ, ਖੂਹ ਲਵਾਉਣ, ਬਾਉਲੀਆਂ ਬਨਵਾਉਣ ਤੇ ਚੰਗੀਆਂ ਫਸਲਾਂ ਲਈ ਵਧੀਆ ਬੀਜ ਪ੍ਰਾਪਤ ਕਰਨ ਲਈ ਖੇਤੀ ਕਰਨ ਵਾਲਿਆਂ ਨੂੰ ਦੇਈ ਜਾਂਦੇ [9]। ਅਨੇਕਾਂ ਥਾਵਾਂ ਤੇ ਉਹ ਖੂਹ ਬਉਲੀਆਂ ਤੇ ਤਲਾਬ ਹੁਣ ਵੀ ਦੇਖੇ ਜਾ ਸਕਦੇ ਹਨ।

ਰੋਹਤਕ ਤੋਂ ਗੁਰੂ ਜੀ ਇਸ ਤਰ੍ਹਾਂ ਬਾਂਗਰ ਦੇਸ਼ (ਵਰਤਮਾਨ ਹਰਿਆਣਾ) ਤੋਂ ਚੱਲ ਕੇ ਛੇਤੀ ਹੀ ਉਸ ਵੇਲੇ ਦੇ ਪੰਜਾਬ ਤੋਂ ਬਾਹਰ ਰਾਜਪੁਤਾਨੇ ਵਿਚ ਪਹੁੰਚ ਗਏ। ਰਾਜਪੁਤਾਨਾ (ਵਰਤਮਾਨ ਰਾਜਸਥਾਨ) ਉਸ ਵੇਲੇ ਭਾਰਤ ਦਾ ਅਜਿਹਾ ਖੇਤਰ ਸੀ ਜਿਥੇ ਦੇ ਹਿੰਦੂ ਰਾਜਪੂਤ ਸਰਦਾਰ ਛੋਟੀਆਂ ਛੋਟੀਆਂ ਰਿਆਸਤਾਂ ਸਾਂਭੀ ਬੈਠੇ ਸਨ। ਇਹ ਕਦੀ ਕਦੀ ਬਗ਼ਾਵਤ ਵੀ ਕਰਨ ਦਾ ਯਤਨ ਕਰਦੇ ਪਰ ਵਧੇਰੇ ਕਰਕੇ ਇਹਨਾਂ ਨੇ ਮੁਗ਼ਲਾਂ ਦੀ ਗੁਲਾਮੀ ਦੀ ਜੰਜੀਰ ਗੱਲ ਪਾ ਲਈ। ਮੁਗ਼ਲਾਂ ਨੂੰ ਖੁਸ਼ ਕਰਨ ਲਈ ਕਈਆਂ ਰਾਜਪੂਤਾਂ ਨੇ ਆਪਣੀਆਂ ਧੀਆਂ ਭੈਣਾਂ ਦੇ ਡੋਲੇ ਵੀ ਇਹਨਾਂ ਨੂੰ ਦਿਤੇ। ਇਸਦੇ ਬਾਵਜੂਦ ਜਦੋਂ ਜਹਾਂਗੀਰ ਮੁਗ਼ਲ ਬਾਦਸ਼ਾਹ ਬਣਿਆ ਤਾਂ ਉਹਨੇ ਰਾਜਪੁਤਾਨੇ ਦੇ ਸਾਰੇ ਹਿੰਦੂ ਰਾਜਿਆਂ ਨੂੰ ਗ੍ਰਿਫਤਾਰ ਕਰਕੇ ਗਵਾਲੀਅਰ ਦੇ ਕਿਲੇ ਵਿਚ ਨਜ਼ਰਬੰਦ ਕਰ ਦਿਤਾ ਤਾਂ ਕਿ ਦੇਸ਼ ਦੇ ਕਿਸੇ ਹਿੱਸੇ ਤੇ ਵੀ ਗੈਰ ਮੁਸਲਮਾਨਾਂ ਦਾ ਰਾਜ ਨਾ ਰਹੇ। ਇਹਨਾਂ ਨਜ਼ਰਬੰਦ ਹਿੰਦੂ ਰਾਜਿਆਂ 'ਤੇ ਨਾ ਕੋਈ ਮੁਕੱਦਮਾ ਚਲਿਆ ਨਾ ਕਿਸੇ ਨੂੰ ਸਫ਼ਾਈ ਦੇਣ ਦਾ ਮੌਕਾ ਦਿਤਾ ਗਿਆ। ਇਉਂ ਗਵਾਲੀਅਰ ਦੇ ਕਿਲੇ ਵਿਚ ਨਜ਼ਰਬੰਦ ਹਿੰਦੂ ਰਾਜਿਆਂ ਨੂੰ ਯਕੀਨ ਹੋ ਗਿਆ ਕਿ ਨਾ ਉਹਨਾਂ ਦੀ ਨਜ਼ਰਬੰਦੀ ਤੇ ਕਿਧਰੇ ਬਾਹਰ ਅਸਰ ਭਰਿਆ ਰੋਸ ਪ੍ਰਗਟ ਹੋ ਸਕਦਾ ਹੈ ਤੇ ਨਾ ਉਹਨਾਂ ਦੀ ਕੋਈ ਕੂਕ ਫਰਿਆਦ ਸੁਣਨ ਵਾਲਾ ਹੈ। ਜਦੋਂ ਛੇਵੀਂ ਨਾਨਕਾ ਜੋਤ ਗੁਰੂ ਹਰਗੋਬਿੰਦ ਸਾਹਿਬ ਨਜ਼ਰਬੰਦ ਹੋ ਕੇ ਗਵਾਲੀਅਰ ਦੇ ਕਿਲੇ ਵਿਚ ਆਏ ਤਾਂ ਹਾਲਾਤ ਨੇ ਪਲਟਾ ਖਾਧਾ। ਗੁਰੂ ਜੀ ਦੀ ਗ੍ਰਿਫਤਾਰੀ ਤੇ ਨਜ਼ਰਬੰਦੀ ਦਾ ਹੁਕਮ ਦੇਣ ਵਾਲਾ ਜਹਾਂਗੀਰ ਬਾਦਸ਼ਾਹ ਕਈ ਕਾਰਨਾਂ ਕਰਕੇ ਗੁਰੂ ਜੀ ਨੂੰ ਰਿਹਾਅ ਕਰਨ ਲਈ ਮਜ਼ਬੂਰ ਹੋ ਗਿਆ। ਪਰ ਗੁਰੂ ਹਰਗੋਬਿੰਦ ਸਾਹਿਬ ਨੇ ਇਹ ਸ਼ਰਤ ਮੰਨਵਾ ਲਈ ਕਿ ਉਹਨਾਂ ਨਾਲ ਇਹ ਨਿਰਦੋਸ਼ ਹਿੰਦੂ ਰਾਜੇ ਵੀ ਰਿਹਾਅ ਕੀਤੇ ਜਾਣ ਤਾਂ ਜਹਾਂਗੀਰ ਨੇ ਇਹ ਸ਼ਰਤ ਮੰਨ ਲਈ ਕਿ ਗੁਰੂ ਹਰਗੋਬਿੰਦ ਸਾਹਿਬ ਦੇ ਚੋਲੇ ਨੂੰ ਫੜ ਕੇ ਜਿਤਨੇ ਰਾਜੇ ਕਿਲੇ ਤੋਂ ਬਾਹਰ ਜਾ ਸਕਣ ਜਾਣ ਦਿਤੇ ਜਾਣ ਤਾਂ 52 ਰਾਜੇ ਗੁਰੂ ਸਾਹਿਬ ਦੇ ਬਵੰਜਾ ਕਲੀਆਂ ਵਾਲੇ ਚੋਲੇ ਨੂੰ ਫੜ ਕੇ ਗਵਾਲੀਅਰ

ਦੇ ਕਿਲੇ ਤੋਂ ਰਿਹਾਅ ਹੋ ਗਏ। ਉਸ ਸਮੇਂ ਉਹਨਾਂ 52 ਰਾਜਿਆਂ ਨੇ ਇਹ ਫੈਸਲਾ ਕੀਤਾ ਕਿ ਅਜ ਤੋਂ ਸਾਡੀਆਂ ਰਿਆਸਤਾਂ ਦਾ ਰਾਜ ਗੁਰੂ ਨਾਨਕ ਦਾ ਘਰ ਹੋਏਗਾ। ਇਉਂ ਇਹਨਾਂ ਵਿਚੋਂ ਬਹੁਤੇ ਰਾਜੇ ਹਰ ਸਾਲ ਜਿਥੇ ਵੀ ਨਾਨਕ-ਜੋਤ ਹੁੰਦੀ ਉਹਨੂੰ ਆਪਣੀਆਂ ਰਿਆਸਤਾਂ ਵਲੋਂ ਭੇਟਾਵਾਂ ਭੇਜਦੇ ਰਹਿੰਦੇ ਸਨ। ਇਹਨਾਂ ਰਾਜ ਘਰਾਣਿਆਂ ਵਿਚੋਂ ਹੀ ਅੰਬਰ ਰਾਜ (ਵਰਤਮਾਨ ਜੈਪੁਰ ਰਾਜ) ਦਾ ਰਾਜਾ ਭਾਊ ਸਿੰਘ ਰਿਹਾਅ ਹੋ ਕੇ ਆਇਆ ਸੀ ਤੇ ਉਹਦੀ ਰਾਜ-ਗੱਦੀ ਤੇ ਮਿਰਜਾ ਰਾਜਾ ਜੈ ਸਿੰਘ ਸੀ ਜੋ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਦਿੱਲੀ ਲਿਆਉਣ ਤੇ ਆਪਣੇ ਬੰਗਲੇ ਠਹਿਰਾਉਣ ਵਿਚ ਸਫਲ ਹੋਇਆ ਸੀ। ਇਸੇ ਰਾਜਾ ਮਿਰਜਾ ਜੈ ਸਿੰਘ ਦਾ ਪੁੱਤਰ ਰਾਜਾ ਰਾਮ ਸਿੰਘ ਸੀ ਜਿਸਨੇ ਗੁਰੂ ਤੇਗ਼ ਬਹਾਦਰ ਜੀ ਦੀ ਪਹਿਲੀ ਭਾਰਤ ਯਾਤਰਾ ਸਮੇਂ ਔਰੰਗਜ਼ੇਬ ਵਲੋਂ ਗ੍ਰਿਫਤਾਰੀ ਦੇ ਹੁਕਮ ਨੂੰ ਆਪਣੀ ਜ਼ਮਾਨਤ ਦੇ ਕੇ ਵਾਪਸ ਕਰਵਾਇਆ ਸੀ ਅਤੇ ਫਿਰ ਆਸਾਮ ਤੋਂ ਉਸਦੀ ਚੜ੍ਹਾਈ ਸਮੇਂ ਗੁਰੂ ਜੀ ਨੇ ਆਸਾਮ ਦੇ ਰਾਜੇ ਨਾਲ ਉਹਦਾ ਯੁਧ ਟਾਲ ਕੇ ਦੋਹਾਂ ਵਿਚਕਾਰ ਸਮਝੌਤਾ ਕਰਵਾ ਦਿਤਾ ਸੀ।

ਇਸ ਤਰ੍ਹਾਂ ਗੁਰੂ ਤੇਗ਼ ਬਹਾਦਰ ਵਰਤਮਾਨ ਪੰਜਾਬ ਤੇ ਹਰਿਆਣਾ ਵਿਚ ਅਨੇਕਾਂ ਥਾਵਾਂ ਤੋਂ ਹੁੰਦੇ ਹੋਏ ਰਾਜਪੂਤਾਨੇ ਵਿਚ ਪਹੁੰਚ ਗਏ ਜਿਥੇ ਉਹਨਾਂ ਨੂੰ ਸਿੱਖ ਲੋਕ ਲਹਿਰ ਵਿਚ ਸ਼ਾਮਲ ਹੋਣ ਲਈ ਵੱਡਾ ਹੁੰਗਾਰਾ ਮਿਲਣ ਦੀ ਆਸ ਸੀ। ਇਹਨਾਂ ਰਾਜਪੂਤ ਰਾਜਿਆਂ ਵਿਚ ਏਕਤਾ ਦਾ ਅਭਾਵ ਸੀ। ਗੁਰੂ ਸਾਹਿਬ ਇਹਨਾਂ ਨੂੰ ਇਕਮੁੱਠ ਕਰਨਾ ਚਾਹੁੰਦੇ ਸਨ। ਇਹਨਾਂ ਹਿੰਦੂ ਰਿਆਸਤਾਂ ਵਿਚ ਪ੍ਰਚਾਰ ਕਰਦੇ ਗੁਰੂ ਸਾਹਿਬ ਆਗਰੇ ਪਹੁੰਚ ਗਏ ਜੋ ਦਿੱਲੀ ਤੋਂ ਪਹਿਲਾਂ ਮੁਗ਼ਲ ਰਾਜ ਦੀ ਰਾਜਧਾਨੀ ਸੀ।

## ਗੁਰੂ ਜੀ ਦੀ ਭਾਲ

ਔਰੰਗਜ਼ੇਬ ਦੇ ਹੁਕਮ ਅਨੁਸਾਰ ਇਕ ਫੌਜੀ ਦਸਤਾ ਗੁਰੂ ਜੀ ਦੀ ਗ੍ਰਿਫਤਾਰੀ ਲਈ ਅਨੰਦਪੁਰ ਸਾਹਿਬ ਆਇਆ। ਉਸਦੇ ਅਨੰਦਪੁਰ ਸਾਹਿਬ ਪਹੁੰਚਣ ਤੇ ਪਤਾ ਲੱਗਾ ਕਿ ਗੁਰੂ ਤੇਗ਼ ਬਹਾਦਰ ਅਨੰਦਪੁਰ ਵਿਚ ਨਹੀਂ ਹਨ। ਆਏ ਫੌਜੀਆਂ ਨੇ ਇਹ ਵੀ ਤਸੱਲੀ ਕਰ ਲਈ ਕਿ ਉਹ ਤਾਂ ਕਈ ਮਹੀਨੇ ਪਹਿਲਾਂ ਦੇ ਅਨੰਦਪੁਰ ਤੋਂ ਬਾਹਰ ਹਨ। ਇਥੇ ਕਿਸੇ ਨੂੰ ਪਤਾ ਨਹੀਂ ਕਿ ਉਹ ਕਿਥੇ ਹੋ ਸਕਦੇ ਹਨ। ਆਸੇ ਪਾਸਿਉਂ ਵੀ ਉਹਨਾਂ ਪਤਾ ਕੀਤਾ। ਰੋਪੜ ਤੋਂ ਇਹ ਜਾਣਕਾਰੀ ਮਿਲੀ ਕਿ ਉਹ ਜਿਵੇਂ ਅੱਗੇ ਭਾਰਤ ਯਾਤਰਾ ਲਈ ਸਾਲਾਂ ਬੱਧੀ ਘਰ ਤੋਂ ਬਾਹਰ ਰਹੇ ਸਨ, ਉਸੇ ਤਰ੍ਹਾਂ ਹੁਣ ਵੀ ਉਹ ਗੁਰਮਤਿ ਵਿਚਾਰਧਾਰਾ ਦੇ ਪ੍ਰਚਾਰ ਤੇ ਮਾਨਵ ਕਲਿਆਣ ਲਈ ਅਗਵਾਈ ਕਰਨ ਗਏ ਹੋਏ ਹਨ। ਨਾ ਉਹਨਾਂ ਦਾ ਕਿਸੇ ਨੂੰ ਪ੍ਰੋਗਰਾਮ ਪਤਾ ਹੁੰਦਾ ਹੈ ਤੇ ਨਾ ਉਹਨਾਂ ਨੂੰ ਕੋਈ ਪੁੱਛਣ ਦਾ ਹੌਸਲਾ ਕਰ ਸਕਦਾ ਹੈ। ਫੌਜੀ ਦਸਤੇ ਦੇ ਮੁਖੀ ਨੇ ਦਿੱਲੀ ਵਾਪਸ ਜਾ ਕੇ ਇਹੀ ਸੂਚਨਾ ਦਿਤੀ ਕਿ ਗੁਰੂ ਤੇਗ਼ ਬਹਾਦਰ ਲਾਪਤਾ ਹਨ। ਫਿਰ ਕੇਂਦਰੀ ਮੁਗ਼ਲ ਹਕੂਮਤ ਵਲੋਂ ਦੇਸ਼ ਭਰ ਦੇ ਸੂਬਿਆਂ ਦੇ ਖੇਤਰੀ ਹਾਕਮਾਂ ਨੂੰ ਹਦਾਇਤ ਹੋਈ ਕਿ ਗੁਰੂ ਤੇਗ਼ ਬਹਾਦਰ ਜਿਥੇ ਵੀ ਕਿਸੇ ਨੂੰ ਨਜ਼ਰ ਆਉਣ ਤੁਰਤ ਗ੍ਰਿਫਤਾਰ ਕਰਕੇ ਦਿੱਲੀ ਭੇਜਿਆ ਜਾਏ। ਹਕੂਮਤ ਵਲੋਂ ਚੋਖੀ ਵੱਡੀ ਰਕਮ ਉਸ ਵਿਅਕਤੀ ਨੂੰ ਇਨਾਮ ਦੇਣ ਦਾ ਵੀ ਢੰਡੋਰਾ ਦਿਤਾ ਗਿਆ। ਜੋ ਗੁਰੂ ਸਾਹਿਬ ਦੀ ਦੱਸ ਪਾਏ ਤੇ ਗ੍ਰਿਫਤਾਰ ਕਰਨ ਵਿਚ ਮਦਦ ਕਰੇ। ਮੁਗ਼ਲ ਸਰਕਾਰ ਦੇ ਇਸ ਐਲਾਨ ਤੋਂ ਪਹਿਲਾਂ ਬਹੁਤ ਘਟ ਲੋਕਾਂ ਨੂੰ

ਇਹ ਪਤਾ ਸੀ ਕਿ ਗੁਰੂ ਜੀ ਦੀ ਗ੍ਰਿਫਤਾਰੀ ਦੇ ਆਦੇਸ਼ ਜਾਰੀ ਹਨ ਜਾਂ ਗੁਰੂ ਤੇਗ਼ ਬਹਾਦਰ ਨੇ ਕਸ਼ਮੀਰੀ ਪੰਡਤਾਂ ਰਾਹੀਂ ਹਕੂਮਤ ਦੀ ਨੀਤੀ ਨੂੰ ਕੋਈ ਚੁਣੌਤੀ ਦਿਤੀ ਹੈ। ਲਾਹੌਰ ਤੇ ਸਰਹੱਦ ਦੇ ਸੂਬਿਆਂ ਨੂੰ ਵਿਸ਼ੇਸ਼ ਤੌਰ ਤੇ ਇਹ ਹਦਾਇਤ ਹੋਈ ਕਿ ਉਹ ਗੁਰੂ ਤੇਗ਼ ਬਹਾਦਰ ਦੀ ਭਾਲ ਕਰਨ। ਔਰੰਗਜ਼ੇਬ ਨੇ ਹਸਨ ਅਬਦਾਲ ਤੋਂ ਇਸ ਬਾਰੇ ਸਖਤੀ ਨਾਲ ਤੁਰਤ ਕਾਰਵਾਈ ਕਰਨ ਲਈ ਆਖਿਆ। ਇਸ ਪਿਛੋਂ ਸੂਬਾ ਸਰਹੰਦ ਤੋਂ ਲੈ ਕੇ ਮਾਲਵੇ ਤੇ ਬਾਂਗਰ ਦੇਸ਼ (ਹਰਿਆਣਾ) ਦੇ ਹਾਕਮਾਂ ਨੇ ਸਰਕਾਰ ਨੂੰ ਸੂਚਿਤ ਕੀਤਾ ਕਿ ਗੁਰੂ ਤੇਗ਼ ਬਹਾਦਰ ਉਹਨਾਂ ਦੇ ਖੇਤਰਾਂ ਵਿਚੋਂ ਕਈ ਮਹੀਨੇ ਪਹਿਲਾਂ ਲੰਘ ਗਏ ਹਨ। ਇਸ ਦੇ ਆਧਾਰ ਤੇ ਹੀ ਔਰੰਗਜ਼ੇਬ ਨੇ ਅਨੁਮਾਨ ਲਾ ਲਿਆ ਕਿ ਜਾਂ ਤਾਂ ਕਸ਼ਮੀਰੀ ਪੰਡਤਾਂ ਨੇ ਆਪਣੀ ਜਾਨ ਬਚਾਉਣ ਲਈ ਹਕੂਮਤ ਤੱਕ ਗ਼ਲਤ ਗੱਲ ਪਹੁੰਚਾਈ ਏ ਤੇ ਜਾਂ ਗੁਰੂ ਤੇਗ਼ ਬਹਾਦਰ ਹਕੂਮਤ ਵਿਰੁਧ ਬਗ਼ਾਵਤ ਲਈ ਉਭਾਰਣ ਨਿਕਲੇ ਹੋਏ ਹਨ। ਜਿਵੇਂ ਸੂਚਨਾਵਾਂ ਅਨੁਸਾਰ ਉਹ ਬਾਂਗਰ ਦੇਸ਼ ਤੋਂ ਰਾਜਪੁਤਾਨੇ ਵਲ ਗਏ ਹਨ ਉਹ ਜ਼ਰੂਰ ਰਾਜਪੂਤਾਨੇ ਦੇ ਹਿੰਦੂ ਰਾਜਿਆਂ ਨੂੰ ਕੇਂਦਰੀ ਮੁਗ਼ਲ ਹਕੂਮਤ ਵਿਰੁਧ ਲੜਨ ਲਈ ਉਕਸਾਂਦੇ ਹੋਣਗੇ [8]। ਇਸ ਲਈ ਦਿੱਲੀ ਤੋਂ ਰਾਜਪੁਤਾਨੇ ਦੇ ਹਿੰਦੂ ਰਾਜਿਆਂ ਨੂੰ ਗੁਰੂ ਜੀ ਦੀ ਗ੍ਰਿਫਤਾਰੀ ਕਰਾਉਣ ਅਤੇ ਇਹਨਾਂ ਹਿੰਦੂ ਰਾਜਿਆਂ ਤੇ ਕਰੜੀ ਨਿਗਰਾਨੀ ਕਰਨ ਦੀਆਂ ਹਦਾਇਤਾਂ ਵੀ ਜਾਰੀ ਹੋਈਆਂ।

ਇਸ ਸਮੇਂ ਤੱਕ ਗੁਰੂ ਤੇਗ਼ ਬਹਾਦਰ ਜੀ ਵਰਤਮਾਨ ਉਤਰ ਪ੍ਰਦੇਸ਼ ਵਿਚ ਦਾਖਲ ਹੋ ਕੇ ਆਗਰੇ ਪਹੁੰਚ ਚੁੱਕੇ ਸਨ। ਕੇਂਦਰੀ ਮੁਗ਼ਲ ਹਕੂਮਤ ਵਲੋਂ ਸਮੇਂ ਸਮੇਂ ਸਿਰ ਜੋ ਹਦਾਇਤਾਂ ਜਾਰੀ ਹੁੰਦੀਆਂ ਜਾਂ ਗ੍ਰਿਫਤਾਰੀ ਲਈ ਸਰਗਰਮੀਆਂ ਹੋਈਆਂ ਉਹਨਾਂ ਦੀ ਸੂਚਨਾ ਗੁਰੂ ਸਾਹਿਬ ਨੂੰ ਮਿਲਦੀ ਰਹੀ। ਕੁਝ ਹਾਕਮ ਲੋਕ ਤੇ ਖਾਸ ਕਰਕੇ ਪਠਾਣ ਫੌਜਦਾਰ ਜੋ ਗੁਰੂ ਤੇਗ਼ ਬਹਾਦਰ ਦੇ ਸ਼ਰਧਾਲੂ ਤੇ ਹਮਦਰਦ ਸਨ ਉਹ ਵੀ ਹਕੂਮਤ ਵਲੋਂ ਆਏ ਆਦੇਸ਼ਾਂ ਦੀ ਖ਼ਬਰ ਗੁਰੂ ਜੀ ਤਕ ਪਹੁੰਚਾਂਦੇ ਰਹੇ। ਆਗਰੇ ਪਹੁੰਚ ਕੇ ਗੁਰੂ ਜੀ ਨੇ ਅਨੁਭਵ ਕੀਤਾ ਕਿ ਹੁਣ ਉਹਨਾਂ ਨੂੰ ਗ੍ਰਿਫਤਾਰੀ ਦੇ ਦੇਣੀ ਚਾਹੀਦੀ ਹੈ। ਉਹਨਾਂ ਦੀ ਭਾਲ ਵਿਚ ਨਿੱਕਲੀ ਫੌਜ ਉਹਨਾਂ ਪਿੰਡਾਂ ਵਿਚ ਜਾ ਕੇ ਲੋਕਾਂ ਨੂੰ ਆਪਣੀ ਕਰੋਪੀ ਦਾ ਸ਼ਿਕਾਰ ਬਣਾ ਰਹੀ ਹੈ ਜਿਥੇ ਜਿਥੇ ਗੁਰੂ ਜੀ ਠਹਿਰੇ ਤੇ ਜਨ ਸਾਧਾਰਨ ਨੇ ਉਹਨਾਂ ਦਾ ਸੁਆਗਤ ਕੀਤਾ। ਗੁਰੂ ਜੀ ਇਹ ਸਹਿਣ ਕਰਨ ਨੂੰ ਤਿਆਰ ਨਹੀਂ ਸਨ ਕਿ ਉਹਨਾਂ ਕਰਕੇ ਨਿਰਦੋਸ਼ ਲੋਕਾਂ ਨੂੰ ਸਜ਼ਾ ਮਿਲੇ। ਉਹਨਾਂ ਨੂੰ ਇਹ ਵੀ ਪਤਾ ਸੀ ਕਿ ਉਹਨਾਂ ਦੀ ਗ੍ਰਿਫਤਾਰੀ ਲਈ ਇਨਾਮ ਰਖਿਆ ਹੋਇਆ ਹੈ। ਇਸ ਲਈ ਆਗਰੇ ਠਹਿਰਣ ਸਮੇਂ ਉਹਨਾਂ ਨਾਟਕੀ ਢੰਗ ਨਾਲ ਗ੍ਰਿਫਤਾਰੀ ਦੇਣ ਦਾ ਫੈਸਲਾ ਕੀਤਾ।

ਆਗਰੇ ਦੇ ਬਾਹਰਵਾਰ ਜਿਸ ਬਾਗ਼ ਵਿਚ ਗੁਰੂ ਤੇਗ਼ ਬਹਾਦਰ ਠਹਿਰੇ ਹੋਏ ਸਨ [9] ਉਹਦੇ ਨੇੜੇ ਹੀ ਇਕ ਗਰੀਬ ਆਜੜੀ ਯੁਵਕ ਭੇਡਾਂ ਬੱਕਰੀਆਂ ਚਰਾ ਰਿਹਾ ਸੀ ਤੇ ਉਹ ਮਹਾਂਪੁਰਖ ਜਾਣ ਕੇ ਇਹਨਾਂ ਦੇ ਦਰਸ਼ਨ ਕਰਨ ਗਿਆ। ਗੁਰੂ ਜੀ ਨੇ ਹੀਰਿਆਂ ਜੜੀ ਸੋਨੇ ਦੀ ਅੰਗੂਠੀ ਉਹਨੂੰ ਦਿਤੀ ਤੇ ਨਾਲ ਹੀ ਆਪਣੀ ਇਕ ਬਹੁਮੁੱਲੀ ਸ਼ਾਲ ਦੇ ਕੇ ਕਿਹਾ ਕਿ ਆਗਰੇ ਸ਼ਹਿਰ ਵਿਚ ਜਾਹ ਅਤੇ ਇਹ ਅੰਗੂਠੀ ਦੇ ਕੇ ਹਲਵਾਈ ਤੋਂ ਮਠਿਆਈ ਇਸ ਚਾਦਰ ਵਿਚ ਲਿਆ ਦੇ। ਉਸ ਯੁਵਕ ਨੇ ਜਦ ਇਹ ਅੰਗੂਠੀ ਕਿਸੇ ਹਲਵਾਈ ਨੂੰ ਦਿਖਾ ਕੇ ਇਹਦੇ ਮੁੱਲ ਦੀ ਮਠਿਆਈ ਦੇਣ ਲਈ ਦੁਸ਼ਾਲਾ ਅੱਗੇ ਕੀਤਾ ਤਾਂ ਉਸ ਹਲਵਾਈ ਨੇ ਇਹ ਦੋਵੇਂ ਵਸਤਾਂ ਅੰਗੂਠੀ ਤੇ ਦੁਸ਼ਾਲਾ ਵੇਖ ਕੇ ਝੱਟ

ਪਛਾਣ ਲਿਆ ਕਿ ਇਹ ਕਿਸੇ ਸਾਧਾਰਣ ਮਨੁੱਖ ਦੀਆਂ ਵਸਤਾਂ ਨਹੀਂ । ਵੱਡੇ ਸ਼ਾਹੂਕਾਰਾਂ ਤੇ ਰਾਜਿਆਂ ਮਹਾਰਾਜਿਆਂ ਪਾਸ ਹੀ ਇਹ ਹੁੰਦੀਆਂ ਹਨ। ਇਉਂ ਉਸ ਆਜੜੀ ਮੁੰਡੇ ਨੂੰ ਕੋਤਵਾਲੀ ਪਹੁੰਚਾ ਦਿਤਾ ਤੇ ਆਜੜੀ ਤੋਂ ਜਦ ਕੋਤਵਾਲ ਨੇ ਇਹਨਾਂ ਵਸਤਾਂ ਦੇ ਮਾਲਕ ਦਾ ਥਹੁ ਟਿਕਾਣਾ ਪੁੱਛਿਆ ਤੇ ਪੜਤਾਲ ਕਰਕੇ ਇਹ ਪਤਾ ਕਰ ਲਿਆ ਕਿ ਇਹ ਹੀ ਗੁਰੂ ਤੇਗ਼ ਬਹਾਦਰ ਹਨ ਜਿਹਨਾਂ ਦੀ ਗ੍ਰਿਫਤਾਰੀ ਲਈ ਹੁਕਮ ਆਏ ਹੋਏ ਹਨ। ਇਸ ਤਰ੍ਹਾਂ ਗੁਰੂ ਤੇਗ਼ ਬਹਾਦਰ ਆਗਰੇ ਵਿਚ ਗ੍ਰਿਫਤਾਰ ਕਰ ਲਏ ਗਏ ਤੇ ਤੁਰਤ ਇਸਦੀ ਸੂਚਨਾ ਦਿੱਲੀ ਦੇ ਮੁਗ਼ਲ ਦਰਬਾਰ ਵਿਚ ਪਹੁੰਚਾਈ ਗਈ। ਦਿੱਲੀ ਦਰਬਾਰ ਤੋਂ ਹਦਾਇਤ ਆਈ ਕਿ ਕਰੜੇ ਫੌਜੀ ਪਹਿਰੇ ਹੇਠ ਗੁਰੂ ਤੇਗ਼ ਬਹਾਦਰ ਨੂੰ ਦਿੱਲੀ ਪਹੁੰਚਾਇਆ ਜਾਏ। ਇਸ ਤਰ੍ਹਾਂ ਇਕ ਤਾਂ ਗੁਰੂ ਜੀ ਦੀ ਗ੍ਰਿਫਤਾਰੀ ਲਈ ਲੋਕਾਂ ਵਿਰੁਧ ਕੀਤੀ ਜਾ ਰਹੀ ਕਰੜੀ ਕਾਰਵਾਈ ਰੁਕ ਗਈ ਤੇ ਦੂਜਾ ਉਸ ਗਰੀਬ ਆਜੜੀ ਨੂੰ ਹਕੂਮਤ ਵਲੋਂ ਨਿਸਚਤ ਇਨਾਮ ਮਿਲ ਗਿਆ।

## ਹਵਾਲੇ ਤੇ ਟਿੱਪਣੀਆਂ

1. ਔਰੰਗਜ਼ੇਬ 26 ਜੂਨ 1674 ਨੂੰ ਹਸਨ ਅਬਦਾਲ ਪਹੁੰਚਿਆ ਅਤੇ ਡੇਢ ਸਾਲ ਉਥੇ ਟਿਕਿਆ ਰਿਹਾ। ਜਦੋਂ ਉਥੋਂ ਦੇ ਕੁਝ ਹਾਲਾਤ ਸੁਧਰੇ ਤਾਂ 1675 ਦੇ 23 ਦਸੰਬਰ ਨੂੰ ਹਸਨ ਅਬਦਾਲ ਤੋਂ ਚੱਲ ਕੇ ਔਰੰਗਜ਼ੇਬ 29 ਮਾਰਚ 1676 ਨੂੰ ਦਿੱਲੀ ਵਾਪਸ ਪਹੁੰਚਿਆ।

   ਪ੍ਰੋ. ਸਾਹਿਬ ਸਿੰਘ, ਗੁਰ ਇਤਿਹਾਸ
2. ਸੇਵਾ ਸਿੰਘ ਨੇ ਸ਼ਹੀਦ ਬਿਲਾਸ ਵਿਚ ਲਿਖਿਆ ਹੈ:

   ਜੇਠਾ ਮਨੀਆ ਆਦਿ ਸਿੱਖ ਰਹੇ ਦਸਮ ਗੁਰ ਪਾਸ।<br>
   ਦਿਆਲਾ ਉਦਾ ਗੈਲ ਗੁਰ, ਗਏ ਖਸ਼ਟ ਸਿੱਖ ਪਾਸ।
3. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ
4. Ganda Singh & Teja Singh, A Short History of The Sikhs
5. ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ
6. ਸੇਵਾ ਸਿੰਘ, ਸ਼ਹੀਦ ਬਿਲਾਸ
7. ਕੁਝ ਇਤਿਹਾਸਕਾਰਾਂ ਨੇ ਗ੍ਰਿਫਤਾਰ ਕਰਾਉਣ ਵਿਚ ਮਦਦ ਕਰਨ ਵਾਲਿਆਂ ਲਈ ਇਕ ਹਜ਼ਾਰ ਰੁਪਏ ਇਨਾਮ ਰੱਖਣ ਦੀ ਗੱਲ ਲਿਖੀ ਹੈ।
8. ਐਸ. ਐਸ. ਗਿਆਨੀ, ਅਮਰ ਸ਼ਹੀਦ ਸ੍ਰੀ ਗੁਰੂ ਤੇਗ਼ ਬਹਾਦਰ
9. ਆਗਰੇ ਸ਼ਹਿਰ ਦੇ ਬਾਹਰ ਜਰਨੈਲੀ ਸੜਕ ਤੇ ਇਸ ਬਾਗ਼ ਦਾ ਨਾਂ 'ਗੁਰੂ ਕਾ ਤਾਲ ਪੈ ਗਿਆ ਤੇ ਗ੍ਰਿਫਤਾਰੀ ਵਾਲੇ ਅਸਥਾਨ ਤੇ ਸ਼ਾਨਦਾਰ ਗੁਰਦੁਆਰਾ 'ਗੁਰੂ ਕਾ ਤਾਲ ਉਸਰਿਆ ਹੋਇਆ ਹੈ।

# 14. ਸ਼ਹੀਦੀ

ਆਗਰੇ ਵਿਚ ਜਦ ਗੁਰੂ ਤੇਗ਼ ਬਹਾਦਰ ਜੀ ਨੂੰ ਗ੍ਰਿਫਤਾਰ ਕੀਤਾ ਗਿਆ ਤਾਂ ਉਨ੍ਹਾਂ ਦੇ ਨਾਲ ਜਿਹੜੇ ਪੰਜ ਮੁਖੀ ਸਿੱਖ ਜੋ ਗੁਰੂ ਸਾਹਿਬ ਦੇ ਨਾਲ ਪੰਜਾਬ ਤੋਂ ਆਏ ਹੋਏ ਸਨ ਉਹਨਾਂ ਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ। ਇਹ ਸਨ ਭਾਈ ਗੁਰਦਿਤਾ, ਦੀਵਾਨ ਮਤੀ ਦਾਸ, ਭਾਈ ਦਿਆਲ ਦਾਸ, ਭਾਈ ਉਦੈ ਤੇ ਭਾਈ ਚੀਮਾਂ। ਇਹਨਾਂ ਦੇ ਅੱਗੇ ਪਿਛੇ ਤੇ ਸੱਜੇ ਖੱਬੇ ਕਰੜੇ ਪਹਿਰੇ ਲਾ ਕੇ ਆਗਰੇ ਤੋਜ਼ ਦਿੱਲੀ ਪਹੁੰਚਾਇਆ ਗਿਆ ਤੇ ਇਥੇ ਇਕ ਹਵੇਲੀ ਵਿਚ ਇਹਨਾਂ ਨੂੰ ਰਖਿਆ ਗਿਆ। ਔਰੰਗਜ਼ੇਬ ਵਲੋਂ ਆਈ ਹਦਾਇਤ ਅਨੁਸਾਰ ਪਹਿਲਾਂ ਗੁਰੂ ਤੇਗ਼ ਬਹਾਦਰ ਜੀ ਨੂੰ ਧਰਮ ਬਦਲਣ ਲਈ ਪ੍ਰੇਰਿਆ ਗਿਆ। ਮੁਗ਼ਲ ਰਾਜ ਦੇ ਮੰਤਰੀ, ਦਿੱਲੀ ਦੇ ਸਥਾਨਕ ਹਾਕਿਮ ਤੇ ਕਾਜ਼ੀ ਹਵੇਲੀ ਵਿਚ ਗੁਰੂ ਜੀ ਨੂੰ ਮਿਲਣ ਆਏ ਤੇ ਉਹਨਾਂ ਗੁਰੂ ਸਾਹਿਬ ਨੂੰ ਔਰੰਗਜ਼ੇਬ ਦਾ ਇਹ ਸੁਨੇਹਾ ਦਿਤਾ ਕਿ ਬਾਦਸ਼ਾਹ ਸਲਾਮਤ ਚਾਹੁੰਦੇ ਹਨ ਕਿ ਤੁਸੀਂ ਇਹਨਾਂ ਬ੍ਰਾਹਮਣਾਂ ਤੇ ਬੁੱਤਪੂਜ ਹਿੰਦੂਆਂ ਦਾ ਸਾਥ ਛੱਡ ਦਿਉ। ਤੁਸੀਂ ਬੁੱਤਪੂਜ ਨਹੀਂ ਫਿਰ ਇਹਨਾਂ ਬੁੱਤ-ਪੂਜਾਂ ਦਾ ਸਾਥ ਕਿਉਂ ਦੇ ਰਹੇ ਹੋ। ਤੁਹਾਡੀਆਂ ਕਈ ਗੱਲਾਂ ਇਸਲਾਮ ਨਾਲ ਮਿਲਦੀਆਂ ਹਨ। ਇਸ ਲਈ ਚੰਗਾ ਹੈ ਕਿ ਤੁਸੀਂ ਇਸਲਾਮ ਕਬੂਲ ਕਰ ਲਵੋ, ਫਿਰ ਤੁਸੀਂ ਇਸ ਸ਼ਾਹੀ ਮਜ਼ਹਬ ਦੇ ਪੀਰ ਤੇ ਆਗੂ ਬਣ ਜਾਉਗੇ। ਤੁਹਾਨੂੰ ਦੁਨੀਆ ਦਾ ਹਰ ਸੁਖ, ਧਨ ਪਦਾਰਥ ਤੇ ਸ਼ਾਹੀ ਮਾਨ ਸਨਮਾਨ ਮਿਲੇਗਾ। ਗੁਰੂ ਤੇਗ਼ ਬਹਾਦਰ ਨੇ ਸਾਫ ਉਤਰ ਦਿਤਾ ਕਿ ਅਸੀਂ ਬੁੱਤਪੂਜ ਨਹੀਂ ਇਹ ਠੀਕ ਹੈ ਪਰ ਅਸੀਂ ਬੁੱਤ ਸ਼ਿਕਨ ਵੀ ਨਹੀਂ। ਅਸੀਂ ਹਰ ਕਿਸੇ ਨੂੰ ਆਪਣੇ ਧਰਮ ਵਿਸ਼ਵਾਸ ਤੇ ਰਹੁ-ਰੀਤੀ ਅਨੁਸਾਰ ਜੀਉਣ ਦੀ ਖੁਲ੍ਹ ਦੇ ਹਾਮੀ ਹਾਂ। ਕਿਸੇ ਨੂੰ ਇਹ ਹੱਕ ਤੇ ਅਧਿਕਾਰ ਨਹੀਂ ਕਿ ਉਹ ਹਕੂਮਤ ਦੀ ਤਾਕਤ ਜਾਂ ਤਲਵਾਰ ਦੇ ਜ਼ੋਰ ਨਾਲ ਦੂਜਿਆਂ ਦਾ ਧਰਮ ਵਿਸ਼ਵਾਸ ਬਦਲਣ। ਅਸੀਂ ਇਸ ਖੁਲ੍ਹ ਤੇ ਆਜ਼ਾਦੀ ਦੇ ਹੱਕ ਵਿਚ ਹਾਂ। ਸਾਨੂੰ ਕੋਈ ਲਾਲਚ, ਮੋਹ ਮਾਇਆ ਤੇ ਸਬਜ਼ ਬਾਗ਼ ਦਿਖਾ ਕੇ ਆਪਣੇ ਧਰਮ ਨਿਸ਼ਚੇ ਤੋਂ ਡੁਲਾ ਨਹੀਂ ਸਕਦਾ। ਸਾਨੂੰ ਨਾ ਹੀ ਸ਼ਾਹੀ ਠਾਠ ਬਾਠ ਆਪਣਾ ਪੱਥ ਛੁਡਵਾ ਸਕਦੀ ਹੈ। ਇਸ ਲਈ ਬਾਦਸ਼ਾਹ ਦੀ ਪੇਸ਼ਕਸ਼ ਮੰਨਣ ਤੋਂ ਅਸਮਰਥ ਹਾਂ।

ਫਿਰ ਇਹਨਾਂ ਹਕੂਮਤ ਦੇ ਮੁਖੀਆਂ ਨੇ ਸਿੱਧੀ ਗੱਲ ਕੀਤੀ ਕਿ ਬਾਦਸ਼ਾਹ ਸਲਾਮਤ ਚਾਹੁੰਦੇ ਹਨ ਕਿ ਸਾਰੇ ਹਿੰਦੁਸਤਾਨ ਵਿਚ ਇਕੋ ਮਜ਼ਹਬ ਇਸਲਾਮ ਹੋ ਜਾਏ। ਤੁਸੀਂ ਹਕੂਮਤ ਦੀ ਇਸ ਨੀਤੀ ਦਾ ਵਿਰੋਧ ਹੀ ਨਹੀਂ ਸਗੋਂ ਲੋਕਾਂ ਨੂੰ ਉਕਸਾ ਰਹੇ ਹੋ ਕਿ ਉਹ ਆਪਣੇ ਪਹਿਲੇ ਧਰਮ ਵਿਸ਼ਵਾਸ ਤੇ ਕਾਇਮ ਰਹਿਣ ਤੇ ਹਕੂਮਤ ਦੀ ਇਸ ਨੀਤੀ ਵਿਰੁਧ ਡਟਣ ਤੇ ਇਹਦਾ ਵਿਰੋਧ ਬਗ਼ਾਵਤ ਹੈ। ਗੁਰੂ ਜੀ ਨੇ ਸਮਝਾਇਆ ਕਿ ਇਹ ਤਾਂ ਗ਼ਲਤ ਹੈ। ਸੰਸਾਰ ਵਿਚ ਕਦੇ ਵੀ ਇਕ ਧਰਮ ਨਹੀਂ ਰਿਹਾ। ਜਿਵੇਂ

ਕੁਦਰਤ ਨੇ ਰੰਗ-ਬਰੰਗੇ ਤੇ ਵੱਖੋ ਵੱਖਰੇ ਫੁੱਲ ਪੈਦਾ ਕੀਤੇ ਹਨ ਇਸੇ ਤਰ੍ਹਾਂ ਸੰਸਾਰ ਦੇ ਲੋਕਾਂ ਵਿਚ ਕਈ ਧਰਮ ਵਿਸ਼ਵਾਸ ਹਨ। ਸਭ ਨੂੰ ਜੀਊਣ ਤੇ ਆਪਣੇ ਆਪਣੇ ਸਿਧਾਂਤਾਂ ਅਨੁਸਾਰ ਰਹਿਣ ਦਾ ਇਨਸਾਨੀ ਅਧਿਕਾਰ ਹੈ। ਇਸੇ ਤਰ੍ਹਾਂ ਦੂਜੇ ਧਰਮ ਵਿਸ਼ਵਾਸ ਵਾਲਿਆਂ ਨੂੰ ਵੀ ਇਹ ਹੱਕ ਹਾਸਲ ਹੈ। ਮੁਗ਼ਲ ਹਕੂਮਤ ਇਹ ਹੱਕ ਗ਼ਲਤ ਤੌਰ ਤੇ ਖੋਹਣਾ ਚਾਹੁੰਦੀ ਹੈ, ਜਿਸਨੂੰ ਅਸੀਂ ਬਰਦਾਸ਼ਤ ਨਹੀਂ ਕਰ ਸਕੇ। ਅਸੀਂ ਇਸ ਬੇਇਨਸਾਫੀ, ਜ਼ੁਲਮ ਤੇ ਧੱਕੇ ਵਿਰੁਧ ਰੋਸ ਪ੍ਰਗਟ ਕਰਨ ਲਈ ਆਏ ਹਾਂ।

ਫਿਰ ਉਹਨਾਂ ਪੇਸ਼ਕਸ਼ ਕੀਤੀ ਕਿ ਤੁਸੀਂ ਇਹਨਾਂ ਹਿੰਦੂਆਂ ਤੇ ਖਾਸ ਕਰਕੇ ਬ੍ਰਾਹਮਣਾਂ ਦੀ ਅਗਵਾਈ ਕਰਨੀ ਛੱਡ ਦੇਵੋ। ਗੁਰੂ ਜੀ ਨੇ ਫਿਰ ਆਖਿਆ ਇਹ ਇਨਸਾਨੀ ਗੁਣ ਨਹੀਂ ਹੁੰਦਾ ਕਿ ਜਿਸ ਦੀ ਬਾਂਹ ਫੜ ਲਈਏ ਤੇ ਫਿਰ ਸੰਕਟ ਆ ਪੈਣ ਤੇ ਉਹਦੀ ਬਾਂਹ ਛਡ ਦੇਈਏ। ਅਸੀਂ ਜੋ ਬਚਨ ਦਿਤਾ ਹੈ ਉਸ ਤੋਂ ਹੁਣ ਪਿਛੇ ਨਹੀਂ ਹੱਟ ਸਕਦੇ। ਤੁਸੀਂ ਸਾਰੇ ਜੋ ਸਿਆਣੇ ਇਨਸਾਨ ਹੋ ਤਾਂ ਬਾਦਸ਼ਾਹ ਨੂੰ ਆਖੋ ਤੇ ਸਲਾਹ ਦੇਵੋ ਕਿ ਲੋਕਾਂ ਤੇ ਜ਼ਬਰ ਜ਼ੁਲਮ ਬੰਦ ਕਰਾਏ। ਨਿਰਦੋਸ਼ ਲੋਕਾਂ ਤੇ ਜਦ ਜ਼ੁਲਮ ਹੁੰਦਾ ਹੈ ਤਾਂ ਉਹਨਾਂ ਦੇ ਮੂੰਹੋਂ ਬਦਾਅਸੀਸਾਂ ਨਿਕਲਦੀਆਂ ਨੇ ਤੇ ਬਦਅਸੀਸਾਂ ਵੱਡੇ ਵੱਡੇ ਤਾਜਾਂ ਵਾਲਿਆਂ ਨੂੰ ਵੀ ਭਸਮ ਕਰ ਦੇਂਦੀਆਂ ਨੇ। ਇਤਿਹਾਸਕ ਲਿਖਤਾਂ ਅਨੁਸਾਰ ਬਾਦਸ਼ਾਹ ਦੇ ਭੇਜੇ ਬੰਦਿਆਂ ਤੇ ਗੁਰੂ ਸਾਹਿਬ ਵਿਚਕਾਰ ਇਹ ਗੱਲਬਾਤ ਕਦੇ ਫਾਰਸੀ ਵਿਚ ਤੇ ਕਦੇ ਉਰਦੂ ਹਿੰਦੀ ਰਲੀ ਹਿੰਦੁਸਤਾਨੀ ਵਿਚ ਹੁੰਦੀਆਂ ਰਹੀਆਂ '। ਗੱਲਬਾਤ ਤੇ ਦਲੀਲਾਂ ਨਾਲ ਜਦ ਗੁਰੂ ਜੀ ਨੂੰ ਨਾ ਜਿੱਤ ਸਕੇ ਤਾਂ ਉਹਨਾਂ ਬਾਦਸ਼ਾਹ ਨੂੰ ਸੂਚਿਤ ਕੀਤਾ ਕਿ ਗੁਰੂ ਤੇਗ਼ ਬਹਾਦਰ ਇਸ ਤਰ੍ਹਾਂ ਧਰਮ ਬਦਲਣ ਤੇ ਹਕੂਮਤ ਦੀ ਨੀਤੀ ਅੱਗੇ ਝੁਕਣ ਲਈ ਤਿਆਰ ਨਹੀਂ।

ਫਿਰ ਔਰੰਗਜ਼ੇਬ ਵਲੋਂ ਸਖਤੀ ਕਰਨ ਦੇ ਤਰੀਕੇ ਅਪਨਾਏ ਜਾਣ ਲੱਗੇ। ਗੁਰੂ ਤੇਗ਼ ਬਹਾਦਰ ਜੀ ਨੂੰ ਹਵੇਲੀ ਤੋਂ ਬਦਲ ਕੇ ਲਾਲ ਕਿਲੇ ਦੇ ਸਾਹਮਣੇ ਚਾਂਦਨੀ ਚੌਂਕ ਵਿਚ ਕੋਤਵਾਲੀ ਵਿਚ ਲੈ ਆਂਦਾ ਗਿਆ ਤੇ ਇਥੇ ਉਹਨਾਂ ਨੂੰ ਅਕਹਿ ਤੇ ਅਸਹਿ ਕਸ਼ਟ ਦੇਣ ਦਾ ਯਤਨ ਹੋਣ ਲੱਗਾ। ਅਨੇਕ ਪ੍ਰਕਾਰ ਦੇ ਡਰਾਵੇ ਤੇ ਲਾਲਚ ਦਿਤੇ ਗਏ। ਹਾਕਮਾਂ ਨੂੰ ਆਸ ਸੀ ਕਿ ਲਾਲਚ, ਸਖਤੀਆਂ ਤੇ ਡਰਾਵਿਆਂ ਦੇ ਰਲਵੇਂ ਅਸਰ ਹੇਠ ਗੁਰੂ ਜੀ ਜ਼ਰੂਰ ਹੀ ਇਸਲਾਮ ਕਬੂਲ ਕਰ ਲੈਣਗੇ। ਇਸ ਲਈ ਉਹ ਕਾਹਲੀ ਕਰਨ ਦੇ ਹੱਕ ਵਿਚ ਨਹੀਂ ਸਨ। ਨਾਲੇ ਬਾਦਸ਼ਾਹ ਦੂਰ ਪਠਾਣੀ ਇਲਾਕੇ ਵੱਲ ਗਿਆ ਹੋਇਆ ਸੀ। ਉਸ ਨੂੰ ਸੂਚਨਾ ਭੇਜ ਕੇ ਸਮੇਂ ਸਮੇਂ ਹੁਕਮ ਲੈਣ ਦੀ ਲੋੜ ਹੁੰਦੀ ਸੀ। ਕਾਫੀ ਚਿਰ ਗੁਰੂ ਜੀ ਨਾਲ ਅਤਿ ਦੀ ਸਖਤੀ ਹੁੰਦੀ ਰਹੀ। ਪਰ ਸੁਖ ਦੁਖ ਦੋਹਾਂ ਨੂੰ ਬਰਾਬਰ ਜਾਣਨ ਵਾਲੇ, ਖੁਸ਼ੀ ਤੇ ਸੋਗ ਤੋਂ ਅਤੀਤ ਰਹਿਣ ਵਾਲੇ, ਇਸ ਤਨ ਨੂੰ ਮਿਥਿਆ ਤੇ ਨਾਸ਼ਵਾਨ ਸਮਝਣ ਵਾਲੇ ਤੇ ਹਰਦਮ ਪਰਮਾਤਮਾ ਨਾਲ ਨਿਰੰਤਰ ਜੁੜੇ ਰਹਿਣ ਵਾਲੀ ਇਹ ਮਹਾਨ ਆਤਮਾ ਇਤਨੇ ਸਰੀਰਕ ਕਸ਼ਟਾਂ ਦੀ ਕੀ ਪ੍ਰਵਾਹ ਕਰ ਸਕਦੀ ਸੀ? ਆਪ ਪਹਾੜ ਵਾਂਗ ਅਡੋਲ ਰਹੇ।

ਗੁਰੂ ਤੇਗ਼ ਬਹਾਦਰ ਨੂੰ ਹਾਕਮਾਂ ਵਲੋਂ ਨਵੀਂ ਪੇਸ਼ਕਸ਼ ਆਈ ਕਿ ਜੇ ਤੁਸੀਂ ਰੂਹਾਨੀ ਰਹਿਬਰ ਹੋ ਤਾਂ ਕਰਾਮਾਤ ਦਿਖਾਓ। ਤੁਹਾਡੀ ਕਰਾਮਾਤੀ ਸ਼ਕਤੀ ਵੇਖ ਕੇ ਤੁਹਾਡੇ ਵਲ ਹਕੂਮਤ ਦੀ ਨੀਤੀ ਤੇ ਸ਼ਾਇਦ ਨਜ਼ਰਸਾਨੀ ਹੋ ਸਕੇ। ਗੁਰੂ ਤੇਗ਼ ਬਹਾਦਰ ਜੀ ਨੇ ਇਸ ਹਾਕਮ ਵਰਗ ਦੇ ਕਹਿਣ ਤੇ ਕਿਸੇ ਕਰਾਮਾਤੀ ਸ਼ਕਤੀ ਦਾ ਪ੍ਰਗਟਾਵਾ

ਕਰਨ ਤੋਂ ਇਨਕਾਰ ਕਰ ਦਿਤਾ ਤੇ ਆਖਿਆ ਕਿ ਅਸੀਂ ਕੁਦਰਤ ਦੇ ਕਾਨੂੰਨ ਨੂੰ ਮੰਨਣ ਵਾਲੇ ਹਾਂ। ਇਹ ਕਾਦਰ ਦੀ ਕੁਦਰਤ ਵਿਚ ਦਖਲ ਦੇਣ ਵਾਲੇ ਅਸੀਂ ਕੌਣ ਹੁੰਦੇ ਹਾਂ। ਸਰਬ ਸ਼ਕਤੀਮਾਨ ਤਾਂ ਉਹ ਪਰਮਾਤਮਾ ਹੈ। ਅਸੀਂ ਉਹਦੇ ਅੱਗੇ ਸਰਬਤ ਦੇ ਭਲੇ ਦੀ ਅਰਦਾਸ ਤਾਂ ਕਰ ਸਕਦੇ ਹਾਂ ਹੋਰ ਕੁਝ ਨਹੀਂ ਕਹਿ ਤੇ ਕਰ ਸਕਦੇ। ਇਸ ਤਰ੍ਹਾਂ ਜਦ ਗੁਰੂ ਜੀ ਨੇ ਹਾਕਮਾਂ ਦੀਆਂ ਦੋਵੇਂ ਪੇਸ਼ਕਸ਼ਾਂ ਠੁਕਰਾ ਦਿਤੀਆਂ ਤਾਂ ਸ਼ਕਤੀ ਦਾ ਨਵਾਂ ਦੌਰ ਸ਼ੁਰੂ ਹੋਣ ਲੱਗਾ।

ਸਾਰੀ ਸਥਿਤੀ ਤੇ ਹਾਲਾਤ ਨੂੰ ਸਮਝਣ ਵਾਲੇ ਗੁਰੂ ਤੇਗ਼ ਬਹਾਦਰ ਜੀ ਨੇ ਅਨੁਭਵ ਕਰ ਲਿਆ ਕਿ ਹੁਣ ਅੰਤਮ ਸਮਾਂ ਨੇੜੇ ਆ ਗਿਆ ਹੈ ਤੇ ਬਲੀਦਾਨ ਦੇਣਾ ਹੀ ਪੈਣਾ ਹੈ। ਇਸ ਲਈ ਗੁਰੂ ਜੀ ਨੇ ਭਾਈ ਗੁਰਦਿਤਾ ਜੀ ਦੇ ਹੱਥ ਪੰਜ ਪੈਸੇ ਤੇ ਨਾਰੀਅਲ ਦਿਤੇ ਅਤੇ ਹੁਕਮ ਦਿਤਾ ਕਿ ਸਾਡੀ ਸ਼ਹੀਦੀ ਤੋਂ ਪਹਿਲਾਂ ਅਨੰਦਪੁਰ ਜਾ ਕੇ ਗੋਬਿੰਦ ਰਾਏ ਜੀ ਨੂੰ ਗੁਰਇਆਈ ਤਿਲਕ ਦੇ ਆਓ [2]।

ਹਾਕਮ ਵਰਗ ਨੇ ਕੋਤਵਾਲੀ ਦੇ ਨਾਲ ਲੱਗਦੀ ਮਸਜਿਦ ਦੇ ਕਾਜ਼ੀਆਂ ਤੋਂ ਇਸ ਵਿਸ਼ੇ 'ਤੇ ਸਲਾਹ ਮਸ਼ਵਰਾ ਕਰਕੇ ਨਵੀਂ ਨੀਤੀ ਇਹ ਬਣਾਈ ਕਿ ਗੁਰੂ ਤੇਗ਼ ਬਹਾਦਰ ਜੀ ਨਾਲ ਜਿਹੜੇ ਸਿੱਖ ਕੈਦ ਹਨ ਇਹਨਾਂ ਨੂੰ ਇਕ ਇਕ ਕਰਕੇ ਵੱਖ ਵੱਖਰੇ ਢੰਗ ਨਾਲ ਕਤਲ ਕੀਤਾ ਜਾਏ। ਸ਼ਾਇਦ ਆਪਣੇ ਇਹਨਾਂ ਨਿਕਟਵਰਤੀ ਸਿੱਖਾਂ ਦੀ ਤੜਫ ਤੜਫ ਕੇ ਮੌਤ ਹੁੰਦੀ ਵੇਖ ਕੇ ਗੁਰੂ ਤੇਗ਼ ਬਹਾਦਰ ਡੋਲ ਜਾਣ ਤੇ ਈਨ ਮੰਨਣ ਲਈ ਤਿਆਰ ਹੋ ਜਾਣ। ਦੂਜਾ ਇਹ ਸੋਚਿਆ ਗਿਆ ਕਿ ਜਦੋਂ ਚਾਂਦਨੀ ਚੌਂਕ ਦੇ ਖੁਲ੍ਹੇ ਮੈਦਾਨ ਵਿਚ ਲੋਕ ਇਹਨਾਂ ਨੂੰ ਕਤਲ ਹੁੰਦੇ ਦੇਖਣਗੇ ਤਾਂ ਜਨ ਸਾਧਾਰਨ ਭੈਭੀਤ ਹੋ ਜਾਏਗਾ। ਸਿੱਖ ਲੋਕ ਲਹਿਰ ਨੂੰ ਠੱਲ ਪੈ ਜਾਏਗੀ ਤੇ ਅੱਗੋਂ ਲੋਕ ਇਹਨਾਂ ਮਗਰ ਲੱਗਣ ਤੋਂ ਝਿਜਕਣ ਲੱਗ ਪੈਣਗੇ। ਇਹ ਫੈਸਲਾ ਕਰਕੇ ਅਗਲੇ ਦਿਨ ਹੀ ਇਸ ਤਰ੍ਹਾਂ ਸ਼ਹੀਦੀਆਂ ਦਾ ਸਿਲਸਿਲਾ ਸ਼ੁਰੂ ਹੋ ਗਿਆ। ਸਭ ਤੋਂ ਪਹਿਲਾਂ ਗੁਰੂ ਜੀ ਦੇ ਦੀਵਾਨ ਭਾਈ ਮਤੀ ਦਾਸ ਨੂੰ ਕੋਤਵਾਲੀ ਦੇ ਬਿਲਕੁਲ ਸਾਹਮਣੇ ਮੈਦਾਨ ਵਿਚ (ਵਰਤਮਾਨ ਫੁਹਾਰੇ ਵਾਲੀ ਥਾਂ) ਲਿਆਂਦਾ ਗਿਆ। ਮੌਲਵੀਆਂ ਦੇ ਫਤਵੇ ਅਨੁਸਾਰ ਮੌਤ ਦੀ ਸਜ਼ਾ ਲਈ ਜੋ ਢੰਗ ਤਰੀਕਾ ਕਢਿਆ ਗਿਆ ਉਸ ਵਿਚ ਭਾਈ ਮਤੀ ਦਾਸ ਨੂੰ ਖੜਾ ਕਰਕੇ ਲੱਕੜਾਂ ਦੀਆਂ ਗੇਲੀਆਂ ਵਿਚ ਜਕੜਿਆ ਗਿਆ ਤੇ ਫਿਰ ਲਕੜੀ ਚੀਰਨ ਵਾਲਾ ਵੱਡਾ ਆਰਾ ਲਿਆ ਕੇ ਆਰੇ ਨਾਲ ਸਰੀਰ ਦੋਫਾੜ ਕਰਨ ਲੱਗੇ। ਭਾਈ ਮਤੀ ਦਾਸ ਤੋਂ ਅਖੀਰ ਦੋ ਗੱਲਾਂ ਪੁੱਛੀਆਂ। ਇਕ ਇਹ ਕਿ ਜੇ ਹੁਣ ਵੀ ਉਹ ਆਪਣਾ ਧਰਮ-ਵਿਸ਼ਵਾਸ ਛੱਡ ਕੇ ਇਸਲਾਮ ਧਰਮ ਵਿਸ਼ਵਾਸ ਅਪਨਾ ਲੈਣ ਤਾਂ ਅਜੇ ਵੀ ਜਾਨ ਬਚ ਸਕਦੀ ਹੈ। ਉਹ ਨਾ ਮੰਨੇ। ਫਿਰ ਪੁੱਛਿਆ ਗਿਆ ਕਿ ਉਹਨਾਂ ਦੀ ਅੰਤਮ ਇੱਛਾ ਕੀ ਹੈ। ਭਾਈ ਮਤੀ ਦਾਸ ਨੇ ਕਿਹਾ ਕਿ ਮੈਨੂੰ ਅਜਿਹੇ ਥਾਂ ਖੜਾ ਕਰਕੇ ਕਤਲ ਕਰੋ ਜਿਥੋਂ ਖੜੇ ਅੰਤਮ ਸਮੇਂ ਵੀ ਮੈਨੂੰ ਗੁਰੂ ਤੇਗ਼ ਬਹਾਦਰ ਜੀ ਦੇ ਦਰਸ਼ਨ ਦੀਦਾਰ ਹੁੰਦੇ ਰਹਿਣ। ਜਦੋਂ ਗੁਰੂ ਤੇਗ਼ ਬਹਾਦਰ ਦੇ ਕੈਦ ਵਾਲੇ ਕਮਰੇ ਵੱਲ ਮੂੰਹ ਕਰਕੇ ਭਾਈ ਮਤੀ ਦਾਸ ਦੇ ਸੀਸ ਤੇ ਆਰਾ ਰਖਿਆ ਗਿਆ ਤਾਂ ਭਾਈ ਮਤੀ ਦਾਸ ਨੇ ਜਪੁਜੀ ਸਾਹਿਬ ਦਾ ਪਾਠ ਸ਼ੁਰੂ ਕਰ ਦਿਤਾ। ਜਲਾਦਾਂ ਨੇ ਸੀਸ ਤੇ ਆਰਾ ਚਲਾਣਾ ਸ਼ੁਰੂ ਕਰ ਦਿਤਾ। ਖ਼ੂਨ ਦੀਆਂ ਧਾਰਾਂ ਵਹਿ ਤੁਰੀਆਂ ਅਤੇ ਜਦੋਂ ਤੱਕ ਬੇਹੋਸ਼ ਨਹੀਂ ਹੋਏ ਅਡੋਲ ਤੇ ਅਹਿਲ ਖੜੇ ਰਹੇ ਤੇ ਸੀਸ ਦੇ ਦੋਫਾੜ ਹੋ ਕੇ ਆਰੇ ਦੇ ਬਾਕੀ ਸਰੀਰ ਤਕ ਪਹੁੰਚਣ ਤੋਂ ਪਹਿਲਾਂ

ਹੀ ਭਾਈ ਮਤੀ ਦਾਸ ਜੀ ਸ਼ਹੀਦ ਹੋ ਗਏ। ਭੌਰ ਉਡਾਰੀ ਮਾਰ ਗਿਆ। ਦੇਖਣ ਵਾਲਿਆਂ ਦੇ ਰੌਂਗਟੇ ਖੜੇ ਹੋ ਗਏ। ਇਸ ਤਰ੍ਹਾਂ ਇਨਸਾਨ ਨੂੰ ਤਸੀਹੇ ਝਲਦਿਆਂ ਤੇ ਦ੍ਰਿੜ ਰਹਿੰਦੀਆਂ ਦਿੱਲੀ ਵਾਸੀਆਂ ਨੇ ਪਹਿਲੇ ਕਦੇ ਨਹੀਂ ਸੀ ਦੇਖਿਆ। ਸਰਕਾਰ ਨੇ ਲੋਕਾਂ ਸਾਹਮਣੇ ਇਹ ਕਾਰਾ ਇਸ ਲਈ ਕੀਤਾ ਕਿ ਉਹ ਭੈਭੀਤ ਹੋ ਜਾਣ, ਗੁਰੂ ਸਾਹਿਬ ਦੇ ਹਮਦਰਦ ਵੀ ਨਾ ਰਹਿਣ, ਪਰ ਇਸਦਾ ਉਲਟਾ ਅਸਰ ਹੋਇਆ। ਇਸ ਤਰ੍ਹਾਂ ਦੇ ਜ਼ੁਲਮ ਨਾਲ ਲੋਕ ਭੈਭੀਤ ਨਹੀਂ ਹੁੰਦੇ ਸਗੋਂ ਜ਼ੁਲਮ ਵਿਰੁਧ ਜਜ਼ਬਾ ਉਭਰਦਾ ਹੈ। ਧੂੰਆਂ ਧੁਖਦਾ ਹੈ ਜੋ ਕਿਸੇ ਵੇਲੇ ਜੁਆਲਾ ਬਣ ਕੇ ਜ਼ੁਲਮ ਨੂੰ ਸਾੜ ਫੂਕ ਦਿੰਦਾ ਹੈ। ਇਸੇ ਲਈ ਸਿਆਣੇ ਕਹਿੰਦੇ ਹਨ ਕਿ ਸ਼ਹੀਦੀਆਂ ਰੰਗ ਲਿਆਉਂਦੀਆਂ ਹਨ।

ਫਿਰ ਭਾਈ ਦਿਆਲ ਦਾਸ ਨੂੰ ਕੋਤਵਾਲੀ ਦੀ ਕੈਦ ਵਿਚੋਂ ਕਢਿਆ। ਇਹ ਵੀ ਗੁਰੂ ਜੀ ਦੇ ਅਤਿ ਨਿਕਟਵਰਤੀ ਪੰਜ ਸਿੱਖਾਂ ਵਿਚੋਂ ਇਕ ਸਨ । ਗੁਰੂ ਗੋਬਿੰਦ ਸਿੰਘ ਜੀ ਦੇ ਪਟਨੇ ਵਿਚ ਜਨਮ ਸਮੇਂ ਗੁਰੂ ਤੇਗ਼ ਬਹਾਦਰ ਜੀ ਦੇ ਪਰਿਵਾਰ ਦੀ ਸੇਵਾ ਸੰਭਾਲ ਲਈ ਗੁਰੂ ਜੀ ਇਨ੍ਹਾਂ ਨੂੰ ਪਟਨੇ ਛੱਡ ਗਏ ਸਨ ਤੇ ਪੰਜ ਸਾਲ ਇਹ ਪਰਿਵਾਰ ਦੀ ਸੇਵਾ ਵਿਚ ਹਾਜ਼ਰ ਰਹੇ। ਹਾਕਮਾਂ ਨੇ ਭਾਈ ਦਿਆਲ ਦਾਸ ਨੂੰ ਕਿਹਾ, "ਦੇਖੀ ਆ ਹਾਲਤ ਆਪਣੇ ਨਾਲ ਦੇ ਦੀ।" ਭਾਈ ਦਿਆਲ ਦਾਸ ਜੀ ਨੇ ਝਟ ਉਤਰ ਦਿੱਤਾ ਦੇਖ ਲਈ ਏ। ਜ਼ੁਲਮ ਤੇ ਪਾਪ ਦੀ ਬੇੜੀ ਭਰੀ ਜਾ ਰਹੀ ਏ। ਛੇਤੀ ਹੀ ਡੁੱਬ ਜਾਏਗੀ। ਹਾਕਮਾਂ ਨੇ ਭਾਈ ਮਤੀ ਦਾਸ ਤੋਂ ਵੱਖਰੀ ਕਿਸਮ ਦਾ ਤਰੀਕਾ ਤਸੀਹੇ ਦੇਣ ਦਾ ਭਾਈ ਦਿਆਲ ਦਾਸ ਜੀ ਤੇ ਅਜਮਾਉਣਾ ਸ਼ੁਰੂ ਕੀਤਾ। ਇਕ ਵੱਡੀ ਸਾਰੀ ਦੇਗ ਵਿਚ ਪਾਣੀ ਪਾ ਕੇ ਹੇਠਾਂ ਚੁੱਲੇ ਵਿਚ ਅੱਗ ਬਾਲ ਦਿਤੀ ਤੇ ਭਾਈ ਦਿਆਲ ਦਾਸ ਜੀ ਨੂੰ ਉਸ ਦੇਗ ਵਿਚ ਬਿਠਾ ਦਿਤਾ। ਇਉਂ ਉਬਲਦੇ ਪਾਣੀ ਦੀ ਦੇਗ ਵਿਚ ਪਹਿਲਾਂ ਸਰੀਰ ਸਾੜ ਨਾਲ ਛਾਲੇ ਛਾਲੇ ਹੋ ਗਿਆ ਤੇ ਫਿਰ ਹੌਲੀ ਹੌਲੀ ਭੌਰ ਉਡਾਰੀ ਮਾਰਨ ਲੱਗਾ। ਚੀਕਣ ਤੇ ਤੜਫਣ ਦੀ ਥਾਂ ਭਾਈ ਦਿਆਲ ਦਾਸ ਪਾਠ ਕਰਦੇ ਰਹੇ ਅਤੇ ਅੰਤਰ ਧਿਆਨ ਹੋ ਕੇ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਸਾਕੇ ਵੱਲ ਆਪਣੀ ਯਾਦ ਟਿਕਾਈ ਰੱਖੀ। ਕਿਉਂਕਿ ਗੁਰੂ ਅਰਜਨ ਦੇਵ ਜੀ ਨੂੰ ਵੀ ਇਸੇ ਤਰ੍ਹਾਂ ਜਹਾਂਗੀਰ ਬਾਦਸ਼ਾਹ ਦੇ ਹੁਕਮ ਨਾਲ ਅੱਗ ਤੇ ਪਾਣੀ ਦੀ ਉਬਲਦੀ ਦੇਗ ਵਿਚ ਬਿਠਾਇਆ ਗਿਆ ਸੀ। ਇਸ ਤਰ੍ਹਾਂ ਭਾਈ ਦਿਆਲ ਦਾਸ ਵੀ ਸ਼ਹੀਦ ਹੋ ਗਏ ਪਰ ਉਹਨਾਂ ਈਨ ਨਾ ਮੰਨੀ ਤੇ ਆਪਣਾ ਧਰਮ ਵਿਸ਼ਵਾਸ ਛੱਡਣ ਤੋਂ ਇਨਕਾਰ ਕੀਤਾ।

ਫਿਰ ਤੀਜੇ ਸਿੱਖ ਭਾਈ ਸਤੀ ਦਾਸ ਨੂੰ ਕੈਦਖਾਨੇ ਵਿਚੋਂ ਕੱਢਿਆ। ਉਹਨੂੰ ਵੀ ਪੇਸ਼ਕਸ਼ ਕੀਤੀ । ਕਿ ਉਹ ਆਪਣਾ ਧਰਮ ਵਿਸ਼ਵਾਸ ਅਥਵਾ ਸਿੱਖੀ ਤਿਆਗ ਦੇਵੇ ਅਤੇ ਕਲਮਾ ਪੜ੍ਹ ਕੇ ਇਸਲਾਮ ਕਬੂਲ ਕਰ ਲਏ ਤਾਂ ਉਹਨੂੰ ਰਿਹਾਅ ਕਰ ਦਿਤਾ ਜਾਏਗਾ। ਉਹ ਗੁਰੂ ਤੇਗ਼ ਬਹਾਦਰ ਦਾ ਸਾਥ ਛਡ ਦੇਵੇ ਤਾਂ ਰਾਜ ਦਰਬਾਰ ਵਲੋਂ ਉਹਨੂੰ ਮਾਣ ਸਤਿਕਾਰ ਤੇ ਰਾਜ ਪ੍ਰਬੰਧ ਵਿਚ ਕੋਈ ਅਹੁਦਾ ਵੀ ਮਿਲ ਸਕਦਾ ਹੈ। ਭਾਈ ਸਤੀ ਦਾਸ ਨੇ ਹਕੂਮਤ ਦੀ ਕੋਈ ਗੱਲ ਨਾ ਮੰਨੀ ਸਿਰਫ ਇਤਨਾ ਕਿਹਾ ਕਿ ਮੈਂ ਗੁਰੂ ਦਾ ਲੜ ਕਿਸੇ ਕੀਮਤ ਤੇ ਛੱਡਣ ਨੂੰ ਤਿਆਰ ਨਹੀਂ। ਇਹ ਜਨਮ ਤਾਂ ਕੀ ਜੇ ਸੱਤ ਜਨਮ ਵੀ ਗੁਰੂ ਦੇ ਇਕ ਦੀਦਾਰ ਤੋਂ ਵਾਰਨੇ ਪੈਣ ਤਾਂ ਉਸ ਲਈ ਵੀ ਤਿਆਰ ਹਾਂ। ਹਾਕਮਾਂ ਨੇ ਸਥਾਨਕ ਕਾਜ਼ੀਆਂ ਦੀ ਮੁੜ ਸਲਾਹ ਲਈ ਕਿ ਇਸ ਨੂੰ ਕਤਲ ਕਰਨ ਲਈ ਹੋਰ ਕਿਹੜਾ ਵੱਖਰਾ ਢੰਗ ਅਪਨਾਇਆ ਜਾਏ। ਇਸਲਾਮ ਅਨੁਸਾਰ ਮਨੁੱਖ ਦਾ

ਅੱਗ ਵਿਚ ਸੜਨਾ ਬਹੁਤ ਵੱਡੀ ਸਜ਼ਾ ਹੈ, ਇਸ ਲਈ ਜਿੰਦਾ ਸਾੜਨ ਦਾ ਫੈਸਲਾ ਦਿਤਾ ਗਿਆ। ਰੂੰ ਦੇ ਗੋਹੜੇ ਮੰਗਵਾ ਕੇ ਉਹ ਸਾਰੇ ਸਰੀਰ ਤੇ ਲਪੇਟ ਕੇ ਉਤੋਂ ਰਸੀਆਂ ਨਾਲ ਬੰਨ ਦਿਤਾ ਗਿਆ ਤੇ ਫਿਰ ਤੇਲ ਪਾ ਕੇ ਅੱਗ ਲਾ ਦਿਤੀ ਗਈ। ਇਸ ਤਰ੍ਹਾਂ ਚਾਂਦਨੀ ਚੌਂਕ ਵਿਚ ਹੀ ਥੋੜ੍ਹੀ ਥੋੜ੍ਹੀ ਵਿਥ ਤੇ ਤਿੰਨਾਂ ਨੂੰ ਸ਼ਹੀਦ ਕੀਤਾ ਗਿਆ। ਇਹ ਤਿੰਨੇ ਸ਼ਹੀਦੀਆਂ ਗੁਰੂ ਜੀ ਨੂੰ ਭੈਭੀਤ ਕਰਨ ਲਈ ਸਨ। ਇਸ ਲਈ ਕਿ ਉਹ ਹਕੂਮਤ ਦਾ ਆਖਾ ਮੰਨ ਜਾਣ। ਇਹ ਪਿਛੋਕੜ ਵਿਚ ਹਾਕਮਾਂ ਦੀ ਨੀਤੀ ਹੋ ਸਕਦੀ ਹੈ ਕਿ ਗੈਰ ਮੁਸਲਮਾਨਾਂ ਨੂੰ ਡਰਾਇਆ ਜਾਏ ਤਾਂ ਕਿ ਜੋ ਹਾਕਮਾਂ ਆਖੇ ਆਪਣਾ ਧਰਮ ਬਦਲਣ ਲਈ ਉਹਨਾਂ ਦਾ ਆਖਾ ਨਹੀਂ ਮੰਨਣਗੇ ਉਹਨਾਂ ਸਭ ਨੂੰ ਇਹੋ ਜਿਹੀ ਸਜ਼ਾ ਮਿਲ ਸਕਦੀ ਹੈ।

ਇਹਨਾਂ ਤਿੰਨਾਂ ਦੀਆਂ ਸ਼ਹੀਦੀਆਂ ਪਿਛੋਂ ਕੋਤਵਾਲੀ ਦੇ ਕੈਦਖਾਨੇ ਵਿਚ ਭਾਈ ਉਦੈ ਤੇ ਭਾਈ ਚੀਮਾਂ ਨੇ ਗੁਰੂ ਤੇਗ਼ ਬਹਾਦਰ ਨੂੰ ਬੇਨਤੀ ਕੀਤੀ ਕਿ ਅਸੀਂ ਇਸ ਤਰ੍ਹਾਂ ਨਹੀਂ ਮਰਨਾ ਚਾਹੁੰਦੇ। ਸਾਨੂੰ ਆਗਿਆ ਦੇਵੋ ਕਿ ਅਸੀਂ ਜੇਲ੍ਹ ਵਿਚੋਂ ਨਿਕਲ ਜਾਈਏ ਅਤੇ ਬਾਹਰ ਜਾ ਕੇ ਸੰਗਤਾਂ ਨੂੰ ਇਸ ਜਾਬਰ ਹਕੂਮਤ ਵਿਰੁਧ ਡੱਟਣ ਲਈ ਪ੍ਰੇਰੀਏ [5]।ਗੁਰੂ ਜੀ ਜਾਣਦੇ ਸਨ ਕਿ ਇਹ ਮੌਤ ਤੋਂ ਨਹੀਂ ਡਰਦੇ, ਇਨਾਂ ਵਿਚ ਬੀਰਰਸ ਜਾਗਿਆ ਹੈ ਅਤੇ ਇਹ ਸੰਤ ਸਿਪਾਹੀਆਂ ਵਾਂਗ ਅਧਰਮ ਤੇ ਜ਼ਬਰ ਦਾ ਟਾਕਰਾ ਕਰਨਾ ਚਾਹੁੰਦੇ ਹਨ। ਗੁਰੂ ਜੀ ਨੇ ਉਹਨਾਂ ਦੋਨਾਂ ਨੂੰ ਜਾਣ ਦੀ ਆਗਿਆ ਦੇ ਦਿਤੀ।ਉਹ ਦੋਵੇਂ ਸੂਰਬੀਰ ਜੇਲ੍ਹ ਤੋੜ ਕੇ ਨਿਕਲ ਗਏ। ਇਸ ਪਿਛੋਂ ਗੁਰੂ ਜੀ ਨੂੰ ਲੋਹੇ ਦੇ ਇਕ ਪਿੰਜਰੇ ਵਿਚ ਡੱਕ ਦਿਤਾ ਗਿਆ [6]। ਨਾਲ ਹੀ ਬਾਦਸ਼ਾਹ ਦੇ ਹੁਕਮ ਅਨੁਸਾਰ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕਰਨ ਦੀ ਕਾਰਵਾਈ ਸ਼ੁਰੂ ਕਰ ਦਿਤੀ।

ਔਰੰਗਜ਼ੇਬ ਦੇ ਮੰਤਰੀ, ਸਥਾਨਕ ਹਾਕਮ ਅਤੇ ਕਾਜ਼ੀ ਗੁਰੂ ਜੀ ਪਾਸ ਆਏ ਤੇ ਕਹਿਣ ਲੱਗੇ ਕਿ ਕਿਉਂ ਆਪਣੀ ਕੀਮਤੀ ਜਾਨ ਗਵਾ ਰਹੇ ਹੋ। ਬਾਦਸ਼ਾਹ ਸਲਾਮਤ ਚਾਹੁੰਦੇ ਹਨ ਕਿ ਤੁਸੀਂ ਤਿੰਨ ਗੱਲਾਂ ਵਿਚੋਂ ਇਕ ਗੱਲ ਮੰਨ ਜਾਓ। ਬਾਦਸ਼ਾਹ ਦਾ ਹੁਕਮ ਹੈ (1) ਕਲਮਾ ਪੜ੍ਹ ਕੇ ਮੁਸਲਮਾਨ ਬਣ ਜਾਓ। (2) ਜੇ ਤੁਹਾਡੇ ਵਿਚ ਕੋਈ ਗੁਪਤ ਸ਼ਕਤੀ ਹੈ ਤਾਂ ਕਰਾਮਾਤ ਦਿਖਾਓ। (3) ਜੇ ਦੋਹਾਂ ਵਿਚੋਂ ਕੋਈ ਗੱਲ ਮੰਨਣੀ ਠੀਕ ਨਹੀ ਲਗਦੀ ਤਾਂ ਫਿਰ ਮੌਤ ਲਈ ਤਿਆਰ ਹੋ ਜਾਓ।

ਗੁਰੂ ਜੀ ਨੇ ਬੜੀ ਸ਼ਾਂਤੀ ਤੇ ਸਹਿਜ ਨਾਲ ਉਤਰ ਦਿਤਾ ਕਿ ਅਸੀਂ ਆਪਣਾ ਧਰਮ ਵਿਸ਼ਵਾਸ ਨਹੀਂ ਛੱਡਣਾ। ਅਸੀਂ ਜੋਰ ਜ਼ੁਲਮ ਤੇ ਡਰ-ਡਰਾਵਿਆਂ ਨਾਲ ਦੂਜਿਆਂ ਦੇ ਧਰਮ ਵਿਸ਼ਵਾਸ ਨੂੰ ਖਤਮ ਕਰਨ ਦੇ ਵਿਰੁਧ ਹਾਂ। ਇਹ ਬੇਇਨਸਾਫੀ ਹੈ ਜਿਸ ਨੂੰ ਕਦਾਚਿਤ ਬਰਦਾਸ਼ਿਤ ਨਹੀਂ ਕਰ ਸਕਦੇ। ਅਸੀਂ ਕਰਾਮਾਤ ਵੀ ਦਿਖਾਉਣ ਦੇ ਹੱਕ ਵਿਚ ਨਹੀਂ ਇਹ ਕੁਦਰਤ ਦੇ ਕਾਨੂੰਨ ਵਿਰੁਧ ਗੱਲ ਹੈ। ਇਸ ਲਈ ਤੀਜੀ ਗੱਲ ਲਈ ਅਸੀਂ ਤਿਆਰ ਹਾਂ। ਇਸ ਲਈ ਉਸ ਦਿਨ ਹੀ ਮਨ ਬਣਾ ਲਿਆ ਸੀ ਜਦੋਂ ਅਨੰਦਪੁਰ ਵਿਚ ਕਸ਼ਮੀਰੀ ਪੰਡਤਾਂ ਰਾਹੀਂ ਤੁਹਾਨੂੰ ਸੁਨੇਹਾ ਭੇਜਿਆ ਸੀ।

ਹਾਕਮਾਂ ਦੇ ਫੈਸਲੇ ਅਨੁਸਾਰ ਗੁਰੂ ਤੇਗ਼ ਬਹਾਦਰ ਜੀ ਨੂੰ ਮੌਤ ਦੀ ਸਜਾ ਦੇਣ ਦਾ ਫੈਸਲਾ ਕਰਕੇ ਦਿੱਲੀ ਸ਼ਹਿਰ ਵਿਚ ਮੁਨਾਦੀ ਕਰਾਈ ਗਈ ਕਿ ਕੱਲ੍ਹ ਸਵੇਰੇ 11 ਨਵੰਬਰ 1675 ਈਸਵੀ ਦਿਨ ਵੀਰਵਾਰ ਨੂੰ ਇਤਨੇ ਵਜੇ ਚਾਂਦਨੀ ਚੌਂਕ ਵਿਚ ਗੁਰੂ ਤੇਗ਼ ਬਹਾਦਰ ਨੂੰ ਕਤਲ ਕੀਤਾ ਜਾਏਗਾ। ਜੋ ਲੋਕ ਹਕੂਮਤ ਦੇ ਬਾਗ਼ੀਆਂ ਤੇ ਇਸਲਾਮੀ ਸ਼ਰਾ ਦੇ ਵਿਰੋਧੀਆਂ ਦਾ ਹਸ਼ਰ ਦੇਖਣਾ ਚਾਹੁੰਦੇ ਹੋਣ ਉਹ ਆ ਸਕਦੇ ਹਨ। ਉਸ ਨਿਸਚਿਤ

ਸਮੇਂ ਗੁਰੂ ਤੇਗ਼ ਬਹਾਦਰ ਨੂੰ ਕੋਤਵਾਲੀ ਦੇ ਕੈਦਖਾਨੇ ਅੰਦਰੋਂ ਪਹਿਲਾਂ ਪਿੰਜਰੇ ਵਿਚੋਂ ਬਾਹਰ ਕਢਿਆ ਤੇ ਫਿਰ ਕੈਦਖਾਨੇ ਦੀਆਂ ਸੀਖਾਂ ਵਿਚੋਂ ਬਾਹਰ ਲਿਆ ਕੇ ਕੋਤਵਾਲੀ ਦੇ ਬਾਹਰਵਾਰ ਇਕ ਖੂਹ ਦੇ ਨਾਲ ਇਕ ਰੁੱਖ ਥੱਲੇ ਲੈ ਆਂਦਾ ਗਿਆ। ਕਤਲ ਕਰਨ ਤੋਂ ਪਹਿਲਾਂ ਫੈਸਲਾ ਸੁਣਾਇਆ ਗਿਆ ਤੇ ਗੁਰੂ ਤੇਗ਼ ਬਹਾਦਰ ਤੋਂ ਉਹਨਾਂ ਦੀ ਅੰਤਮ ਇੱਛਾ ਪੁੱਛੀ ਗਈ। ਗੁਰੂ ਜੀ ਨੇ ਇਸ਼ਨਾਨ ਕਰਨ ਤੇ ਜਪੁਜੀ ਸਾਹਿਬ ਦਾ ਇਕ ਪਾਠ ਕਰਨ ਦੀ ਇੱਛਾ ਪਰਗਟ ਕੀਤੀ। ਜਦ ਉਹ ਗੱਲ ਮੰਨੀ ਗਈ ਤਾਂ ਜਲਾਦ ਨੂੰ ਆਖਿਆ ਕਿ ਮੈਂ ਜਦੋਂ ਜਪੁਜੀ ਸਾਹਿਬ ਦੇ ਪਾਠ ਸੰਪੂਰਨ ਹੋਣ ਤੇ ਅਕਾਲ ਪੁਰਖ ਨੂੰ ਨਿਮਸਕਾਰ ਕਰਨ ਲਈ ਸੀਸ ਝੁਕਾਵਾਂ ਤਾਂ ਤੂੰ ਹਾਕਮਾਂ ਤੇ ਕੋਤਵਾਲ ਦੇ ਆਦੇਸ਼ ਅਨੁਸਾਰ ਆਪਣੀ ਕਾਰਵਾਈ ਕਰ ਲਈਂ। ਕੋਲ ਖੜੇ ਹਾਕਮ ਤੇ ਕੋਤਵਾਲ ਨੇ ਵੀ ਇਸੇ ਤਰ੍ਹਾਂ ਕਰਨ ਲਈ ਕਹਿ ਦਿਤਾ। ਜਦ ਗੁਰੂ ਤੇਗ਼ ਬਹਾਦਰ ਜੀ ਨੇ ਜਪੁਜੀ ਸਾਹਿਬ ਦੇ ਅਖੀਰ ਤੇ ਸਲੋਕ ਦੀ ਅੰਤਮ ਤੁਕ "ਜਿਨੀਂ ਨਾਮ ਧਿਆਇਆ ਗਏ ਮਸਕਤੁ ਘਾਲ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲ" ਪੜ੍ਹਿਆ ਤੇ ਨਿਮਸਕਾਰ ਲਈ ਸੀਸ ਝੁਕਾਇਆ ਤਾਂ ਜਲਾਦ ਨੇ ਤਲਵਾਰ ਨਾਲ ਸੀਸ ਕੱਟ ਕੇ ਧੜ ਨਾਲੋਂ ਵੱਖ ਕਰ ਦਿਤਾ।

ਵੱਡੀ ਗਿਣਤੀ ਵਿਚ ਲੋਕਾਂ ਨੇ ਸ਼ਹੀਦੀ ਦਾ ਇਹ ਦ੍ਰਿਸ਼ ਆਪਣੀਆਂ ਅੱਖਾਂ ਨਾਲ ਵੇਖਿਆ। ਹਾਹਾਕਾਰ ਮੱਚ ਗਈ। ਬੇਮੁਹਾਰੇ ਲੋਕਾਂ ਦੀਆਂ ਅੱਖਾਂ ਵਿਚ ਅੱਥਰੂ ਆ ਗਏ। ਹਿੰਦੂ, ਮੁਸਲਮਾਨ ਤੇ ਸਿੱਖ ਸਭ ਵਰਗਾਂ ਦੇ ਲੋਕਾਂ ਨੇ ਇਹ ਜ਼ਬਰ ਜ਼ੁਲਮ ਦੇਖਿਆ ਪਰ ਭੈਭੀਤ ਹੋਏ ਲੋਕ ਇਸ ਵਿਰੁਧ ਉਚੀ ਆਵਾਜ਼ ਵਿਚ ਰੋਸ ਪ੍ਰਗਟ ਨਾ ਕਰ ਸਕੇ। ਇਸ ਤਰ੍ਹਾਂ ਦੁਖੀ ਲੋਕਾਂ ਦੀ ਖਾਤਿਰ ਆਪਣੇ ਆਪ ਨੂੰ ਪੇਸ਼ ਕਰਨ, ਸਹਿਮੇ ਹੋਏ ਬੰਦਿਆਂ ਨੂੰ ਹੌਸਲਾ ਦੇ ਕੇ ਜਾਬਰ ਮੁਗ਼ਲ ਹਕੂਮਤ ਨੂੰ ਵੰਗਾਰਨਾ ਅਤੇ ਫਿਰ ਸ਼ਾਤ ਚਿਤ ਰਹਿ ਕੇ ਖਿੜੇ ਮਥੇ ਮੌਤ ਦਾ ਸਾਹਮਣਾ ਕਰਨਾ ਇਹ ਕੋਈ ਸਾਧਾਰਨ ਜਿਹੀ ਗੱਲ ਨਹੀਂ ਸੀ। ਇਉਂ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਇਕ ਅਲੌਕਿਕ ਬਲੀਦਾਨ ਸੀ। ਲੋਕ ਭੈਭੀਤ ਸਨ। ਕਤਲ ਕਰਨ ਵਾਲਿਆਂ ਦੇ ਦਿਲ ਵੀ ਦਹਿਲ ਗਏ ਪਰ ਸ਼ਹੀਦ ਹੋਣ ਵਾਲੇ ਸਤਿਗੁਰੂ ਦੇ ਚਿਹਰੇ ਤੇ ਜਲਾਲ, ਮੁਸਕਰਾਹਟ ਤੇ ਪ੍ਰਸੰਨਤਾ ਦੇ ਸਾਫ ਚਿੰਨ੍ਹ ਸਨ। ਸੂਰਮਿਆਂ ਵਾਂਗ ਗੁਰੂ ਜੀ ਨੇ ਇਸ ਅਦੁਤੀ ਸ਼ਹਾਦਤ ਨੂੰ ਸਵੀਕਾਰ ਕੀਤਾ।

ਹਾਕਮਾਂ ਦਾ ਫੈਸਲਾ ਸੀ ਕਿ ਕੁਝ ਘੰਟਿਆਂ ਪਿਛੋਂ ਗੁਰੂ ਤੇਗ਼ ਬਹਾਦਰ ਜੀ ਦੇ ਪਵਿੱਤਰ ਸਰੀਰ ਨੂੰ ਟੁਕੜੇ ਟੁਕੜੇ ਕਰਕੇ ਕੁਝ ਥਾਵਾਂ ਤੇ ਲਟਕਾਏ ਜਾਣ ਤੇ ਲੋਕਾਂ ਨੂੰ ਇਹ ਦੱਸਿਆ ਜਾਏ ਕਿ ਹਾਕਮਾਂ ਦੀ ਗੱਲ ਨਾ ਮੰਨਣ ਤੇ ਇਸਲਾਮ ਨਾ ਕਬੂਲ ਕਰਨ ਵਾਲਿਆਂ ਦਾ ਹਸ਼ਰ ਇਹੋ ਜਿਹਾ ਹੋ ਸਕਦਾ ਹੈ। ਹਕੂਮਤ ਦੀ ਨੀਤੀ ਇਹ ਵੀ ਸੀ ਕਿ ਜੋ ਕੋਈ ਇਸ ਸ਼ਹੀਦੀ ਵਿਰੁਧ ਰੋਸ ਪ੍ਰਗਟ ਕਰੇ ਤਾਂ ਉਸ ਨੂੰ ਤੁਰਤ ਮੌਕੇ ਤੇ ਹੀ ਖਤਮ ਕੀਤਾ ਜਾਏ। ਇਸ ਲਈ ਚਾਂਦਨੀ ਚੌਕ ਦਿੱਲੀ ਵਿਚ ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਪਿਛੋਂ ਹਾਕਮਾਂ ਨੇ ਲੋਕਾਂ ਨੂੰ ਹੋਰ ਬੇਦਿਲ ਕਰਨ ਲਈ ਲਲਕਾਰ ਕੇ ਆਖਿਆ ਕਿ ਹੈ ਕੋਈ ਤੇਗ਼ ਬਹਾਦਰ ਦਾ ਹਮਦਰਦ ਤਾਂ ਸਾਹਮਣੇ ਆਏ ਪਰ ਉਸ ਵੇਲੇ ਸਾਹਮਣੇ ਆਹ ਦਾ ਨਾਹਰਾ ਮਾਰਨ ਲਈ ਕੋਈ ਨਾ ਨਿਕਲਿਆ। ਹਾਕਮ ਨਿਸਚਿੰਤ ਹੋ ਗਏ ਕਿ ਹੁਣ ਸਰਕਾਰ ਨੂੰ ਵੰਗਾਰਨ ਵਾਲਾ ਇਥੇ ਕੋਈ ਨਹੀਂ। ਹਕੂਮਤ ਦੀ ਇਸ ਕਾਰਵਾਈ ਨੂੰ ਚੁਣੌਤੀ ਦੇਣ ਦਾ ਕਿਸੇ ਵਿਚ ਹੌਸਲਾ ਨਹੀਂ।

## ਦੋ ਥਾਂ ਸਸਕਾਰ

ਇਸ ਸਮੇਂ ਹਾਕਮਾਂ ਦੇ ਮੁੜ ਕੋਤਵਾਲੀ ਵਿਚ ਜਾਣ ਤੇ ਮੁਗ਼ਲ ਫੌਜੀਆਂ ਵਲੋਂ ਲੋਕਾਂ ਦੀ ਇਕੱਠੀ ਹੋਈ ਭੀੜ ਨੂੰ ਤਿਤਰ ਬਿਤਰ ਕਰਦਿਆਂ ਜ਼ਰਾ ਭਗਦੜ ਮਚ ਗਈ। ਇਸ ਸਮੇਂ ਗੁਰੂ ਤੇਗ਼ ਬਹਾਦਰ ਦੇ ਇਕ ਸ਼ਰਧਾਲੂ ਭਾਈ ਜੈਤਾ * ਬੜੀ ਫੁਰਤੀ ਨਾਲ ਅੱਗੇ ਵਧੇ ਅਤੇ ਗੁਰੂ ਤੇਗ਼ ਬਹਾਦਰ ਜੀ ਦੇ ਪਵਿੱਤਰ ਸੀਸ ਨੂੰ ਝੱਟਪਟ ਚੁੱਕ ਕੇ ਆਪਣੀ ਚਾਦਰ ਵਿਚ ਲਪੇਟਿਆ ਤੇ ਫੁਰਤੀ ਨਾਲ ਭੀੜ ਵਿਚ ਹੀ ਅਲੋਪ ਹੋ ਗਿਆ। ਚਾਂਦਨੀ ਚੌਕ ਦਿੱਲੀ ਤੋਂ ਦੌੜ ਕੇ ਉਹਨੇ ਦਿੱਲੀ ਦੇ ਬਾਹਰਵਾਰ ਆ ਕੇ ਜਮਨਾ ਦਰਿਆ ਪਾਰ ਕੀਤਾ ਤੇ ਬਾਗਪਤ ਦੇ ਇਲਾਕੇ ਵਿਚੋਂ ਲੰਘਦਾ ਹੋਇਆ ਉਹ ਦਿਨ ਰਾਤ ਸਫਰ ਕਰਦਾ ਕੀਰਤਪੁਰ ਸਾਹਿਬ ਪਹੁੰਚ ਗਿਆ ਤੇ ਉਥੋਂ ਸੰਗਤਾਂ ਦੇ ਸਮੂਹ ਨਾਲ ਬਬਾਣ ਬਣਾ ਕੇ ਸੀਸ ਨੂੰ ਅਨੰਦਪੁਰ ਸਾਹਿਬ ਲੈ ਗਏ। ਮਾਤਾ ਗੁਜਰੀ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਸੀਸ ਨੂੰ ਨਿਮਸਕਾਰ ਕੀਤਾ। ਅਨੰਦਪੁਰ ਵਿਚ ਹੀ ਚਿਤਾ ਬਣਾ ਕੇ ਸੀਸ ਦਾ ਅੰਤਮ ਸਸਕਾਰ ਕੀਤਾ ਗਿਆ। ਇਸ ਸਸਕਾਰ ਅਸਥਾਨ ਤੇ ਹੁਣ ਗੁਰਦੁਆਰਾ ਸੀਸ ਗੰਜ ਅਨੰਦਪੁਰ ਸਥਾਪਤ ਹੈ।

ਲਾਲ ਕਿਲੇ ਦੇ ਸਾਹਮਣੇ ਦਿੱਲੀ ਵਿਚ ਵਰਤਮਾਨ ਚਾਂਦਨੀ ਚੌਕ ਤੇ ਫਤਹਪੁਰੀ ਤੱਕ ਦਾ ਸਾਰਾ ਕੱਚਾ ਰਾਹ ਸੀ ਜਿਥੇ ਆਵਾਜਾਈ ਸਮੇਂ ਮਿੱਟੀ ਘੱਟਾ ਉੱਡਦਾ ਸੀ। ਸ਼ਹੀਦੀ ਤੋਂ ਝਟ ਪਿਛੋਂ ਜਦ ਲੋਕਾਂ ਦੀ ਭੀੜ ਘਟਾ ਲਈ ਗਈ ਤਾਂ ਲਾਲ ਕਿਲੇ ਵਲੋਂ ਹਕੂਮਤ ਦੇ ਵਪਾਰੀ ਲੱਖੀ ਸ਼ਾਹ ਵਣਜਾਰੇ ਦੇ ਗੱਡੇ ਆਏ ਜੋ ਲਾਲ ਕਿਲੇ ਵਿਚ ਮੁਗ਼ਲ ਹਾਕਮਾਂ ਨੂੰ ਸਮਾਨ ਪਹੁੰਚਾਣ ਦੇ ਕਾਰਜ ਵਿਚ ਲੱਗੇ ਹੋਏ ਠੇਕੇਦਾਰ ਸਨ। ਕੁਝ ਮੌਸਮ ਦੀ ਖਰਾਬੀ ਤੇ ਕੁਝ ਗੱਡੀਆਂ ਦੇ ਸਫਰ ਨਾਲ ਅਜੇਹੀ ਹਨੇਰੀ ਚੱਲੀ ਕਿ ਫੌਜੀ ਰਾਹ ਛੱਡ ਕੇ ਇਕ ਪਾਸੇ ਹੋ ਗਏ। ਉਡਦੀ ਧੂੜ ਵਿਚ ਠੀਕ ਮੌਕਾ ਜਾਣ ਕੇ ਲੱਖੀ ਸ਼ਾਹ ਵਣਜਾਰਾ ਨੇ ਆਪਣੇ ਪੁੱਤਰਾਂ ਦੀ ਮਦਦ ਨਾਲ ਗੁਰੂ ਤੇਗ਼ ਬਹਾਦਰ ਜੀ ਦੇ ਸੀਸ ਬਿਨਾਂ ਪਵਿੱਤਰ ਸਰੀਰ ਨੂੰ ਚੁੱਕਿਆ ਤੇ ਆਪਣੀ ਇਕ ਬੈਲ ਗੱਡੀ ਵਿਚ ਫੁਰਤੀ ਨਾਲ ਰਖ ਕੇ ਉਪਰੋਂ ਕੱਜ ਦਿਤਾ ਤੇ ਬੈਲ ਗੱਡੀਆਂ ਦਾ ਕਾਫਲਾ ਅੱਗੇ ਵੱਧਦਾ ਗਿਆ। ਦਿੱਲੀ ਤੋਂ ਬਾਹਰ ਪਿੰਡ ਰਾਏਸੀਨਾ ਵਿਚ ਇਸ ਪਰਿਵਾਰ ਦਾ ਘਰ ਸੀ। ਪਿੰਡ ਦੀ ਇਸ ਪੱਟੀ ਨੂੰ ਰਕਾਬਗੰਜ ਆਖਿਆ ਜਾਂਦਾ ਸੀ। ਲੱਖੀ ਸ਼ਾਹ ਜਾਣਦਾ ਸੀ ਕਿ ਜੇਕਰ ਮੁਗ਼ਲ ਹਾਕਮਾਂ ਨੂੰ ਪਤਾ ਲੱਗ ਗਿਆ ਤਾਂ ਉਹ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਪਵਿੱਤਰ ਸਰੀਰ ਦਾ ਸਸਕਾਰ ਨਹੀਂ ਕਰਨ ਦੇਣਗੇ। ਇਸ ਲਈ ਉਹਨੇ ਆਪਣੇ ਘਰ ਹੀ ਇਕ ਕਮਰੇ ਵਿਚ ਚਿਤਾ ਬਣਾਈ ਤੇ ਪਵਿੱਤਰ ਸਰੀਰ ਦਾ ਘਰ ਨੂੰ ਅੱਗ ਲਾ ਕੇ ਕਮਰੇ ਵਿਚ ਹੀ ਸਸਕਾਰ ਕਰ ਦਿਤਾ।

ਬਾਹਰ ਇਹ ਰੌਲਾ ਪਾਇਆ ਕਿ ਘਰ ਨੂੰ ਅੱਗ ਲੱਗ ਗਈ ਹੈ ਜਿਸ ਕਾਰਨ ਮਕਾਨ ਸੜ ਗਿਆ ਹੈ। ਗੁਰੂ ਤੇਗ਼ ਬਹਾਦਰ ਜੀ ਦੇ ਇਸ ਸਸਕਾਰ ਅਸਥਾਨ ਦੀ ਮੁੜ ਨਿਸ਼ਾਨਦੇਹੀ ੧ ਗੁਰੂ ਗੋਬਿੰਦ ਸਿੰਘ ਜੀ ਨੇ 1707 ਵਿਚ ਉਸ ਸਮੇਂ ਕੀਤੀ ਜਦੋਂ ਦਸਵੀਂ ਨਾਨਕ-ਜੋਤ ਦਿੱਲੀ ਵਿਚ ਆਏ ਅਤੇ ਵਰਤਮਾਨ ਮੋਤੀ ਬਾਗ਼ ਦੇ ਖੇਤਰ ਵਿਚ ਠਹਿਰੇ ਹੋਏ ਸਨ। 1790 ਵਿਚ ਕਰੋੜ ਸਿੰਘੀਆ ਮਿਸਲ ਦੇ ਮੁਖੀ ਤੇ ਜਰਨੈਲ ਸਰਦਾਰ ਬਘੇਲ ਸਿੰਘ ਨੇ ਜਦ ਦਿੱਲੀ ਫਤਹ ਕੀਤੀ ਤਾਂ ਗੁਰੂ ਤੇਗ਼ ਬਹਾਦਰ ਜੀ ਦੇ ਸ਼ਹੀਦੀ

ਅਸਥਾਨ ਚਾਂਦਨੀ ਚੌਂਕ ਵਿਚ ਤੇ ਸਸਕਾਰ ਅਸਥਾਨ ਤੇ ਗੁਰਦੁਆਰਾ ਰਕਾਬਗੰਜ ਸਾਹਿਬ ਬਣਵਾਏ।

ਅੰਗਰੇਜ਼ ਰਾਜ ਸਮੇਂ 1911 ਵਿਚ ਭਾਰਤ ਦੀ ਰਾਜਧਾਨੀ ਕਲਕੱਤੇ ਤੋਂ ਦਿੱਲੀ ਲਿਆਉਣ ਲਗਿਆਂ ਜਦੋਂ ਨਵੀਂ ਦਿੱਲੀ ਦੀ ਉਸਾਰੀ ਹੋਈ ਤਾਂ ਗੁਰਦੁਆਰਾ ਰਕਾਬਗੰਜ ਦੇ ਆਸੇ ਪਾਸੇ ਹੀ ਹਕੂਮਤ ਦੀਆਂ ਮੁਖ ਇਮਾਰਤਾਂ ਉਸਾਰੀਆਂ ਗਈਆਂ। ਅਜ ਉਹੀ ਇਮਾਰਤਾਂ ਗੁਰਦੁਆਰਾ ਰਕਾਬਗੰਜ ਦੇ ਨਾਲ ਪਾਰਲੀਮੈਂਟ ਹਾਊਸ, ਰਾਸ਼ਟਰਪਤੀ ਭਵਨ ਤੇ ਸੈਂਟਰਲ ਸੈਕਟਰੀਏਟ ਦੇ ਨਾਮ ਨਾਲ ਪ੍ਰਸਿੱਧ ਹਨ।

## ਹਵਾਲੇ ਤੇ ਟਿੱਪਣੀਆਂ

1. ਗਿਆਨੀ ਗਿਆਨ ਸਿੰਘ, ਤਵਾਰੀਖ਼ ਗੁਰੂ ਖਾਲਸਾ
2. ਭਾਈ ਗੁਰਦਿਤਾ ਜੀ ਦੀ ਥਾਂ ਕੈਦਖਾਨੇ ਵਿਚ ਗਿਣਤੀ ਪੂਰੀ ਰਖਣ ਲਈ ਭਾਈ ਸਤੀ ਦਾਸ ਪਹੁੰਚ ਗਏ। ਇਤਿਹਾਸਕ ਲਿਖਤਾਂ ਵਿਚ ਇਹ ਸਪਸ਼ਟ ਨਹੀਂ ਕਿ ਇਹ ਤਬਦੀਲੀ ਕਿਵੇਂ ਹੋਈ।
3. ਭਾਈ ਦਿਆਲ ਦਾਸ ਮਾਲਵੇ ਦੇ ਪਿੰਡ ਕੰਬੋਵਾਲ ਦੇ ਰਹਿਣ ਵਾਲੇ ਸਨ। ਉਸੇ ਪਰਿਵਾਰ ਦੇ ਇਕ ਮੁਖੀ ਸਨ ਜਿਸ ਪਰਿਵਾਰ 'ਚ ਸ਼ਹੀਦ ਭਾਈ ਮਨੀ ਸਿੰਘ ਜੀ ਹੋਏ ਹਨ।

   ਭਗਤ ਲਛਮਣ ਸਿੰਘ, ਸਿਖ ਮਾਰਟਾਇਰਜ਼
4. ਭਾਈ ਸਤੀ ਦਾਸ ਪਿੰਡ ਕਰਿਆਲਾ ਤਹਿਸੀਲ ਚੱਕਵਾਲ ਜ਼ਿਲਾ ਜਿਹਲਮ (ਹੁਣ ਪਾਕਿਸਤਾਨ) ਦੇ ਛਿਬਰ ਬ੍ਰਾਹਮਣ ਜਾਤ ਦੇ ਸਨ। ਇਹ ਭਾਈ ਮਤੀ ਦਾਸ ਦੇ ਛੋਟੇ ਵੀਰ ਸਨ। ਜਦੋਂ ਗੁਰੂ ਤੇਗ਼ ਬਹਾਦਰ ਅਨੰਦਪੁਰ ਦੀ ਉਸਾਰੀ ਦੇ ਦਿਨਾਂ ਵਿਚ ਭਾਰਤ ਯਾਤਰਾ ਤੇ ਚੱਲੇ ਗਏ ਤਾਂ ਅਨੰਦਪੁਰ ਨਗਰ ਦੀ ਉਸਾਰੀ ਦੇ ਕੰਮ ਦੀ ਨਿਗਰਾਨੀ ਭਾਈ ਸਤੀ ਦਾਸ ਕਰਦੇ ਰਹੇ।

   ਡਾ. ਭਜਨ ਸਿੰਘ 'ਗਿਆਨੀ' ਸਾਡੇ ਸ਼ਹੀਦ
5. ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ ਭਾਗ ਪਹਿਲਾ
6. ਭਾਈ ਸੰਤੋਖ ਸਿੰਘ, ਗੁਰ ਪ੍ਰਤਾਪ ਸੂਰਜ ਗ੍ਰੰਥ
7. ਜਲਾਦ ਪੰਜਾਬ ਦੇ ਨਗਰ ਸਮਾਣਾ ਦਾ ਸਈਯਦ ਜਲਾਲਦੀਨ ਸੀ ਜਿਸ ਨੇ ਤਲਵਾਰ ਦੇ ਇਕ ਵਾਰ ਨਾਲ ਗੁਰੂ ਜੀ ਨੂੰ ਸ਼ਹੀਦ ਕੀਤਾ।

   ਸੇਵਾ ਸਿੰਘ, ਸ਼ਹੀਦ ਬਿਲਾਸ
8. ਇਹੀ ਭਾਈ ਜੈਤਾ ਜਦੋਂ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਲੈ ਕੇ ਅਨੰਦਪੁਰ ਪਹੁੰਚਿਆ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਏਹਨੂੰ ਆਪਣੀ ਗਲਵਕੜੀ ਵਿਚ ਲੈ ਕੇ ਕਿਹਾ 'ਰੰਗਰੇਟਾ ਗੁਰੂ ਕਾ ਬੇਟਾ' ਪਿਛੋਂ 1699 ਵਿਚ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਜੀਵਨ ਸਿੰਘ ਬਣ ਗਿਆ ਤੇ 1704 ਈਸਵੀ ਨੂੰ ਚਮਕੌਰ ਦੇ ਯੁਧ ਵਿਚ ਲੜਦਾ ਹੋਇਆ ਸ਼ਹੀਦ ਹੋ ਗਿਆ।

   ਡਾ. ਭਜਨ ਸਿੰਘ 'ਗਿਆਨੀ', ਸਾਡੇ ਸ਼ਹੀਦ
9. ਡਾ. ਭਜਨ ਸਿੰਘ ਗਿਆਨੀ, ਸੰਖੇਪ ਇਤਿਹਾਸ ਗੁਰਦੁਆਰਾ ਸੀਸ ਗੰਜ,

# 15. ਵਿਅਕਤਿਤਵ

ਜਗਤ ਫੇਰੀ ਤੇ ਆਈ ਕਿਸੇ ਵੀ ਸ਼ਖ਼ਸੀਅਤ ਦਾ ਠੀਕ ਅਨੁਮਾਨ ਉਸਦੇ ਜੀਵਨ ਪਿਛੋਕੜ, ਜੀਵਨ ਯਾਤਰਾ ਦੇ ਸਮੇਂ ਦੇ ਕਰਤਵਾਂ, ਉਸਦੇ ਬਚਨਾਂ ਤੇ ਆਲੇ-ਦੁਆਲੇ ਛੱਡੇ ਪ੍ਰਭਾਵਾਂ ਤੋਂ ਲਾਇਆ ਜਾ ਸਕਦਾ ਹੈ। ਗੁਰੂ ਤੇਗ਼ ਬਹਾਦਰ ਛੇਵੀਂ ਨਾਨਕ-ਜੋਤ ਗੁਰੂ ਹਰਗੋਬਿੰਦ ਸਾਹਿਬ ਦੇ ਸਭ ਤੋਂ ਛੋਟੇ ਸਪੁੱਤਰ ਸਨ ਪਰ ਆਪ ਜੀ ਦੀ ਸੋਚਣੀ ਅਤੇ ਕਰਨੀ ਦੂਜਿਆਂ ਭਰਾਵਾਂ ਨਾਲੋਂ ਵਿਲੱਖਣ ਤੇ ਦੇਸ਼ ਕਾਲ ਦੀ ਮਹਾਨ ਦੇਣ ਸੀ। ਪਹਿਲੇ ਗੁਰੂ ਸਾਹਿਬਾਨ ਦੇ ਜੀਵਨ ਤੇ ਸਿੱਖਿਆ ਆਪ ਦੇ ਸਾਹਮਣੇ ਸੀ ਜਿਸ ਕੁਠਾਲੀ ਵਿਚ ਢੱਲ ਕੇ ਆਪ ਦੀ ਅਨੋਖੀ ਸ਼ਖ਼ਸੀਅਤ ਬਣੀ। ਪਿਉ ਦਾਦੇ ਤੋਂ ਪ੍ਰਾਪਤ ਵਿਰਸੇ ਦੇ ਆਧਾਰ ਤੇ ਆਪ ਨੇ ਭਾਰਤ ਵਾਸੀਆਂ ਦਾ ਅਜਿਹਾ ਮਾਰਗ ਦਰਸ਼ਨ ਕਰਨਾ ਸੀ, ਜਿਸ ਤੇ ਚੱਲ ਕੇ ਉਨਾਂ ਦੀ ਮਾਨਸਿਕ ਅਤੇ ਕੌਮੀ ਗੁਲਾਮੀ ਦੇ ਬੰਧਨ ਕਟੇ ਜਾਣੇ ਸਨ। ਇਹਨਾਂ ਦੇ ਵਿਅਕਤਿਤਵ ਦੀ ਬਾਲਪਣ ਤੋਂ ਹੀ ਉਸਾਰੀ ਤੇ ਪਕਿਆਈ ਇਸ ਢੰਗ ਦੀ ਹੋਈ ਕਿ ਜਿਸ ਖੇਤਰ ਵਿਚ ਵੀ ਆਪ ਨੇ ਕਦਮ ਰਖਿਆ ਨਾ ਕੇਵਲ ਸਫਲਤਾ ਮਿਲੀ ਸਗੋਂ ਦੇਸ਼ ਵਾਸੀਆਂ ਦੀ ਕਾਇਆ ਕਲਪ ਵੀ ਕਰ ਗਏ। ਆਪ ਦੀ ਸ਼ਖ਼ਸੀਅਤ ਨੇ ਭਾਰਤੀ ਜੀਵਨ ਦੀਆਂ ਹਨੇਰੀਆਂ ਗੁੱਠਾਂ ਵਿਚ ਅਜਿਹਾ ਸੂਰਜ ਉਦੈ ਕੀਤਾ ਜਿਸ ਨੇ ਨਵਾਂ ਚਾਨਣ ਪੈਦਾ ਕੀਤਾ ਅਤੇ ਠੰਡੇ ਹੋ ਚੁੱਕੇ ਲਹੂ ਨੂੰ ਵੀ ਗਰਮਾ ਲਿਆ। ਗੁਰੂ ਤੇਗ਼ ਬਹਾਦਰ ਦੀ ਕਰਨੀ ਤੇ ਕਥਨੀ ਨੇ ਚਿਰ ਕਾਲ ਤੋਂ ਲਿਫੀ ਹੋਈ ਦੇਸ਼ ਵਾਸੀਆਂ ਦੀ ਧੌਣ ਨੂੰ ਉਚਿਆ ਕਰ ਦਿਤਾ।

ਅੰਮ੍ਰਿਤਸਰ ਵਿਚ ਬਾਲ ਸ੍ਰੀ ਤੇਗ਼ ਬਹਾਦਰ ਦੇ ਜਨਮ ਪਿਛੋਂ ਪਹਿਲੀ ਵਾਰ ਗੁਰਦੇਵ ਪਿਤਾ ਗੁਰੂ ਹਰਗੋਬਿੰਦ ਸਾਹਿਬ ਨੇ ਚੇਹਰੇ ਦੀਆਂ ਰਿਸ਼ਮਾਂ ਦੀ ਰੌਸ਼ਨੀ ਵਿਚ ਉਸਦੇ ਭਵਿਖਤ ਨੂੰ ਵੇਖ ਕੇ ਆਖਿਆ ਸੀ ਕਿ ਸਾਨੂੰ ਇਸ ਬਾਲਕ ਦੀ ਦਿਖ ਵਿਚੋਂ ਆਪਣੇ ਗੁਰਦੇਵ ਪਿਤਾ ਗੁਰੂ ਅਰਜਨ ਦੇਵ ਜੀ ਦੀ ਸੂਰਤ ਨਜ਼ਰ ਆਉਂਦੀ ਹੈ। ਛੇਵੀਂ ਨਾਨਕ-ਜੋਤ ਦੀ ਇਹ ਭਵਿਖ ਬਾਣੀ ਠੀਕ ਨਿਕਲੀ। ਦਾਦੇ ਵਾਂਗ ਪੋਤਰਾ ਵੀ ਮਨੁੱਖਤਾ ਦੀ ਰਖਿਆ ਲਈ ਅਤੇ ਸਚ, ਧਰਮ, ਅਣਖ ਤੇ ਆਜ਼ਾਦੀ ਖਾਤਰ ਸ਼ਹੀਦ ਹੋ ਗਿਆ। ਇਹ ਸ੍ਰੀ ਤੇਗ਼ ਬਹਾਦਰ ਦੀ ਸ਼ਖ਼ਸੀਅਤ ਦਾ ਪ੍ਰਭਾਵ ਹੀ ਸੀ ਜੋ ਬਾਲ ਅਵਸਥਾ ਵਿਚ ਦੇਖ ਕੇ ਬ੍ਰਹਮ ਗਿਆਨੀ ਬਾਬਾ ਜੀ ਨੇ ਕਿਹਾ ਸੀ ਕਿ ਮੇਰੇ ਧੰਨ ਭਾਗ ਹਨ ਜੋ ਤੁਹਾਡੇ ਦਰਸ਼ਨ ਸਦਕਾ ਮੈਨੂੰ ਇੰਨੀਂ ਉਮਰ ਮਿਲੀ ਹੈ। ਸਾਰੇ ਦੇਸ਼ ਵਿਚ ਕਾਲੇ ਬੱਦਲ ਛਾ ਗਏ ਹਨ। ਤੇਰੇ ਪਿਤਾ ਜੀ ਦੀ ਬਲਵਾਨ ਤਲਵਾਰ ਬਦੀ ਦੀਆਂ ਤਾਕਤਾਂ ਨੂੰ ਪੈਰੋਂ ਹਿਲਾ ਦੇਵੇਗੀ। ਤੁਹਾਡੀ ਸ਼ਕਤੀਸ਼ਾਲੀ ਆਤਮਾ ਅਤੇ ਕੁਰਬਾਨੀ ਉਹਨਾਂ ਨੂੰ ਬੁਨਿਆਦਾਂ ਤੋਂ ਉਖੇੜ ਦੇਵੇਗੀ। ਪਰਮਾਤਮਾ ਕਰੇ ਤੁਸੀਂ ਇਕ ਸੱਚੇ ਰਖਿਅਕ ਵਾਂਗ ਜੀਵੋ ਅਤੇ ਸਰੀਰ ਲੋੜ ਪੈਣ ਤੇ ਛਡੋ'। ਗੁਰਦੇਵ ਪਿਤਾ ਅਤੇ ਉਸ ਸਮੇਂ ਦੇ ਸ਼ਰੋਮਣੀ ਸਿੱਖਾਂ ਬਾਬਾ ਬੁੱਢਾ

ਜੀ ਭਾਈ ਗੁਰਦਾਸ ਆਦਿ ਦੀਆਂ ਭਾਵਨਾਵਾਂ ਤੇ ਸ਼ੁਭ ਇਛਾਵਾਂ ਸਦਕਾ ਗੁਰੂ ਤੇਗ਼ ਬਹਾਦਰ ਜੀ ਨੇ ਗੁਰਿਆਈ ਦੇ ਲਗਭਗ ਗਿਆਰਾਂ ਸਾਲਾਂ ਵਿਚ ਉਹ ਕੁਝ ਕਰ ਵਿਖਾਇਆ ਜੋ ਵਿਸ਼ਵ ਦਾ ਹੋਰ ਕੋਈ ਮਨੁੱਖ ਨਹੀਂ ਕਰ ਸੱਕਿਆ। ਗੁਰੂ ਗੋਬਿੰਦ ਸਿੰਘ ਜੀ ਦੀ ਇਹ ਪੰਗਤੀ ਆਪ ਦੇ ਵਿਅਕਤਿਤਵ ਨੂੰ ਸਾਰ ਰੂਪ ਵਿਚ ਪ੍ਰਗਟਾਉਂਦੀ ਹੈ:
ਤੇਗ ਬਹਾਦੁਰ ਸੀ ਕ੍ਰਿਆ, ਕਰੀ ਨ ਕਿਨਹੂੰ ਆਨਿ।।

ਗੁਰੂ ਤੇਗ਼ ਬਹਾਦਰ ਸ਼ਕਤੀ ਤੇ ਸ਼ਾਂਤੀ ਦਾ ਪ੍ਰਤੀਕ ਸਨ। ਸ਼ਕਤੀ ਤੇ ਸ਼ਾਂਤੀ ਆਮ ਤੌਰ ਤੇ ਇਕ ਦੂਜੇ ਦੇ ਵਿਰੋਧੀ ਹਨ। ਇਹ ਅੱਗ ਤੇ ਪਾਣੀ ਦਾ ਇਕ ਥਾਂ ਨਿਵਾਸ ਵਾਲਾ ਅਚੰਭਾ ਹੈ। ਕਿਉਂਕਿ ਅੱਗ ਤੇ ਪਾਣੀ ਇਕ ਦੂਜੇ ਦੇ ਉਲਟ ਹਨ। ਸਿੱਖੀ ਦੇ ਬੁਨਿਆਦੀ ਸਿਧਾਂਤ ਵਿਚ ਸ਼ਾਂਤੀ ਤੇ ਸ਼ਕਤੀ ਨੂੰ ਇਕੱਠੇ ਕਰਕੇ ਜਿਸ ਮਨੁੱਖ ਦੀ ਸਿਰਜਨਾ ਹੋਈ ਹੈ ਉਸ ਨੂੰ ਸੰਤ ਸਿਪਾਹੀ ਆਖਿਆ ਜਾਂਦਾ ਹੈ। ਗੁਰੂ ਨਾਨਕ ਦੀ ਵਿਚਾਰਧਾਰਾ ਅਨੁਸਾਰ ਚੰਗਾ ਮਨੁੱਖ ਪ੍ਰਭੂ ਭਗਤ ਤੇ ਸੰਤਾਂ ਵਾਲੇ ਗੁਣਾਂ ਨਾਲ ਭਰਪੂਰ ਹੁੰਦਾ ਹੈ। ਪਰ ਜਦੋਂ ਸ਼ਕਤੀ ਦੇ ਪ੍ਰਯੋਗ ਦੀ ਲੋੜ ਹੋਵੇ ਤਾਂ ਸਿਪਾਹੀ ਵੀ ਬਣ ਸੱਕੇ। ਗੁਰੂ ਤੇਗ਼ ਬਹਾਦਰ ਦੀ ਸ਼ਖ਼ਸੀਅਤ ਪੂਰੇ ਸੰਤ ਸਿਪਾਹੀ ਵਾਲੀ ਸੀ। ਉਹ ਬਹੁਤਾ ਸਮਾਂ ਬਾਲਪਨ ਤੋਂ ਹੀ ਭਗਤੀ, ਪ੍ਰਭੂ ਸਿਮਰਨ, ਪ੍ਰਭੂ ਨਾਲ ਲਿਵ ਜੋੜੀ ਰੱਖਣ ਤੇ ਇਕਾਂਤ ਵਿਚ ਟਿਕਾਉ ਵਿਚ ਰਹਿ ਕੇ ਗੁਜ਼ਾਰਦੇ ਰਹੇ। ਇੱਕੀ ਸਾਲ ਬਾਬੇ ਬਕਾਲੇ ਮਕਾਨ ਦੇ ਇਕ ਭੋਰੇ ਵਿਚ ਬਿਤਾਏ। ਪਰ ਜੇਕਰ ਕਰਤਾਰਪੁਰ ਦੀ ਜੰਗ ਵਿਚ ਗੁਰਦੇਵ ਪਿਤਾ ਨੇ ਆਪਣੇ ਫੌਜੀ ਦਸਤੇ ਦੀ ਅਗਵਾਈ ਕਰਨ ਦਾ ਆਦੇਸ਼ ਦਿਤਾ ਤਾਂ ਸ੍ਰੀ ਤੇਗ਼ ਬਹਾਦਰ ਨੇ ਨਾ ਕੇਵਲ ਯੁਧ ਵਿਚ ਆਪਣੀ ਫੌਜ ਦੀ ਅਗਵਾਈ ਕੀਤੀ ਸਗੋਂ ਆਪ ਵੀ ਤਲਵਾਰ ਦੇ ਅਜਿਹੇ ਜੌਹਰ ਵਿਖਾਏ ਕਿ ਵੱਡੇ ਵੱਡੇ ਯੋਧੇ ਵੀ ਵਾਹ ਵਾਹ ਕਰ ਉਠੇ। ਇਕ ਪਾਸੇ ਭਗਤੀ ਦੀ ਸਿਖਰ ਤੇ ਦੂਜੇ ਪਾਸੇ ਸੂਰਬੀਰ ਯੋਧਿਆਂ ਵਾਲੇ ਕਰਤੱਵ ਗੁਰੂ ਤੇਗ਼ ਬਹਾਦਰ ਜੀ ਦੇ ਵਿਅਕਤਿਤਵ ਦੇ ਇਕੱਠੇ ਗੁਣ ਹਨ [2]।

ਗੁਰੂ ਤੇਗ਼ ਬਹਾਦਰ ਜੀ ਦਾ ਨਾਂ ਵੀ ਉਹਨਾਂ ਦੀ ਸ਼ਖ਼ਸੀਅਤ ਅਨੁਸਾਰ ਹੀ ਰਖਿਆ ਗਿਆ। ਇਤਿਹਾਸਕ ਲਿਖਤਾਂ ਅਨੁਸਾਰ ਬਾਲਪਨ ਵਿਚ ਉਹਨਾਂ ਦੇ ਮਸਤਕ ਦਾ ਜਲਾਲ ਤੇ ਪ੍ਰਭਾਵ ਵੇਖ ਕੇ ਸਮਝਣ ਵਾਲਿਆਂ ਨੇ ਝਟ ਕਹਿ ਦਿਤਾ ਕਿ ਇਹ ਤਾਂ ਬੜਾ ਤਿਆਗੀ ਬਾਲਕ ਹੋਏਗਾ। ਇਸੇ ਕਰਕੇ ਸ਼ਾਇਦ ਨਾਂ ਤਿਆਗ ਮੱਲ ਰਖਿਆ ਗਿਆ[3]। ਤੇਰ੍ਹਾਂ ਸਾਲ ਸਾਰੇ ਇਸੇ ਨਾਮ ਨਾਲ ਬੁਲਾਉਂਦੇ ਰਹੇ। ਸਚਮੁੱਚ ਉਹ ਤਿਆਗੀ ਸਨ। ਨਾ ਉਹਨਾਂ ਨੂੰ ਕੋਈ ਲਾਲਸਾ ਸੀ ਤੇ ਨਾ ਮੋਹ ਮਾਇਆ ਉਹਨਾਂ ਭਾਰੂ ਹੋਣ ਦਿਤੀ। ਇਸ ਤਿਆਗੀ ਆਤਮਾ ਨੇ ਕਦੇ ਪਿਉ ਦਾਦੇ ਦੀ ਜਾਇਦਾਦ ਨੂੰ ਜੱਫਾ ਮਾਰਨ ਦਾ ਯਤਨ ਨਹੀਂ ਕੀਤਾ। ਜੇ ਗੁਰਦੇਵ ਪਿਤਾ ਨੇ 1644 ਵਿਚ ਗੁਰਿਆਈ ਆਪ ਜੀ ਨੂੰ ਨਹੀਂ ਦਿਤੀ ਤਾਂ ਕੋਈ ਗਿਲਾ ਸ਼ਿਕਵਾ ਨਹੀਂ ਕੀਤਾ। ਜੇ ਗੁਰਦੇਵ ਪਿਤਾ ਨੇ ਬਕਾਲੇ ਜਾਣ ਦਾ ਆਦੇਸ਼ ਦਿਤਾ ਤਾਂ ਝਟ ਬਕਾਲੇ ਚਲੇ ਗਏ। ਜੇ ਗੁਰਿਆਈ ਮਿਲਦਿਆਂ ਧੀਰਮੱਲ ਨੇ ਹਮਲਾ ਕਰਵਾ ਕੇ ਕਤਲ ਕਰਨ ਦਾ ਯਤਨ ਕੀਤਾ ਤੇ ਘਰ ਦਾ ਸਾਰਾ ਸਮਾਨ ਲੁਟ ਲਿਆ ਤਾਂ ਵੀ ਆਪ ਨੇ ਗੁੱਸਾ ਨਹੀਂ ਕੀਤਾ। ਜੇਕਰ ਸਿੱਖ ਧੀਰਮੱਲ ਦਾ ਸਮਾਨ ਚੁੱਕ ਲਿਆਏ ਤਾਂ ਉਹ ਤਿਆਗੀ ਗੁਰਦੇਵ ਨੇ ਤੁਰਤ ਵਾਪਸ ਭਿਜਵਾ ਦਿੱਤਾ।

1634 ਵਿਚ ਕਰਤਾਰਪੁਰ ਦੇ ਯੁਧ ਸਮੇਂ ਜਿਸ ਢੰਗ ਨਾਲ ਯੁਧ ਵਿਚ ਹਿੱਸਾ ਲਿਆ ਉਸ ਤੋਂ ਆਪ ਦੀ ਸ਼ਖ਼ਸੀਅਤ ਦਾ ਦੂਜਾ ਗੁਣ ਅਜਿਹਾ ਉਜਾਗਰ ਹੋਇਆ

ਕਿ ਛੇਵੀਂ ਨਾਨਕ-ਜੋਤ ਗੁਰੂ ਹਰਗੋਬਿੰਦ ਸਾਹਿਬ ਨੇ ਯੁਧ ਵਿਚ ਦਿਖਾਈ ਬੀਰਤਾ ਦੀ ਪ੍ਰਸ਼ੰਸਾ ਕਰਦਿਆਂ ਜਿਹੜਾ ਨਵਾਂ ਨਾਮ ਤੇਗ਼ ਬਹਾਦਰ ਮੁਖਾਰਬਿੰਦ ਤੋਂ ਕਢਿਆ ਉਸ ਸਦਕਾ ਹਮੇਸ਼ਾ ਲਈ ਆਪ ਦਾ ਨਾਮ ਤੇਗ਼ ਬਹਾਦਰ ਪ੍ਰਚਲਤ ਹੋ ਗਿਆ। ਇਹ ਸ਼ਕਤੀ ਸੂਚਕ ਨਾਮ ਹੈ।

ਗੁਰੂ ਤੇਗ਼ ਬਹਾਦਰ ਜੀ ਨੇ ਦੇਸ਼ ਭਰ ਦੀ ਯਾਤਰਾ ਸਮੇਂ ਹਰ ਥਾਂ ਜਿਥੇ ਉਸਾਰੂ ਤੇ ਨਰੋਏ ਜੀਵਨ ਦੇ ਸਿਧਾਂਤ ਨੂੰ ਸਮਝਾਇਆ ਤੇ ਗੁਰੂ ਨਾਨਕ ਦੇਵ ਜੀ ਦੇ ਅਧਿਆਤਮਕ ਵਿਚਾਰਾਂ ਦੀ ਵਿਆਖਿਆ ਕੀਤੀ ਉਥੇ ਆਪਣੇ ਵਿਅਕਤਿਤਵ ਦੇ ਇਸ ਵਿਸ਼ੇਸ਼ ਸਿਧਾਂਤ ਦਾ ਵੀ ਲੋਕਾਂ ਦੇ ਦਿਲਾਂ ਦਿਮਾਗਾਂ ਤੇ ਪ੍ਰਭਾਵ ਪਾਇਆ ਕਿ ਨਾ ਕਿਸੇ ਤੋਂ ਡਰੋ ਤੇ ਨਾ ਕਿਸੇ ਨੂੰ ਡਰਾਓ।

ਉਹਨਾਂ ਦਾ ਇਹ ਸੰਦੇਸ਼ ਬੜਾ ਮਹੱਤਵਪੂਰਨ ਸੀ ਕਿਉਂਕਿ ਦੂਜਿਆਂ ਤੋਂ ਡਰਨ ਵਾਲਾ ਡਰਪੋਕ ਤੇ ਬੁਜ਼ਦਿਲ ਹੋ ਜਾਂਦਾ ਹੈ। ਕਿਸੇ ਸ਼ਕਤੀ ਵਾਲੇ ਹਾਕਮ ਜਾਂ ਵਰਗ ਵਿਸ਼ੇਸ਼ ਦਾ ਦਿਲ ਵਿਚ ਡਰ ਬੈ ਆ ਜਾਏ ਤਾਂ ਇਨਸਾਨ ਆਪਣੇ ਹੱਕਾਂ ਅਧਿਕਾਰਾਂ ਲਈ ਡੱਟ ਨਹੀਂ ਸਕਦਾ। ਸੱਚ ਲਈ ਖੜੇ ਹੋਣ ਦਾ ਵੀ ਸਾਹਸ ਨਹੀਂ ਕਰਦਾ। ਫਿਰ ਡਰਨ ਵਾਲਾ ਇਤਨਾ ਕਮਜ਼ੋਰ ਹੋ ਜਾਂਦਾ ਹੈ ਕਿ ਵੈਰੀ ਉਹਨੂੰ ਕੀੜਿਆਂ ਮਕੌੜਿਆਂ ਦੀ ਤਰ੍ਹਾਂ ਆਪਣੇ ਪੈਰਾਂ ਹੇਠ ਰਗੜ ਸਕਦਾ ਹੈ। ਇਸ ਲਈ ਨਿਰਭੈ ਹੋਣਾ ਜ਼ਰੂਰੀ ਹੈ। ਦੂਜੇ ਪਾਸੇ ਤਾਕਤ, ਸ਼ਕਤੀ ਤੇ ਅਧਿਕਾਰ ਮਨੁੱਖ ਨੂੰ ਕੁਰਾਹੇ ਪਾ ਦਿੰਦੇ ਹਨ ਅਤੇ ਮਨੁੱਖ ਜ਼ਾਲਮ ਬਣ ਕੇ ਦੂਜਿਆਂ ਨੂੰ ਡਰਾਉਣ ਤੇ ਧਮਕਾਉਣ ਲੱਗ ਪੈਂਦਾ ਹੈ। ਦੂਜਿਆਂ ਨਾਲ ਧੱਕਾ ਤੇ ਬੇਇਨਸਾਫੀ ਹੋਣ ਲੱਗ ਪੈਂਦੀ ਹੈ। ਇਸੇ ਲਈ ਗੁਰੂ ਤੇਗ਼ ਬਹਾਦਰ ਜੀ ਨੇ ਆਖਿਆ ਸੀ: ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥[1]

ਗੁਰੂ ਤੇਗ਼ ਬਹਾਦਰ ਦੀ ਸ਼ਖ਼ਸੀਅਤ ਵਿਚ ਇਹ ਦੋਵੇਂ ਗੁਣ ਮੌਜੂਦ ਸਨ। ਉਹ ਸਮੇਂ ਦੀ ਸਭ ਤੋਂ ਵੱਡੀ ਰਾਜ ਸ਼ਕਤੀ ਦੇ ਮਾਲਕ ਔਰੰਗਜ਼ੇਬ ਤੋਂ ਨਹੀਂ ਡਰੇ। ਉਹਨਾਂ ਨੇ ਆਪਣੇ ਜੀਵਨ ਦਾ ਮਿਸ਼ਨ ਹਰ ਹਾਲਤ ਵਿਚ ਜ਼ਾਰੀ ਰਖਿਆ। ਜੇ ਭਾਰਤ ਯਾਤਰਾ ਤੇ ਜਾਂਦਿਆਂ ਔਰੰਗਜ਼ੇਬ ਨੇ ਇਕ ਵਾਰੀ ਗ੍ਰਿਫਤਾਰੀ ਦਾ ਹੁਕਮ ਦੇ ਦਿਤਾ ਤਾਂ ਭਾਵੇਂ ਮਿਰਜ਼ਾ ਰਾਜਾ ਰਾਮ ਸਿੰਘ ਦੇ ਕਹਿਣ ਤੇ ਉਹ ਹੁਕਮ ਵਾਪਸ ਹੋ ਗਿਆ, ਪਰ ਗੁਰੂ ਤੇਗ਼ ਬਹਾਦਰ ਨੇ ਮੁਗ਼ਲ ਬਾਦਸ਼ਾਹ ਦੀ ਕੈਰੀ ਅੱਖ ਦੀ ਪ੍ਰਵਾਹ ਨਾ ਕੀਤੀ। ਫਿਰ 1675 ਵਿਚ ਗ੍ਰਿਫਤਾਰ ਹੋ ਕੇ ਜਦੋਂ ਦਿੱਲੀ ਆਏ ਤਾਂ ਅਕਹਿ ਤੇ ਅਸਹਿ ਕਸ਼ਟ ਖਿੜੇ ਮੱਥੇ ਬਰਦਾਸ਼ਤ ਕੀਤੇ ਪਰ ਕਿਸੇ ਦੁਨਿਆਵੀ ਤਾਕਤ ਦਾ ਡਰ ਨਹੀਂ ਮੰਨਿਆ। ਸ਼ਹੀਦ ਹੋਣਾ ਪ੍ਰਵਾਨ ਕਰ ਲਿਆ ਪਰ ਆਪਣੇ ਨਿਰਭਉ ਸੁਭਾਅ ਨੂੰ ਨਹੀਂ ਛੱਡਿਆ।

ਗੁਰੂ ਤੇਗ਼ ਬਹਾਦਰ ਜੀ ਦੇ ਜੀਵਨ ਕਾਲ ਵਿਚ ਕਈ ਮੌਕੇ ਆਏ ਜਦੋਂ ਉਹ ਦੂਜਿਆਂ ਨੂੰ ਡਰਾ ਸਕਦੇ ਜਾਂ ਆਪਣੀ ਸ਼ਕਤੀ ਤੇ ਸਮਰੱਥਾ ਅਨੁਸਾਰ ਨੀਵਾਂ ਦਿਖਾ ਸਕਦੇ ਸਨ। ਪਰ ਉਹਨਾਂ ਬਿਲਕੁਲ ਅਜਿਹਾ ਨਹੀਂ ਕੀਤਾ। ਬਾਬੇ ਬਕਾਲੇ ਵਿਚ ਜੋ ਕੁਝ ਧੀਰਮੱਲ ਨੇ ਕੀਤਾ ਤੇ ਕਰਵਾਇਆ ਤੇ ਜਦੋਂ ਮੱਖਣ ਸ਼ਾਹ ਲੁਬਾਣਾ ਹਮਲਾ ਕਰਨ ਵਾਲਿਆਂ ਨੂੰ ਫੜ ਕੇ ਲੈ ਆਇਆ ਤਾਂ ਉਹਨਾਂ ਨੂੰ ਕਰੜੀ ਸਜ਼ਾ ਦੇਣ ਦੀ ਥਾਂ ਗੁਰੂ ਤੇਗ਼ ਬਹਾਦਰ ਜੀ ਨੇ ਰਿਹਾਅ ਕਰ ਦੇਣ ਦਾ ਆਦੇਸ਼ ਦਿਤਾ। ਇਸੇ ਤਰ੍ਹਾਂ ਜਦੋਂ

1. ਆਦਿ ਗ੍ਰੰਥ, ਪੰਨਾ 1427

ਅੰਮ੍ਰਿਤਸਰ ਵਿਚ ਪੁਜਾਰੀਆਂ ਨੇ ਦਰਬਾਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਦਿਤੇ ਤੇ ਗੁਰੂ ਤੇਗ਼ ਬਹਾਦਰ ਪਰਕਰਮਾਂ ਤੋਂ ਹੀ ਹਰਿਮੰਦਰ ਸਾਹਿਬ ਨਿਮਸਕਾਰ ਕਰਕੇ ਵਾਪਸ ਚਲੇ ਗਏ ਤਾਂ ਉਹਨਾਂ ਨੇ ਆਪਣੇ ਸੁਭਾਅ ਅਨੁਸਾਰ ਪੁਜਾਰੀਆਂ ਤੇ ਹਰਿਮੰਦਰ ਸਾਹਿਬ ਤੇ ਕਾਬਜ਼ ਲੋਕਾਂ ਨੂੰ ਡਰਾਉਣਾ ਠੀਕ ਨਾ ਸਮਝਿਆ। ਇਸੇ ਤਰ੍ਹਾਂ ਜਦੋਂ ਕੀਰਤਪੁਰ ਵਿਚ ਕਾਬਜ਼ ਸੋਢੀਆਂ ਦੀ ਨੀਅਤ ਤੇ ਕਰਮ ਦੇਖੇ ਤਾਂ ਝਟ ਮਾਖੋਵਾਲ ਦੀ ਜ਼ਮੀਨ ਖਰੀਦ ਕੇ ਨਵਾਂ ਨਗਰ ਚੱਕ ਨਾਨਕੀ ਵਸਾ ਲਿਆ ਜਿਸਦਾ ਪਿਛੋਂ ਨਾਮ ਅਨੰਦਪੁਰ ਸਾਹਿਬ ਪ੍ਰਚਲਤ ਹੋਇਆ।

ਇਹ ਆਪ ਜੀ ਦੀ ਸ਼ਖ਼ਸੀਅਤ ਦੇ ਮੁਢਲੇ ਗੁਣਾਂ ਕਰਕੇ ਹੀ ਜੀਵਨ ਘਟਨਾਵਾਂ ਸਿਧ ਕਰਦੀਆਂ ਹਨ ਕਿ ਉਚ ਆਤਮਾ ਹਮੇਸ਼ਾ ਨਿਰਭਉ ਤੇ ਨਿਰਵੈਰ ਹੋ ਕੇ ਰਹਿੰਦੀ ਹੈ। ਜਿਥੇ ਕਿਸੇ ਤੋਂ ਡਰਦੀ ਨਹੀਂ ਉਥੇ ਕਿਸੇ ਨੂੰ ਡਰਾਉਂਦੀ ਵੀ ਨਹੀਂ। ਗੁਰੂ ਤੇਗ਼ ਬਹਾਦਰ ਬਹੁਤ ਵੱਡੇ ਜਨ ਸੇਵਕ ਸਨ। ਉਹਨਾਂ ਨੇ ਆਪਣੇ ਜੀਵਨ ਕਾਲ ਵਿਚ ਲੋਕ ਸੇਵਾ ਦੇ ਕਾਰਜਾਂ ਨੂੰ ਪਹਿਲ ਦਿਤੀ। ਦੇਸ਼ ਵਿਚ ਜਿਥੇ ਥਾਂ ਥਾਂ ਤੇ ਜਾ ਕੇ ਲੋਕਾਂ ਨੂੰ ਆਤਮਿਕ ਗਿਆਨ ਦਿੱਤਾ, ਗ਼ਲਤ ਤੇ ਮਾੜੀਆਂ ਰਸਮਾਂ ਰਿਵਾਜਾਂ ਦਾ ਪੱਲਾ ਛੱਡ ਕੇ ਉਸਾਰੂ ਤੇ ਨਰੋਈਆਂ ਗੱਲਾਂ ਦਾ ਸੰਚਾਰ ਕੀਤਾ ਉਥੇ ਲੋਕ ਭਲਾਈ ਦੇ ਕਾਰਜਾਂ ਵਿਚ ਵੀ ਕਮਾਲ ਕਰ ਦਿਖਾਇਆ। ਅਸੀਂ ਉਹਨਾਂ ਦੀ ਦੇਸ਼ ਯਾਤਰਾ ਦਾ ਹਾਲ ਪੜ੍ਹਦੇ ਸੁਣਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਜਿਥੇ ਵੀ ਗਏ ਲੋਕਾਂ ਦੀਆਂ ਸਮੱਸਿਆਵਾਂ ਤੇ ਔਕੜਾਂ ਸਮਝ ਕੇ ਉਹਨਾਂ ਦਾ ਹੱਲ ਕਰਨ ਲਈ ਅਗਵਾਈ ਕਰਦੇ ਰਹੇ। ਉਸ ਜ਼ਮਾਨੇ ਵਿਚ ਪਿੰਡਾਂ ਤੇ ਨਗਰਾਂ ਵਿਚ ਬਹੁਤ ਥਾਂਈ ਪਾਣੀ ਦੀ ਥੁੜ੍ਹ ਦੂਰ ਕਰਨ ਲਈ ਖੂਹ ਲਗਵਾਏ, ਬਉਲੀਆਂ ਪੁਟਵਾਈਆਂ ਤੇ ਸਰੋਵਰ ਤਿਆਰ ਕਰਵਾਏ। ਅਜ ਵੀ ਉਹ ਖੂਹ, ਬਉਲੀਆਂ ਤੇ ਸਰੋਵਰ ਗੁਰੂ ਤੇਗ਼ ਬਹਾਦਰ ਜੀ ਦੀ ਅਮਰ ਯਾਦਗਾਰ ਹਨ। ਗੁਰੂ ਤੇਗ਼ ਬਹਾਦਰ ਜੀ ਜਿਥੇ ਵੀ ਗਏ ਲੋਕਾਂ ਨੇ ਸ਼ਰਧਾ ਤੇ ਪਿਆਰ ਨਾਲ ਜੋ ਮਾਇਆ ਭੇਟ ਕੀਤੀ ਉਹ ਉਥੇ ਹੀ ਲੋਕ ਭਲਾਈ ਦੇ ਕਾਰਜਾਂ ਵਿਚ ਲਾ ਦਿਤੀ। ਅਨੇਕਾਂ ਗਰੀਬਾਂ ਦੀ ਆਰਥਿਕ ਸਹਾਇਤਾ ਕਰਨੀ, ਗਰੀਬ ਬੱਚੀਆਂ ਦੇ ਵਿਆਹ ਕਰਾਉਣੇ ਤੇ ਬਿਮਾਰਾਂ ਦੇ ਇਲਾਜ ਦਾ ਪ੍ਰਬੰਧ ਕਰਦੇ ਰਹਿਣਾ ਸਿਧ ਕਰਦਾ ਹੈ ਕਿ ਆਪ ਬਹੁਤ ਵੱਡੇ ਲੋਕ ਹਿਤੈਸ਼ੀ ਤੇ ਜਨ ਸਾਧਾਰਨ ਦੇ ਹਿਤੂ ਸਨ।

## ਹਵਾਲੇ ਤੇ ਟਿੱਪਣੀਆਂ

1. ਡਾ. ਤ੍ਰਿਲੋਚਨ ਸਿੰਘ, ਸੰਖੇਪ ਜੀਵਨ ਗੁਰੂ ਤੇਗ਼ ਬਹਾਦਰ
2. ਭਾਈ ਸੰਤੋਖ ਸਿੰਘ, ਗੁਰ ਪ੍ਰਤਾਪ ਸੂਰਜ ਗ੍ਰੰਥ
3. ਡਾ. ਦਲੀਪ ਸਿੰਘ ਦੀਪ, ਗੁਰੂ ਤੇਗ਼ ਬਹਾਦਰ

# 16. ਬਾਣੀ-ਰਚਨਾ

ਗੁਰੂ ਤੇਗ਼ ਬਹਾਦਰ ਦਸ ਗੁਰੂ ਸਾਹਿਬਾਨ ਵਿਚੋਂ ਧੁਰ ਕੀ ਬਾਣੀ (ਗੁਰਬਾਣੀ) ਦੀ ਰਚਨਾ ਕਰਨ ਵਾਲੇ ਛੇਵੇਂ ਸਨ। ਦਸ ਗੁਰੂ ਸਾਹਿਬਾਨ ਵਿਚੋਂ ਸੱਤ ਗੁਰੂ ਸਾਹਿਬਾਨ ਨੇ ਬਾਣੀ (ਕਾਵਿ) ਰਚੀ। ਗੁਰੂ ਹਰਗੋਬਿੰਦ ਜੀ, ਗੁਰੂ ਹਰਿ ਰਾਇ ਜੀ ਤੇ ਗੁਰੂ ਹਰਿ ਕ੍ਰਿਸ਼ਨ ਜੀ ਨੇ ਬਾਣੀ ਦੀ ਰਚਨਾ ਨਹੀਂ ਕੀਤੀ। ਗੁਰੂ ਤੇਗ਼ ਬਹਾਦਰ ਜੀ ਦੇ 59 ਪਦੇ (ਸ਼ਬਦ) ਅਤੇ 57 ਸਲੋਕ ਲਿਖੇ ਹੋਏ ਮਿਲਦੇ ਹਨ। ਸਿੱਖ ਰਵਾਇਤ ਤੇ ਸਿੱਖਾਂ ਦੀਆਂ ਇਤਿਹਾਸਕ ਲਿਖਤਾਂ ਅਨੁਸਾਰ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨਾਲ ਉਦੋਂ ਸ਼ਾਮਲ ਕੀਤੀ ਗਈ, ਜਦ ਆਪ ਨੇ ਮੁਕਤਸਰ ਸਾਹਿਬ ਦੀ ਲੜਾਈ ਉਪਰੰਤ 'ਗੁਰੂ ਕੀ ਕਾਸ਼ੀ' ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਵਿਚ ਸੰਨ 1705-06 ਈਸਵੀ ਵਿਚ ਇਕ ਸਾਲ ਦੇ ਲਗਭਗ ਨਿਵਾਸ ਕੀਤਾ ਅਤੇ ਯੁਧਾਂ ਤੋਂ ਵਿਹਲ ਮਿਲਣ ਤੇ ਜਿਥੇ ਸਿੱਖ ਧਰਮ ਦਾ ਪੁਨਰ-ਗਠਨ ਕੀਤਾ, ਉਥੇ ਗੁਰੂ ਗ੍ਰੰਥ ਸਾਹਿਬ ਦੀ ਆਦਿ ਬੀੜ ਦਾ ਵੀ ਗੁਰੂ ਅਰਜਨ ਸਾਹਿਬ ਵਲੋਂ ਸੰਨ 1604 ਵਿਚ ਕੀਤੇ ਗਏ ਪਹਿਲੇ ਸੰਕਲਨ ਤੋਂ ਲਗਭਗ 100 ਸਾਲ ਬਾਦ ਇਹ ਪੁਨਰ ਸੰਕਲਨ ਦਾ ਮਹੱਤਵਪੂਰਨ ਕਾਰਜ ਆਪਣੀ ਨਿਗਰਾਨੀ ਵਿਚ ਸੰਪੂਰਨ ਕੀਤਾ। ਗੁਰੂ ਤੇਗ਼ ਬਹਾਦਰ ਜੀ ਦੀ ਇਹ ਬਾਣੀ ਆਦਿ ਬੀੜ ਵਿਚ ਸ਼ਾਮਲ ਕਰਦਿਆਂ ਗੁਰੂ ਅਰਜਨ ਸਾਹਿਬ ਵਲੋਂ ਵਿਉਂਤੀ ਅਤੇ ਨਿਰਧਾਰਤ ਕੀਤੀ ਹੋਈ ਬਾਣੀ ਦੀ ਤਰਤੀਬ ਅਨੁਸਾਰ, ਅਰਥਾਤ ਰਾਗਾਂ ਅਨੁਸਾਰ ਅਤੇ ਗੁਰੂ ਵਿਅਕਤੀਆਂ ਦੇ ਇਤਿਹਾਸਕ ਕ੍ਰਮ ਅਨੁਸਾਰ ਸ਼ਾਮਿਲ ਕੀਤੀ ਗਈ। ਸਲੋਕ 'ਆਦਿ ਬੀੜ' ਦੇ ਅੰਤ ਵਿਚ 'ਸਲੋਕ ਵਾਰਾਂ ਤੋਂ ਵਧੀਕ' ਪ੍ਰਕਰਨ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਦੇ ਵਾਰਾਂ ਵਿਚ ਸ਼ਾਮਲ ਹੋਣ ਤੋਂ ਵਧੇ ਹੋਏ ਸਲੋਕਾਂ ਉਪਰੰਤ ਦਰਜ ਕੀਤੇ ਗਏ। ਇਸ ਬਾਣੀ ਦੇ ਰਚਨ ਕਾਲ ਬਾਰੇ ਕਿਸੇ ਭੁਲੇਖੇ ਦੀ ਗੁੰਜਾਇਸ਼ ਨਹੀਂ। ਗੁਰੂ ਸਾਹਿਬ ਨੇ ਇਹ ਬਾਣੀ ਗੁਰਗੱਦੀ ਤੇ ਬੈਠਣ ਸਮੇਂ (ਸੰਨ 1664 ਈਸਵੀ) ਤੋਂ ਲੈ ਕੇ ਸ਼ਹੀਦੀ ਦੇ ਸਮੇਂ (ਨਵੰਬਰ 1675) ਤੱਕ ਰਚੀ। ਬਾਣੀ ਬਿਉਰਾ ਇਸ ਪ੍ਰਕਾਰ ਹੈ:

| ਨੰਬਰ | ਰਾਗ | ਸ਼ਬਦ |
|---|---|---|
| 1 | ਰਾਗ ਗਉੜੀ | 9 |
| 2 | ਰਾਗ ਆਸਾ | 1 |
| 3 | ਰਾਗ ਦੇਵਗੰਧਾਰੀ | 3 |
| 4 | ਰਾਗ ਬਿਹਾਗੜਾ | 1 |
| 5 | ਰਾਗ ਸੋਰਠਿ | 12 |

| | | |
|---|---|---|
| 6 | ਰਾਗ ਧਨਾਸਰੀ | 4 |
| 7 | ਰਾਗ ਜੈਤਸਰੀ | 3 |
| 8 | ਰਾਗ ਟੋਡੀ | 1 |
| 9 | ਰਾਗ ਤਿਲੰਗ | 3 |
| 10 | ਰਾਗ ਬਿਲਾਵਲ | 3 |
| 11 | ਰਾਗ ਰਾਮਕਲੀ | 3 |
| 12 | ਰਾਗ ਮਾਰੂ | 3 |
| 13 | ਰਾਗ ਬਸੰਤ | 5 |
| 14 | ਰਾਗ ਸਾਰੰਗ | 4 |
| 15 | ਰਾਗ ਜੈਜਾਵੰਤੀ | 4 |
| | 15 | 59 |

ਇਹਨਾਂ ਸ਼ਬਦਾਂ ਤੋਂ ਬਿਨਾਂ 57 ਸਲੋਕ ਵੀ ਗੁਰੂ ਤੇਗ਼ ਬਹਾਦਰ ਦੇ ਰਚੇ ਹੋਏ ਦਰਜ ਹਨ। ਇਹਨਾਂ ਸਲੋਕਾਂ ਦੀ ਰਚਨਾ ਬਾਰੇ ਸਿੱਖ ਜਗਤ ਵਿਚ ਇਹ ਵਿਸ਼ਵਾਸ ਪ੍ਰਚਲਤ ਹੈ ਕਿ ਗੁਰੂ ਤੇਗ਼ ਬਹਾਦਰ ਜੀ ਨੇ 1675 ਈਸਵੀ ਨੂੰ ਦਿੱਲੀ ਦੀ ਕੋਤਵਾਲੀ ਵਿਚ ਬੰਦੀਵਾਨ ਹੋਣ ਸਮੇਂ ਅਤਿ ਵੈਰਾਗ ਤੇ ਉਪਰਾਮਤਾ ਦੀ ਅਵਸਥਾ ਵਿਚ ਰਚੇ [1]।

ਸਲੋਕ ਨੰਬਰ 54 ਗੁਰੂ ਗੋਬਿੰਦ ਸਿੰਘ ਰਚਿਤ ਮੰਨਿਆ ਜਾਂਦਾ ਹੈ। ਪ੍ਰਸੰਗ ਇਹ ਹੈ ਕਿ ਗੁਰੂ ਤੇਗ਼ ਬਹਾਦਰ ਜੀ ਨੇ "ਬਲੁ ਛੁਟਕਿਓ ਬੰਧਨ ਪਰੇ......" ਵਾਲੇ ਸਲੋਕ ਵਿਚ ਆਪਣੇ ਸਪੁੱਤਰ ਵੱਲ ਜੇਲ੍ਹ ਵਿਚੋਂ ਇਹ ਰਮਜ਼-ਭਰਿਆ ਪ੍ਰਸ਼ਨ ਉਨਾਂ ਦੀ ਸਿੱਖ ਪੰਥ ਦੀ ਗੰਭੀਰ ਪ੍ਰਸਥਿਤੀ ਪ੍ਰਤੀ ਸਾਹਸ-ਭਰਪੂਰਤਾ ਤੇ ਜ਼ਿੰਮੇਵਾਰੀ ਦੇ ਅਹਿਸਾਸ ਨੂੰ ਜਾਚਣ ਲਈ ਅਨੰਦਪੁਰ ਲਿਖ ਭੇਜਿਆ ਤੇ ਸਲੋਕ ਨੰਬਰ 54 ਵਿਚ ਸਾਹਿਬਜ਼ਾਦਾ ਗੋਬਿੰਦ ਰਾਇ ਨੇ ਆਪਣਾ ਵਿਸ਼ਵਾਸ ਭਰਿਆ ਉਤਰ "ਬਲੁ ਹੋਆ ਬੰਧਨ ਛੁਟੇ...." ਲਿਖ ਭੇਜਿਆ। ਪਰ ਪ੍ਰੋ. ਸਾਹਿਬ ਸਿੰਘ ਦਾ ਵਿਚਾਰ ਇਸ ਪ੍ਰਸੰਗ ਦੇ ਬਾਅਦ ਵਿਚ ਘੜੇ ਜਾਣ ਬਾਰੇ ਠੀਕ ਜਾਪਦਾ ਹੈ। ਕਿਉਂਕਿ ਜੇ ਇਹ ਸਲੋਕ ਗੁਰੂ ਗੋਬਿੰਦ ਸਿੰਘ ਜੀ ਦਾ ਰਚਿਆ ਹੁੰਦਾ ਤਾਂ ਆਦਿ ਬੀੜ ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਸ਼ਾਮਲ ਕਰਨ ਸਮੇਂ ਆਪ ਇਸ ਸਲੋਕ ਨਾਲ ਮਹੱਲਾ 10 ਸ਼ਬਦ ਲਿਖ ਕੇ ਆਪਣੀ ਰਚਨਾ ਦੀ ਮੁਹਰ ਲਗਾ ਦੇਂਦੇ [2]। ਇਨ੍ਹਾਂ ਦੋਹਾਂ ਸਲੋਕਾਂ ਦੇ ਬਾਹਰਲੇ ਪ੍ਰਸੰਗ ਨੂੰ ਛੱਡ ਕੇ ਜੇ ਇਨ੍ਹਾਂ ਦੇ ਅੰਤਰੀਵ (ਸਾਹਿਤਕ) ਅਰਥ ਲਏ ਜਾਣ ਤਾਂ ਇਹਨਾਂ ਦਾ ਭਾਵ ਕਵੀ ਮਨ ਦੇ ਦੋ ਭਿੰਨ-ਭਿੰਨ ਮਨੋਵੇਗ 'ਇਕ ਵਿਚ ਕੌਮ ਦੀ ਨਿਰਾਸਤਾਜਨਕ ਅਤੇ ਗੰਭੀਰ ਅਵਸਥਾ ਦਾ ਅਨੁਭਵ ਕਰਕੇ ਅਤੇ ਦੂਜੀ ਵਿਚ ਪਰਮਾਤਮਾ ਦੀ ਸ਼ਰਨ ਤੇ ਕਿਰਪਾ ਵਿਚੋਂ ਉਪਜੇ ਦ੍ਰਿੜ ਵਿਸ਼ਵਾਸ ਨੂੰ ਪ੍ਰਤੀਤ ਕਰਕੇ, ਦੇ ਅਨੁਕੂਲ ਇਹਨਾਂ ਦੀ ਰਚਨਾ ਪ੍ਰਵਿਰਤੀ ਵਿਚੋਂ ਉਘੜ ਆਉਂਦਾ ਹੈ [3]।

ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਸੰਗੀਤਮਈ ਹੈ ਅਤੇ ਮਨੁੱਖੀ ਮਨ ਉਤੇ ਸਿੱਧਾ ਅਸਰ ਕਰਦੀ ਹੈ। ਗੁਰੂ ਤੇਗ਼ ਬਹਾਦਰ ਜੀ ਨੂੰ ਰਾਗ ਵਿਦਿਆ ਦਾ ਭਰਪੂਰ ਗਿਆਨ ਸੀ ਤੇ ਉਹਨਾਂ ਨੇ ਆਪਣੀ ਬਾਣੀ ਰਚਨਾ ਪੰਦਰਾਂ ਰਾਗਾਂ ਵਿਚ ਕੀਤੀ ਹੈ।

ਰਾਗ ਜੈਜਾਵੰਤੀ ਵਿਚ ਕੇਵਲ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸਾਰੀ ਬਾਣੀ 31 ਰਾਗਾਂ ਵਿਚ ਹੈ। ਜਦੋਂ 1604 ਵਿਚ ਗੁਰੂ ਅਰਜਨ ਦੇਵ ਨੇ ਆਦਿ ਬੀੜ ਦੀ ਸੰਪਾਦਨਾ ਕੀਤੀ ਤਾਂ ਉਸ ਸਮੇਂ ਇਸ ਵਿਚ ਤੀਹ ਰਾਗਾਂ ਅਨੁਸਾਰ ਬਾਣੀ ਸ਼ਾਮਲ ਸੀ। 31ਵਾਂ ਰਾਗ ਜੈਜਾਵੰਤੀ ਉਸ ਸਮੇਂ ਆਦਿ ਬੀੜ ਵਿਚ ਸ਼ਾਮਲ ਹੋਇਆ ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਬਾਣੀ ਇਸ ਵਿਚ ਸ਼ਾਮਲ ਹੋਈ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਬਾਣੀ ਅਨੰਤ ਗੁਣਾਂ ਨਾਲ ਭਰਪੂਰ ਹੈ, ਇਸ ਦਾ ਬਿਆਨ ਕਰਨਾ ਬਹੁਤ ਕਠਨ ਹੈ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਖ਼ਸੀਅਤ, ਸੋਚ, ਨਿਮਰਤਾ, ਵੈਰਾਗ ਤੇ ਭਗਤੀ ਭਰਪੂਰ ਹੈ। ਆਪ ਜੀ ਦੀ ਬਾਣੀ ਮਨੁੱਖਤਾ ਤੇ ਰੱਬਤਾ ਦਾ ਇਕ ਮਿੱਠਾ ਰਾਗ ਹੈ। ਬਾਣੀ ਇਲਾਹੀ ਆਵਾਜ਼ ਹੈ ਜਿਸ ਦਾ ਹਰੇਕ ਸ਼ਬਦ ਆਤਮ-ਰਸ ਭਿੰਨਾ ਤੇ ਸੰਗੀਤ ਲੈਅ ਨਾਲ ਭਰਪੂਰ ਹੈ। ਹਰ ਸਤਰ ਸਾਹਿਤਕ ਰੰਗ ਵਿਚ ਰੰਗੀ ਹੋਈ ਹੈ। ਗੁਰਦੇਵ ਜਿਥੇ ਮਹਾਨ ਕਵੀ ਸਨ, ਉਥੇ ਸੰਗੀਤ ਦੀਆਂ ਬਾਰੀਕੀਆਂ ਤੋਂ ਭਲੀ ਪ੍ਰਕਾਰ ਜਾਣੂ ਸਨ। ਆਪ ਜੀ ਦੀ ਬਾਣੀ ਸਾਹਿਤ ਸੰਗੀਤ ਤੇ ਕਾਵਿ ਕਲਾ ਨਾਲ ਰੰਗੀ ਹੋਈ ਹੈ। ਇਸ ਵਿਚੋਂ ਮਨੁੱਖਤਾ, ਭਾਈਚਾਰਾ, ਆਤਮਿਕ ਗਿਆਨ ਤੇ ਵੈਰਾਗ ਦਾ ਸੁਨੇਹਾ ਮਿਲਦਾ ਹੈ। ਇਸ ਵਿਚੋਂ ਰਿਸ਼ੀਆਂ ਦਾ ਦਰਸ਼ਨ (ਫ਼ਲਸਫ਼ਾ), ਗੀਤਾ-ਗਿਆਨ, ਡੂੰਘੀ ਸੋਚ, ਨਿਜੀ ਅਨੁਭਵ, ਪਿਆਰ, ਜਜ਼ਬਾ, ਭਗਤੀ ਤੇ ਸਿਮਰਨ ਦੀ ਪ੍ਰੇਰਨਾ ਮਿਲਦੀ ਹੈ। ਰਹੱਸਵਾਦ ਦੇ ਰੰਗ ਵਿਚ ਰੰਗੀ ਯਥਾਰਥ ਦਾ ਮੁਜਸਮਾ (ਮੂਰਤੀ) ਹੈ। ਗੁਰੂ ਜੀ ਦੀ ਬਾਣੀ ਦਿਲੀ ਜਜ਼ਬੇ, ਸੱਧਰਾਂ ਰੀਝਾਂ ਤੇ ਅਨੁਭਵ ਤੇ ਆਧਾਰਿਤ ਹੈ। ਇਹ ਬਾਣੀ ਮਾਨੋ ਦਰਪਨ ਹੈ, ਜਿਸ ਵਿਚ ਜਗਤ ਦੀ ਅਸਲੀਅਤ, ਦੁਖ ਸੁਖ, ਉਸਤਤਿ ਨਿੰਦਾ, ਮਾਨ ਅਪਮਾਨ, ਸੋਨਾ ਮਿੱਟੀ ਦੀ ਹਕੀਕਤ ਸਾਫ ਨਜ਼ਰ ਆ ਰਹੀ ਹੈ। ਆਪ ਜੀ ਦੀ ਬਾਣੀ ਦਾ ਬਹੁਤ ਸਾਰਾ ਹਿੱਸਾ, ਜੀਵ ਸੰਸਾਰ ਤੇ ਪਰਮਾਤਮਾ ਬਾਰੇ ਰੋਸ਼ਨੀ ਪਾਉਂਦਾ ਹੈ। ਗੁਰੂ ਜੀ ਦੀ ਬਾਣੀ ਸੋਚ ਤੇ ਸੋਜ਼ ਭਰਪੂਰ ਹੈ[1]।

ਕੁਝ ਰਾਗ ਵਿਦਿਆ ਦੇ ਮਾਹਿਰਾਂ ਦਾ ਵਿਚਾਰ ਹੈ ਕਿ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ 17 ਰਾਗਾਂ ਵਿਚ ਹੈ। ਜਿਹਨਾਂ ਨੂੰ 15 ਰਾਗਾਂ ਵਿਚ ਅੰਕਤ ਕੀਤਾ ਗਿਆ ਹੈ। ਤਿਲੰਗ ਰਾਗ ਦੇ ਤਿੰਨ ਸ਼ਬਦਾਂ ਵਿਚੋਂ ਪਹਿਲੇ ਉਤੇ ਕਾਫੀ ਸ਼ਬਦ ਲਿਖਿਆ ਹੈ ਜਿਸਨੂੰ ਇਕ ਵੱਖਰਾ ਰਾਗ ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਬਸੰਤ ਹਿੰਡੋਲ ਨੂੰ ਬਸੰਤ ਤੋਂ ਭਿੰਨ ਰਾਗ ਮੰਨ ਲਈਏ ਤਾਂ ਰਾਗਾਂ ਦੀ ਗਿਣਤੀ 17 ਹੋ ਜਾਂਦੀ ਹੈ[2]।

ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਬੋਲੀ ਦੇ ਪੱਖ ਤੋਂ ਬੇਮਿਸਾਲ, ਬੇਅਦੀਲ ਤੇ ਬੇਨਜ਼ੀਰ ਹੈ। ਬੋਲੀ ਸਰਲਤਾ, ਸਾਦਗੀ ਤੇ ਨਵੀਨਤਾ ਨਾਲ ਭਰਪੂਰ ਹੈ। ਇਸਲਾਮ ਦੇ ਭਾਰਤ ਵਿਚ ਆਉਣ ਨਾਲ ਅੱਠਵੀਂ ਸਦੀ ਤੋਂ ਹੀ ਅਰਬੀ ਤੇ ਫਾਰਸੀ ਦਾ ਸਾਡੀਆਂ ਦੇਸੀ ਭਾਸ਼ਾਵਾਂ ਤੇ ਅਜੇਹਾ ਪ੍ਰਭਾਵ ਪਿਆ ਕਿ ਅਰਬੀ ਫਾਰਸੀ ਦੇ ਸ਼ਬਦਾਂ ਨੇ ਸਾਡੀਆਂ ਬੋਲੀਆਂ ਵਿਚ ਆਪਣੀ ਪਕੜ ਮਜ਼ਬੂਤ ਕਰ ਲਈ। ਸਾਡੀਆਂ ਭਾਰਤੀ ਭਾਸ਼ਾਵਾਂ ਦੇ ਤਕਰੀਬਨ ਸਭ ਲੇਖਕਾਂ ਨੇ ਖਾਸ ਕਰਕੇ ਫਾਰਸੀ ਦੇ ਸ਼ਬਦਾਂ ਨੂੰ ਆਮ ਵਰਤਿਆ ਹੈ। ਗੁਰੂ ਤੇਗ਼ ਬਹਾਦਰ ਜੀ ਨੇ ਹੋਰ ਭਾਸ਼ਾਵਾਂ ਦੇ ਨਾਲ ਫਾਰਸੀ ਪੜ੍ਹੀ ਤੇ ਅਨੇਕਾਂ ਫਾਰਸੀ ਦੇ ਵਿਦਵਾਨਾਂ ਨੂੰ ਰਖਿਆ। ਪਰ ਹੈਰਾਨੀ ਹੁੰਦੀ ਹੈ ਕਿ ਉਹਨਾਂ ਦੀ ਸਾਰੀ ਰਚਨਾ ਵਿਚ ਨਾ ਫਾਰਸੀ ਦੇ ਸ਼ਬਦ ਵਰਤੇ ਹੋਏ ਹਨ ਤੇ ਨਾ ਹੀ ਹੋਰ ਕਿਸੇ ਕਿਸਮ ਦਾ ਪ੍ਰਭਾਵ

ਲਿਆ ਹੈ। ਸਾਰੀ ਬਾਣੀ ਰਚਨਾ ਅਜਿਹੀ ਸਰਲ ਹਿੰਦੁਸਤਾਨੀ ਵਿਚ ਹੈ, ਜਿਸਨੂੰ ਪੰਜਾਬੀ ਦੀ ਰਚਨਾ ਜਾਣ ਕੇ ਪੰਜਾਬੀ ਸਾਹਿਤ ਦੇ ਇਤਿਹਾਸ ਦੇ ਲੇਖਕ, ਪੰਜਾਬੀ ਕਾਵਿ ਕਲਾ ਦਾ ਭੰਡਾਰ ਮੰਨਦੇ ਹਨ। ਹਿੰਦੀ ਦਾ ਸਾਹਿਤਕ ਗਿਆਨ ਰਖਣ ਵਾਲੇ ਸਰਲ ਹਿੰਦੀ ਦੀ ਰਚਨਾ ਮੰਨਦੇ ਹੋਏ ਇਹਨੂੰ ਹਿੰਦੀ ਦੀ ਕਾਵਿ ਕਲਾ ਵਿਚ ਸ਼ਾਮਲ ਕਰ ਲੈਂਦੇ ਹਨ।

ਗੁਰੂ ਤੇਗ਼ ਬਹਾਦਰ ਜੀ ਨੇ ਆਪਣੀ ਬਾਣੀ ਵਿਚ ਅਲੰਕਾਰ ਆਮ ਜੀਵਨ ਵਿਚੋਂ ਚੁਣੇ ਹਨ ਅਤੇ ਆਸ਼ਿਆਂ ਨੂੰ ਇਸ ਤਰ੍ਹਾਂ ਸਪਸ਼ਟ ਕੀਤਾ ਹੈ ਕਿ ਆਮ ਸੂਝ ਬੂਝ ਵਾਲਾ ਇਨਸਾਨ ਬਾਣੀ ਦਾ ਪੂਰਾ ਪੂਰਾ ਲਾਭ ਉਠਾ ਲੈਂਦਾ ਹੈ। ਗੁਰੂ ਜੀ ਪਰਮਾਤਮਾ ਨਾਲ ਪਿਆਰ ਕਰਨ ਦੀ ਸਿਖਿਆ ਤੇ ਪ੍ਰੇਰਣਾ ਦਿੰਦੇ ਹਨ। ਇਸ ਲਈ ਉਹ ਮੱਛੀ ਤੇ ਪਾਣੀ ਦੇ ਪਿਆਰ ਨਾਲ ਉਪਮਾ ਦਿੰਦੇ ਹਨ:

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ॥੧॥[1]

ਸੰਸਾਰ ਦੀ ਨਾਸ਼ਮਾਨਤਾ ਤੇ ਅਸਥਿਰਤਾ ਦੱਸਣ ਲਈ ਗੁਰੂ ਜੀ ਇਕ ਬੁਲਬਲੇ ਨਾਲ ਮਨੁੱਖੀ ਜੀਵਨ ਤੇ ਦੁਨੀਆ ਨਾਲ ਉਪਮਾ ਦੇ ਕੇ ਆਪਣੇ ਆਸ਼ੇ ਨੂੰ ਸਪਸ਼ਟ ਕਰਦੇ ਹਨ:

ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥[2]

ਗੁਰਦੇਵ ਸੰਸਾਰ ਦੀ ਨਾਸ਼ਵਰਤਾ ਨੂੰ ਬੱਦਲ ਦੀ ਛਾਂ ਨਾਲ ਉਪਮਾ ਦੇ ਕੇ ਇਕ ਅਨੂਠੇ ਤੇ ਅਛੂਤੇ ਰੰਗ ਵਿਚ ਆਸ਼ਾ ਸਪਸ਼ਟ ਕਰਦੇ ਹਨ:

ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ॥
ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ॥[3]

ਗੁਰੂ ਜੀ ਦੇ ਉਪਮਾ ਅਲੰਕਾਰ ਇਤਨੇ ਸਾਫ, ਸਾਦਾ ਤੇ ਆਕ੍ਰਸ਼ਕ ਹਨ ਕਿ ਆਮ ਲੋਕ ਸੁਣ ਕੇ ਗੁਰੂ ਜੀ ਦੀ ਸਿਖਿਆ ਤੋਂ ਲਾਭ ਉਠਾ ਲੈਂਦੇ ਹਨ:

ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥
ਕਹੁ ਨਾਨਕ ਥਿਰੁ ਕਿਛੁ ਨਹੀ ਸੁਪਨੇ ਜਿਉ ਸੰਸਾਰੁ॥[4]

ਸਾਡੇ ਭਾਰਤੀ ਕਾਵਿ-ਸ਼ਾਸਤ੍ਰ ਅਨੁਸਾਰ ਕਾਵਿ ਦੀ ਪਰਖ ਰਸ ਦੇ ਆਧਾਰ ਤੇ ਕੀਤੀ ਜਾਂਦੀ ਹੈ। ਰਸ ਨੌ ਹਨ। ਅੱਜ ਕਲ੍ਹ ਭਗਤੀ ਨੂੰ ਵੀ ਰਸ ਮੰਨਿਆ ਗਿਆ ਹੈ। ਸਿਆਣਿਆਂ ਨੇ ਸ਼ਿੰਗਾਰ ਰਸ ਨੂੰ ਰਸ-ਰਾਜ ਦੀ ਉਪਾਧੀ ਦਿਤੀ ਹੈ। ਸਾਡੇ ਗੁਰੂ ਸਾਹਿਬਾਂ

ਦੀ ਬਾਣੀ ਵਿਚ ਭਗਤੀ ਰਸ, ਰਸ ਰਾਜ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਭਗਤੀ ਰਸ ਛਾਇਆ ਹੋਇਆ ਹੈ। ਅੰਗ ਰੂਪ ਵਿਚ ਸ਼ਾਂਤ ਰਸ ਭਗਤੀ ਰਸ ਦੇ ਨਾਲ ਨਾਲ ਚਲਦਾ ਹੈ ਕਿਤੇ ਕਿਤੇ ਕਰੁਣਾ ਰਸ ਵੀ ਹੈ। ਬਾਣੀ ਦਾ ਆਧਾਰ ਭਗਤੀ ਰਸ ਤੇ ਸ਼ਾਂਤ ਰਸ ਹੈ। ਪਰ ਬਾਣੀ ਤੋਂ ਆਤਮਿਕ ਬਲ ਬਹੁਤ ਮਿਲਦਾ ਹੈ। ਦਲੇਰੀ ਹਿੰਮਤ ਤੇ ਆਤਮਾ ਦਾ ਬੋਧ ਹੁੰਦਾ ਹੈ। ਇਥੇ ਸ਼ਾਂਤ ਰਸ ਬੀਰ ਰਸ ਵਿਚ ਕੰਮ ਕਰ ਰਿਹਾ ਹੈ। ਰਸਾਂ ਦੇ ਆਧਾਰ ਤੇ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਮਖਮਲੀ ਮਿਆਨ ਵਿਚ ਫੌਲਾਦੀ ਤਲਵਾਰ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਦੀ ਸ਼ਬਦ-ਸ਼ਕਤੀ ਦੇਖਣ ਵਾਲੀ ਹੈ। ਜੀਵਨ ਤਜਰਬੇ ਵਿਚੋਂ ਨਿਕਲੀਆਂ ਮਿਸਾਲਾਂ ਤੇ ਤੀਖਣ ਖਿਆਲ ਉਡਾਰੀ ਕਾਰਣ ਬੜੀ ਬਲਵਾਨ ਸ਼ਬਦ ਸ਼ਕਤੀ ਆਈ ਹੈ। ਗੁਰੂ ਤੇਗ਼ ਬਹਾਦਰ ਜੀ ਨੇ ਆਪਣੀ ਬਾਣੀ ਵਿਚ ਆਤਮਾ ਨੂੰ ਹੰਸ ਮੰਨਿਆ ਹੈ। ਲਕਸ਼ਣਾਂ ਸ਼ਕਤੀ ਦੀ ਇਕ ਸੁੰਦਰ ਮਿਸਾਲ ਇਸ ਤਰ੍ਹਾਂ ਹੈ:

ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ॥
ਜਬ ਹੀ ਹੰਸ ਤਜੀ ਇਹ ਕਾਇਆ ਪ੍ਰੇਤ ਪ੍ਰੇਤ ਕਰਿ ਭਾਗੀ॥[10]

ਜਦ ਕੋਈ ਹੋਵੇ ਬਗਲੇ ਦੇ ਸੁਭਾਅ ਦਾ ਤੇ ਉਸ ਨੂੰ ਵਿਅੰਗ ਕਰਕੇ ਹੰਸ ਕਿਹਾ ਜਾਏ, ਇਥੇ ਵਿਅੰਜਨ ਸ਼ਕਤੀ ਤੋਂ ਕੰਮ ਲਿਆ ਜਾਵੇਗਾ। ਗੁਰੂ ਜੀ ਨੇ ਇਕ ਉਤਮ ਕਲਾਕਾਰ ਦੇ ਨਾਤੇ ਇਨ੍ਹਾਂ ਸ਼ਬਦ ਸ਼ਕਤੀਆਂ ਤੋਂ ਕੰਮ ਲਿਆ ਹੈ। ਇਕ ਥਾਂ ਗੁਰੂ ਜੀ ਨੇ ਮਨੁੱਖਾ ਜਨਮ ਨੂੰ ਰਤਨ ਕਿਹਾ ਹੈ। ਇਕ ਹੋਰ ਥਾਂ ਪ੍ਰਭੂ ਦੇ ਨਾਮ ਨੂੰ ਰਤਨ ਮੰਨਿਆ ਹੈ:

ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ॥
ਨਿਮਖ ਨ ਲੀਨ ਭਇਓ ਚਰਨਨ ਸਿਂਉ ਬਿਰਥਾ ਅਉਧ ਸਿਰਾਨੀ॥[11]

ਗੁਰੂ ਜੀ ਦੀ ਬਾਣੀ ਦੇ ਅਧਿਐਨ ਪਿਛੋਂ ਇਹ ਸਿੱਟਾ ਨਿਕਲਦਾ ਹੈ ਕਿ ਆਪ ਦੀ ਪਵਿੱਤਰ ਬਾਣੀ ਆਪ ਜੀ ਦੇ ਜੀਵਨ ਤਜਰਬਿਆਂ ਦੀ ਦੇਣ ਹੈ। ਆਪ ਜੀ ਦਾ ਅਮਲੀ ਜੀਵਨ ਇਸ ਵਿਚ ਢਲਿਆ ਹੋਇਆ ਹੈ, ਉਹੋ ਹੀ ਬਾਣੀ ਰੂਪ ਵਿਚ ਰੂਪਮਾਨ ਹੋਇਆ ਹੈ। ਬਾਣੀ ਪਸ਼ੂ ਰੂਪੀ ਇਨਸਾਨ ਨੂੰ ਅਸਲੀ ਮਨੁੱਖ ਬਣਾ ਕੇ ਰੱਬਤਾ ਦੇ ਰਾਹ ਉਪਰ ਤੋਰ ਕੇ, ਅਸਲੀ ਸੋਮੇ ਵਿਚ ਲੀਨ ਕਰਵਾ ਕੇ ਮਾਮੂਲੀ ਪ੍ਰਾਣੀ ਨੂੰ ਰੱਬ ਬਣਾ ਦਿੰਦੀ ਹੈ। ਕਵਿਤਾ ਦੇ ਪੱਖੋਂ ਬਾਣੀ ਵਿਸ਼ੇ ਰੂਪ, ਅਲੰਕਾਰ, ਰਸ, ਬੋਲੀ ਤੇ ਸ਼ੈਲੀ ਆਦਿ ਦੇ ਹਰੇਕ ਪਹਿਲੂ ਤੋਂ ਕਮਾਲ ਤੇ ਉਨਤੀ ਦੀਆਂ ਸਿਖਰਾਂ ਉਪਰ ਪੁਜੀ ਹੋਈ ਹੈ। ਆਪ ਜਿੰਨੇ ਵੱਡੇ ਸ਼ਹਾਦਤ ਕੁਰਬਾਨੀ ਦੇ ਉਪਾਸ਼ਕ ਵੱਡੇ ਆਗੂ ਗੁਰੂ ਸਨ ਓਨੇ ਵੱਡੇ ਮਹਾਨ ਕਵੀ ਸਨ। ਆਪ ਜੀ ਦੀ ਬਾਣੀ ਦਾ ਆਕਾਰ ਭਾਵੇਂ ਬਹੁਤ ਵੱਡਾ ਨਹੀਂ ਪਰ ਸ਼ਬਦ ਚੋਣ ਸੁਚੱਜੀ ਤੇ ਸਿੱਖਿਆ ਭਰਪੂਰ ਹੈ। ਪ੍ਰਭਾਵ ਪੱਖੋਂ ਬਾਣੀ ਅਕਸੀਰੇ-ਆਜ਼ਮ ਹੈ। ਸਾਰੇ ਮਾਨਸਿਕ ਰੋਗਾਂ ਦੀ ਇਕੋ ਦਵਾਈ ਹੈ। ਸ਼ਬਦ ਚੋਣ ਕਮਾਲ ਦੀ ਹੈ। ਕਿਤੇ ਬੱਦਲ ਦੀ ਛਾਂ, ਤੇ ਕਿਤੇ ਮ੍ਰਿਗ ਤ੍ਰਿਸ਼ਨਾ (ਉਪਮਾ) ਦਿਤੀ ਹੈ। ਜੇ ਮ੍ਰਿਗ ਤ੍ਰਿਸ਼ਨਾ ਬੱਦਲ ਦੀ

ਛਾਂ ਦੀ ਜਗਾ ਦਿਤੀ ਜਾਏ ਤਾਂ ਮਜ਼ਬੂਨ ਦੀ ਚੁਸਤੀ ਖਤਮ ਹੋ ਜਾਂਦੀ ਹੈ। ਹਰ ਸ਼ਬਦ ਆਪਣੀ ਥਾਂ ਹੀਰੇ ਵਾਂਗ ਜੜਿਆ ਹੈ। ਮਹਾਨ ਕਵੀ ਪੁਰਾਣਿਆਂ ਵਿਸ਼ਿਆਂ ਨੂੰ ਨਵੇਂ ਢੰਗ ਨਾਲ ਬਿਆਨਦਾ ਹੈ। ਗੁਰੂ ਜੀ ਦੀ ਬਾਣੀ ਵਿਚ ਨਵੀਨਤਾ, ਸੰਖੇਪਤਾ, ਸੰਜਮ ਤੇ ਸਰਲਤਾ ਕਮਾਲ ਦੀ ਹੈ।

ਮਹਾਨ ਕਵੀ ਸੰਜਮ ਤੇ ਸੰਖੇਪਤਾ ਤੋਂ ਕੰਮ ਲੈਂਦਾ ਹੈ। ਸੋ ਗੁਰੂ ਤੇਗ਼ ਬਹਾਦਰ ਜੀ ਨੇ ਪੰਚਾਲੀ, ਧ੍ਰੂਅ, ਗਣਕਾ ਤੇ ਅਜਾਮਲ ਪਾਪੀ ਦੇ ਹਵਾਲੇ ਦੇ ਕੇ ਆਪਣੇ ਆਸ਼ਿਆਂ ਨੂੰ ਸਪਸ਼ਟ ਕੀਤਾ ਹੈ। ਮਹਾਂਭਾਰਤ ਦਰੋਪਤੀ ਦੇ ਇਰਦ। ਗਿਰਦ ਘੁੰਮਦਾ ਹੈ ਤੇ ਰਾਮਾਇਣ ਰਾਮ ਅਤੇ ਰਾਵਣ ਦੇ ਚੁਫੇਰੇ ਚੱਲਦਾ ਹੈ। ਇਹਨਾਂ ਵੱਡੀਆਂ ਕਥਾਵਾਂ ਨੂੰ ਚੰਦ ਸ਼ਬਦਾਂ ਰਾਹੀਂ ਵਿਅਕਤ ਕਰਕੇ ਗੁਰੂ ਜੀ ਨੇ ਸਫਲਤਾ ਪ੍ਰਾਪਤ ਕੀਤੀ ਹੈ। ਰਾਮ, ਰਾਵਣ ਤੇ ਪੰਚਾਲੀ ਦੇ ਹਵਾਲੇ ਨਾਲ ਉਹਨਾਂ ਸਾਰੀਆਂ ਸੰਬੰਧਿਤ ਘਟਨਾਵਾਂ ਅੱਖਾਂ ਅਗੇ ਚਲ-ਚਿਤ੍ਰ ਦੀ ਤਰ੍ਹਾਂ ਲਿਆਂਦੀਆਂ ਹਨ। ਗੁਰੂ ਜੀ ਅਜਿਹੀ ਸਿੱਖਿਆ ਦੇਣਾ ਚਾਹੁੰਦੇ ਹਨ ਤਾਂ ਜੋ ਲੋਕ ਗੁਣ ਝਟ ਸਮਝ ਕੇ ਪੂਰਾ ਪੂਰਾ ਲਾਭ ਉਠਾ ਲੈਣ:

ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥
ਕਹੁ ਨਾਨਕ ਥਿਰੁ ਕਿਛੁ ਨਹੀ ਸੁਪਨੇ ਜਿਉ ਸੰਸਾਰੁ ॥[12]

ਇਸ ਤਰ੍ਹਾਂ ਪੌਰਾਣਿਕ ਕਥਾਵਾਂ ਦੇ ਸੰਕੇਤ ਵਰਤ ਕੇ ਗੁਰੂ ਸਾਹਿਬ ਨੇ ਭਾਰਤੀ ਲੋਕ-ਸੰਸਕ੍ਰਿਤੀ ਦੀ ਪ੍ਰੇਰਨਾ ਰਾਹੀਂ ਜਨ ਸਧਾਰਨ ਦੀ ਆਤਮਿਕ ਜਾਗ੍ਰਿਤੀ ਨੂੰ ਉਤੇਜਿਤ ਕਰਨ ਦਾ ਅਮੁੱਕ ਸਾਧਨ ਪੈਦਾ ਕੀਤਾ ਹੈ। ਅਜ ਦੇ ਕਾਵਿ ਆਲੋਚਕ ਮਧਕਾਲੀਨ ਕਾਵਿ ਨੂੰ ਲੌਕਿਕ ਕਾਵਿ ਨਹੀਂ ਮੰਨਦੇ। ਉਸ ਨੂੰ ਉਹ ਧਾਰਮਿਕ ਜਾਂ ਲੌਕਿਕ ਧਾਰਮਿਕ ਕਾਵਿ ਕਹਿੰਦੇ ਹਨ ਅਤੇ ਨੁਕਤਾਚੀਨੀ ਕਰਦੇ ਹਨ ਕਿ ਅਜ ਦੇ ਮਨੁੱਖ ਦੇ ਜੀਵਨ ਦੀਆਂ ਸਮੱਸਿਆਵਾਂ ਦਾ ਉਹਦੇ ਵਿਚ ਵਰਨਣ ਨਹੀਂ। ਕੇਵਲ ਆਤਮਾ ਤੇ ਪਰਮਾਤਮਾ ਦੀਆਂ ਗੱਲਾਂ ਹੀ ਉਸ ਰਚਨਾ ਦਾ ਖੇਤਰ ਹਨ। ਇਸ ਲਈ ਅਜ ਦੇ ਆਲੋਚਕ ਧਾਰਮਿਕ ਕਾਵਿ ਨੂੰ ਬਹੁਤਾ ਮਹੱਤਵ ਨਹੀਂ ਦਿੰਦੇ। ਪਰ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਨੂੰ ਅਜ ਦੀ ਇਸ ਸੋਚ ਅਨੁਸਾਰ ਜੇਕਰ ਸਾਹਮਣੇ ਰੱਖ ਕੇ ਪੜ੍ਹੀਏ ਤੇ ਸਮਝੀਏ ਤਾਂ ਸਪਸ਼ਟ ਹੁੰਦਾ ਹੈ ਕਿ ਇਹ ਮਨੁੱਖ ਦੇ ਇਰਦ-ਗਿਰਦ ਘੁੰਮਦੀ ਹੈ ਤੇ ਮਨੁੱਖ ਦੇ ਵਿਕਾਸ ਦਾ ਰਾਹ ਪੱਧਰਾ ਕਰਦੀ ਹੈ। ਇਹ ਅਗਾਂਹ ਵਧੂ ਰਚਨਾ ਹੈ ਜੋ ਮਨੁੱਖ ਦੇ ਮਨ, ਆਤਮਾ ਤੇ ਵਿਚਾਰਾਂ ਨੂੰ ਬਲਵਾਨ ਕਰਦੀ ਹੈ। ਇਉਂ ਮਨੁੱਖ ਦੀ ਸਰਬਪੱਖੀ ਭਲਾਈ ਵੱਲ ਮੋੜ ਕੱਟਦੀ ਹੈ। ਇਹ ਬਾਣੀ ਜਿਥੇ ਆਦਮੀ ਨੂੰ ਨੇਕੀਆਂ ਦਾ ਉਪਦੇਸ਼ ਦਿੰਦੀ ਹੈ ਉਥੇ ਸ਼ੁਧ ਕਾਵਿ ਵੀ ਹੈ। ਇਹ ਬਾਣੀ ਗੁਰੂ ਜੀ ਦੇ ਜਜ਼ਬਾਤ ਦੀ ਤਸਵੀਰ ਹੈ ਅਤੇ ਉਹਨਾਂ ਦੇ ਮਨੋਭਾਵਾਂ 'ਤੇ ਆਧਾਰਿਤ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚਾਰ ਤੇ ਕਲਾ ਦੇ ਪੱਖ ਤੋਂ ਚਾਨਣ ਮੁਨਾਰਾ ਹੈ। ਜੋ ਅਗਿਆਨ ਤੇ ਅੰਧਕਾਰ ਨੂੰ ਦੂਰ ਕਰਕੇ ਮਨੁੱਖ ਦੇ ਅਸਲੀ ਲਕਸ਼ (ਨਿਸ਼ਾਨੇ) ਨੂੰ ਦਰਸਾਉਂਦੀ ਹੈ ਉਹਨਾਂ ਦਾ ਇਹ ਸੰਦੇਸ਼ ਇਤਿਹਾਸ ਤੇ ਸਾਹਿਤ ਦੋਹਾਂ ਖੇਤਰਾਂ ਵਿਚ ਹਮੇਸ਼ਾ ਮਨੁੱਖਤਾ ਦੀ ਅਗਵਾਈ ਕਰਦਾ ਰਹੇਗਾ:

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ।।
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ।।੬।।[13]

ਜਗਤ ਮੈ ਝੂਠੀ ਦੇਖੀ ਪ੍ਰੀਤਿ।।
ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ।।੧।ਰਹਾਉ।
ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ।।
ਅੰਤ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ।।[14]

## ਵਾਰਤਕ ਰਚਨਾ

ਗੁਰੂ ਤੇਗ਼ ਬਹਾਦਰ ਜੀ ਨੇ ਆਪਣੀ ਸੰਸਾਰ ਯਾਤਰਾ ਸਮੇਂ ਗੁਰੂ ਨਾਨਕ ਦੀ ਨੌਵੀਂ ਜੋਤ ਬਣ ਕੇ ਜਿਥੇ ਬਹੁਤ ਸਾਰੀ ਬਾਣੀ ਦੀ ਰਚਨਾ ਕੀਤੀ ਉਥੇ ਹੁਕਮਨਾਮਿਆਂ ਦੇ ਰੂਪ ਵਿਚ ਆਪ ਜੀ ਦੀ ਵਾਰਤਕ ਰਚਨਾ ਵੀ ਮਿਲਦੀ ਹੈ। ਇਹਨਾਂ ਤੋਂ ਪਹਿਲਾਂ ਕਿਸੇ ਗੁਰੂ ਸਾਹਿਬ ਦੀ ਕੋਈ ਵਾਰਤਕ ਰਚਨਾ ਸਾਡੇ ਸਾਹਮਣੇ ਨਹੀਂ ਆਈ। ਕੇਵਲ ਗੁਰੂ ਨਾਨਕ ਦੇਵ ਜੀ ਦੀ ਰਚਨਾ ਮੂਲਮੰਤਰ (ੴ ਤੋਂ ਲੈ ਕੇ ਗੁਰਪ੍ਰਸਾਦਿ ਤੱਕ) ਕੇਵਲ ਵਾਰਤਕ ਰਚਨਾ ਮਿਲਦੀ ਹੈ। ਗੁਰੂ ਤੇਗ਼ ਬਹਾਦਰ ਜੀ ਦੇ ਸਮੇਂ ਉਹਨਾਂ ਨੇ ਜੋ ਚਿੱਠੀਆਂ ਵੱਖ ਵੱਖ ਥਾਵਾਂ ਤੇ ਲਿਖੀਆਂ ਉਹ ਹੁਕਮਨਾਮਿਆਂ ਦੇ ਰੂਪ ਵਿਚ ਸੰਭਾਲੀਆਂ ਪਈਆਂ ਹਨ। ਹੁਕਮਨਾਮਿਆਂ ਦਾ ਅਰਥ ਵੀ ਇਹੀ ਹੈ ਜੋ ਹੁਕਮ ਦੇ ਰੂਪ ਵਿਚ ਲਿਖਿਆ ਜਾਂਦਾ ਪੱਤਰ ਹੈ। ਇਹ ਬਾਦਸ਼ਾਹ ਲੋਕ ਆਪਣੀ ਪਰਜਾ ਨੂੰ ਜੋ ਲਿਖਤੀ ਆਦੇਸ਼ ਦਿਆ ਕਰਦੇ ਸਨ ਉਹਨਾਂ ਨੂੰ ਹੁਕਮਨਾਮੇ ਕਹਿੰਦੇ ਹਨ। ਗੁਰੂ ਸਾਹਿਬਾਨ ਪਾਤਸ਼ਾਹਾਂ ਦੇ ਪਾਤਸ਼ਾਹ ਤੇ ਸੱਚੇ ਪਾਤਸ਼ਾਹ ਸਨ। ਉਹਨਾਂ ਦਾ ਲਿਖਤੀ ਆਦੇਸ਼ ਵੀ ਹੁਕਮਨਾਮਾ ਹੀ ਹੁੰਦਾ ਸੀ।

ਵਾਰਤਕ ਵਿਚ ਲਿਖੇ ਹੋਏ ਗੁਰੂ ਤੇਗ਼ ਬਹਾਦਰ ਜੀ ਦੇ 22 ਹੁਕਮਨਾਮੇ ਪ੍ਰਾਪਤ ਹਨ। ਕੁਝ ਵਿਦਵਾਨਾਂ ਨੇ ਗੁਰੂ ਸਾਹਿਬ ਦੇ ਹੁਕਮਨਾਮਿਆਂ ਦੀ ਗਿਣਤੀ ਇਸ ਤੋਂ ਵਧੇਰੇ ਦੱਸੀ ਹੈ। ਸ੍ਰੀ ਜੀ. ਐਸ. ਆਨੰਦ ਨੇ ਦੋ ਹੋਰ ਹੁਕਮਨਾਮਿਆਂ ਦਾ ਜ਼ਿਕਰ ਕੀਤਾ ਹੈ। ਇਕ ਦੂਖ ਨਿਵਾਰਨ ਪਟਿਆਲੇ ਵਿਚ ਹੈ ਦੂਜਾ ਗੁਹਾਟੀ ਦੇ ਇਕ ਮੰਦਰ ਵਿਚ। ਕੁਝ ਹੋਰ ਵਿਦਵਾਨਾਂ ਦੀ ਰਾਇ ਅਨੁਸਾਰ ਇਹ ਪ੍ਰਮਾਣਿਕ ਨਿਸਚਤ ਨਹੀਂ। 22 ਹੁਕਮਨਾਮਿਆਂ ਵਿਚੋਂ 17 ਗੁਰੂ ਤੇਗ਼ ਬਹਾਦਰ ਜੀ ਦੇ ਹੱਥਾਂ ਨਾਲ ਲਿਖੇ ਹੋਏ ਹਨ। ਬਾਕੀ ਦੇ ਪੰਜ ਹੋਰਨਾਂ ਦੀ ਲਿਖਤ ਹੈ, ਪਰ ਅੰਤ ਵਿਚ ਗੁਰੂ ਸਾਹਿਬ ਦੀ ਲਿਖਤ ਹੋਣ ਕਰਕੇ ਪ੍ਰਮਾਣਿਕ ਹੀ ਹਨ। ਇਹਨਾਂ ਹੁਕਮਨਾਮਿਆਂ ਨੂੰ ਵੇਖ ਕੇ ਪਤਾ ਲਗਦਾ ਹੈ ਕਿ ਗੁਰੂ ਸਾਹਿਬ ਦਾ ਲਿਖਣ ਢੰਗ ਇਕਸਾਰ ਹੈ। ਸਾਰੇ ਅੱਖਰ ਪੜ੍ਹੇ ਜਾਂਦੇ ਹਨ। ਕਿਧਰੇ ਵੀ ਕਟ ਵੱਢ ਨਹੀਂ। ਸਿਆਹੀ ਵੀ ਪੱਕੀ ਹੈ ਜਿਹੜੀ ਮੱਧਮ ਨਹੀਂ ਪਈ। ਕਲਮ ਦੀ ਨੋਕ ਤਿੱਖੀ ਹੈ। ਸਵਰ ਚਿੰਨਾਂ ਦੀ ਵਰਤੋਂ ਨਹੀਂ। ਹੁਕਮਨਾਮਿਆਂ ਤੇ ਤਾਰੀਖਾਂ ਨਹੀਂ ਹਨ। ਜਿਥੋਂ ਇਹ ਹੁਕਮਨਾਮੇ ਲਿਖੇ ਗਏ ਹਨ ਉਹਨਾਂ ਥਾਵਾਂ ਦਾ ਜ਼ਿਕਰ ਨਹੀਂ। ਸਾਹਿਤਕ ਦ੍ਰਿਸ਼ਟੀ ਤੋਂ ਇਹਨਾਂ ਹੁਕਮਨਾਮਿਆਂ ਤੋਂ ਉਸ ਸਮੇਂ ਦੇ ਵਾਰਤਕ ਲਿਖਣ ਢੰਗ ਦਾ ਪਤਾ ਲੱਗਦਾ ਹੈ। ਦੂਜਾ ਉਸ ਸਮੇਂ ਦੀ ਪੰਜਾਬੀ ਲਿਪੀ ਗੁਰਮੁਖੀ ਦੇ ਅੱਖਰਾਂ ਦੀ ਬਣਤਰ ਤੇ ਲਿਖਣ ਢੰਗ ਦਾ ਵੀ ਪਤਾ ਲੱਗਦਾ ਹੈ। ਗੁਰਮੁਖੀ ਲਿਪੀ ਦੇ ਨਿਕਾਸ ਤੇ ਵਿਕਾਸ ਦੇ ਇਤਿਹਾਸ ਦਾ ਪਤਾ ਲੱਗਦਾ ਹੈ।

## ਹਵਾਲੇ ਤੇ ਟਿੱਪਣੀਆਂ

1. ਡਾ. ਕਾਲਾ ਸਿੰਘ ਬੇਦੀ, 'ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਾ ਸਰਵੇਖਣ' **ਗੁਰੂ ਤੇਗ ਬਹਾਦਰ ਜੀਵਨ, ਸੰਦੇਸ਼ ਤੇ ਸ਼ਹਾਦਤ** (ਸੰਪਾਦਕ) ਤਾਰਨ ਸਿੰਘ
2. ਪ੍ਰੋ. ਸਾਹਿਬ ਸਿੰਘ, ਗੁਰੂ ਗ੍ਰੰਥ ਸਾਹਿਬ ਦਰਪਨ
3. ਡਾ. ਦੀਵਾਨ ਸਿੰਘ, ਗੁਰੂ ਤੇਗ਼ ਬਹਾਦਰ ਚਿੰਤਨ ਕਲਾ ਤੇ ਬਾਣੀ
4. ਡਾ. ਕਾਲਾ ਸਿੰਘ ਬੇਦੀ, 'ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਾ ਸਰਵੇਖਣ **ਗੁਰੂ ਤੇਗ ਬਹਾਦਰ ਜੀਵਨ, ਸੰਦੇਸ਼ ਤੇ ਸ਼ਹਾਦਤ** (ਸੰਪਾਦਕ) ਤਾਰਨ ਸਿੰਘ
5. ਡਾ. ਦਲੀਪ ਸਿੰਘ ਦੀਪ, ਗੁਰੂ ਤੇਗ਼ ਬਹਾਦਰ
6. ਆਦਿ ਗ੍ਰੰਥ, ਪੰਨਾ 1426
7. ਆਦਿ ਗ੍ਰੰਥ, ਪੰਨਾ 1427
8. ਆਦਿ ਗ੍ਰੰਥ, ਪੰਨਾ 1231
9. ਆਦਿ ਗ੍ਰੰਥ, ਪੰਨਾ 1428
10. ਆਦਿ ਗ੍ਰੰਥ, ਪੰਨਾ 634
11. ਆਦਿ ਗ੍ਰੰਥ, ਪੰਨਾ 220
12. ਆਦਿ ਗ੍ਰੰਥ, ਪੰਨਾ 1428
13. ਆਦਿ ਗ੍ਰੰਥ, ਪੰਨਾ 1427
14. ਆਦਿ ਗ੍ਰੰਥ, ਪੰਨਾ 536

# 17. ਵਿਚਾਰਧਾਰਾ

ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਦਰਸ਼ਨ ਤੇ ਵਿਚਾਰਧਾਰਾ ਗੁਰਮਤਿ ਵਿਚਾਰ ਪ੍ਰਵਾਹ ਦੀ ਲੜੀ ਦੇ ਹੀ ਹਨ। ਜਿਸ ਜੀਵਨ-ਜਾਚ, ਜੀਵਨ-ਸੋਚ 'ਤੇ ਮਨੁਖੀ ਮਨ ਬੁਧੀ ਦੀਆਂ ਗੱਲਾਂ ਪਹਿਲੇ ਗੁਰੂ ਸਾਹਿਬਾਨ ਨੇ ਮਨੁੱਖ ਮਾਤਰ ਨੂੰ ਸਮਝਾਈਆਂ, ਉਹੀ ਵਿਚਾਰ ਗੁਰੂ ਤੇਗ਼ ਬਹਾਦਰ ਜੀ ਨੇ ਧੁਰ ਕੀ ਬਾਣੀ ਤੇ ਆਪਣੀ ਯਾਤਰਾਂ ਸਮੇਂ ਹਰ ਥ੍ਹਾਂ ਪ੍ਰਗਟਾਏ। ਗੁਰਮਤਿ ਵਿਚਾਰਧਾਰਾ ਦੇ ਮੋਢੀ ਗੁਰੂ ਨਾਨਕ ਸਨ। ਉਹਨਾਂ ਨੇ ਪਰਮਾਤਮਾ, ਕਾਦਰ ਦੀ ਕੁਦਰਤ, ਮਨੁੱਖਾ ਜਨਮ ਇਸ ਜਗਤ ਤੇ ਚੱਜ ਅਚਾਰ ਬਾਰੇ ਜੋ ਸੇਧ ਦਿਤੀ ਹਰ ਨਾਨਕ-ਜੋਤ ਨੇ ਉਸਨੂੰ ਸਾਹਮਣੇ ਰਖਿਆ ਅਤੇ ਉਸ ਅਨੁਸਾਰ ਹੀ ਆਪਣੇ ਵਿਚਾਰ ਪ੍ਰਵਾਹ ਨੂੰ ਤੋਰਿਆ। ਇਸੇ ਵਾਤਾਵਰਣ ਵਿਚ ਗੁਰਮਤਿ ਦੇ ਮਾਹੌਲ ਅੰਦਰ ਬਾਲਪਨ ਬਿਤਾਉਣ ਵਾਲੇ ਤੇ ਗੁਰਮੁਖ ਉੱਚ ਹਸਤੀਆਂ ਤੋਂ ਵਿਦਿਆ ਤੇ ਅਗਵਾਈ ਲੈਣ ਵਾਲੇ ਸ੍ਰੀ ਤੇਗ਼ ਬਹਾਦਰ ਜੀ ਦੀ ਵਿਚਾਰਧਾਰਾ ਵੀ ਗੁਰਮਤਿ ਅਖਵਾਈ ਤੇ ਇਹਨਾਂ ਦੀ ਬਾਣੀ ਰਚਨਾ ਵੀ ਧੁਰ ਕੀ ਬਾਣੀ ਬਣੀ। ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਅਨੁਸਾਰ ਜਦੋਂ ਆਦਿ ਬੀੜ ਵਿਚ ਸ਼ਾਮਲ ਹੋ ਗਈ ਤਾਂ 1708 ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਦੇਹਧਾਰੀ ਗੁਰੂ ਦੀ ਪਰੰਪਰਾ ਖਤਮ ਕਰਕੇ ਗੁਰਗੱਦੀ ਹਮੇਸ਼ਾ ਲਈ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੇ ਦਿੱਤੀ।

ਗੁਰਬਾਣੀ ਸਿਧਾਂਤਕ ਵਿਚਾਰਧਾਰਾ ਦੀ ਵਿਅੰਜਨਾ ਨਹੀਂ। ਇਹ ਜੀਵਨ ਦੇ ਅਮਲ ਵਿਚੋਂ ਫੁਟਿਆ ਮੱਤ, ਪੰਥ ਜਾਂ ਮਾਰਗ ਹੈ ਅਤੇ ਅੱਗੇ ਲਈ ਮਨੁੱਖ ਨੂੰ ਕ੍ਰਿਆਸ਼ੀਲ ਬਣਾ ਕੇ ਅੱਗੋਂ ਭਵਿਖਤ ਵੀ ਉਜਲਾ ਕਰਦੀ ਹੈ। ਇਹੋ ਭਾਵਨਾ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਵਿਦਮਾਨ ਹੈ। ਆਪ ਜੀ ਦੇ ਵਿਚਾਰ ਪ੍ਰਵਾਹ ਵਿਚ ਪਰਮਾਤਮਾ, ਮਨੁੱਖੀ ਸਰੀਰ, ਮਨ, ਗਿਆਨ, ਗੁਰੂ, ਭਗਤੀ, ਕਰਮ, ਕਿਰਿਆ, ਸ੍ਰਿਸ਼ਟੀ, ਮਾਇਆ ਤਿਆਗ, ਸੁਖ ਆਦਿ ਬਾਰੇ ਬੜੇ ਸਪਸ਼ਟ ਵਿਚਾਰ ਸਾਹਮਣੇ ਆਏ ਹਨ।

ਗੁਰਮਤਿ ਦਾ ਮਾਰਗ ਅਧਿਆਤਮਕ ਹੈ ਤੇ ਗੁਰੂ ਤੇਗ਼ ਬਹਾਦਰ ਦੀ ਵਿਚਾਰਧਾਰਾ ਦਾ ਮੁਖ ਵਿਸ਼ਾ ਵੀ ਪ੍ਰਭੂ ਚਿੰਤਨ ਹੀ ਹੈ। ਸਰਬ ਸ਼ਕਤੀਮਾਨ ਪਰਮਾਤਮਾ ਇਕ ਰਹੱਸ ਹੈ। ਅਧਿਆਤਮਵਾਦੀ ਵੱਖ ਵੱਖ ਮਾਰਗਾਂ ਤੇ ਚੱਲਦੇ ਹੋਏ ਪ੍ਰਭੂ ਪਰਮਾਤਮਾ ਬਾਰੇ ਜੋ ਅਨੁਭਵ ਕਰਦੇ ਹਨ ਉਸ ਨੂੰ ਹੀ ਆਪੋ ਆਪਣੇ ਢੰਗ ਨਾਲ ਵਿਅਕਤ ਕਰਦੇ ਰਹਿੰਦੇ ਹਨ। ਗੁਰਮਤਿ ਅਨੁਸ਼ਾਰ ਗੁਰੂ ਤੇਗ਼ ਬਹਾਦਰ ਜੀ ਦਾ ਵਿਚਾਰ ਹੈ ਕਿ ਪ੍ਰਭੂ ਪਰਮਾਤਮਾ ਸਰਬ ਸ਼ਕਤੀਮਾਨ, ਬੇਅੰਤ, ਅਜੂਨੀ ਤੇ ਅਕਾਲ ਹੈ। ਕੋਈ ਮਨੁੱਖ ਵੀ ਉਸ ਨੂੰ ਪੂਰੀ ਤਰ੍ਹਾਂ ਨਹੀਂ ਜਾਣ ਸਕਦਾ। ਕੇਵਲ ਗਿਆਨਵਾਨ ਜਾਂ ਭਗਤ ਵਰਗ ਉਸ ਦੀ ਨੇੜਤਾ ਦਾ ਅਹਿਸਾਸ ਕਰ ਸਕਦਾ ਹੈ। ਪੂਰੀ ਤਰ੍ਹਾਂ ਉਹ ਹੀ ਜਾਣਕਾਰੀ ਦੇ ਸਕਦਾ

ਹੈ ਜੋ ਉਸ ਪ੍ਰਭੂ ਪਰਮਾਤਮਾ ਜਿਡਾ ਹੋਵੇ। ਕਿਉਂਕਿ ਕੋਈ ਉਸਦੇ ਬਰਾਬਰ ਨਹੀਂ ਹੋ ਸਕਦਾ ਇਸ ਲਈ ਕਿਸੇ ਦਾ ਅਨੁਭਵ ਉਹਦੇ ਬਾਰੇ ਪੂਰਾ ਨਹੀਂ ਹੋ ਸਕਦਾ। ਗੁਰੂ ਤੇਗ਼ ਬਹਾਦਰ ਫ਼ੁਰਮਾਉਂਦੇ ਹਨ:

ਹਰਿ ਕੀ ਗਤਿ ਨਹਿ ਕੋਊ ਜਾਨੈ॥
ਜੋਗੀ ਜਤੀ ਤਪੀ ਪਚਿ ਹਾਰੇ
ਅਰੁ ਬਹੁ ਲੋਗ ਸਿਆਨੇ॥[1]

ਪਰਮਾਤਮਾ ਦੇ ਮੁਖ ਤੌਰ ਤੇ ਦੋ ਰੂਪ ਸਰਗੁਣ ਤੇ ਨਿਰਗੁਣ ਮੰਨੇ ਗਏ ਹਨ। ਕੁਝ ਉਸ ਨੂੰ ਨਿਰਗੁਣ ਤੇ ਕੁਝ ਨਿਰੋਲ ਸਰਗੁਣ ਕਹਿੰਦੇ ਹਨ। ਪਹਿਲੇ ਗੁਰੂ ਸਾਹਿਬਾਨ ਵਾਂਗ ਹੀ ਗੁਰੂ ਤੇਗ਼ ਬਹਾਦਰ ਜੀ ਨੇ ਪਰਮਾਤਮਾ ਨੂੰ ਦੋਹਾਂ ਸਰੂਪਾਂ ਵਿਚ ਸਰਗੁਣ ਤੇ ਨਿਰਗੁਣ ਅਨੁਭਵ ਕੀਤਾ ਹੈ। ਗੁਰੂ ਤੇਗ਼ ਬਹਾਦਰ ਉਸ ਸਰਬ ਸ਼ਕਤੀਮਾਨ ਪਰਮਾਤਮਾ ਨੂੰ ਬਹੁਰੰਗੀ ਤੇ ਨਿਆਰਾ ਵੀ ਅਨੁਭਵ ਕਰਦੇ ਹਨ। ਬਾਣੀ ਵਿਚ ਆਪ ਲਿਖਦੇ ਹਨ:

ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥[2]

ਨਿਰਗੁਣ ਰੂਪ ਵਿਚ ਉਹ ਦੂਰ ਤੇ ਅਦ੍ਰਿਸ਼ਟ ਹੈ, ਪਰ ਵਿਆਪਕ ਰੂਪ ਵਿਚ ਉਹ ਨੇੜੇ ਹੈ, ਸਭ ਦੇ ਵਿਚ ਹੈ। ਉਸ ਦਾ ਨਿਵਾਸ ਹਰ ਪ੍ਰਾਣੀ ਦੇ ਅੰਦਰ ਹੈ। ਵਿਸ਼ਵਾਸ ਨਾਲ ਉਸ ਦੀ ਭਾਲ ਤੇ ਉਸ ਦਾ ਅਨੁਭਵ ਅੰਦਰ ਕੀਤਾ ਜਾ ਸਕਦਾ ਹੈ। ਉਸ ਦੇ ਗੁਣ ਰੂਪ ਦਾ ਲਖਾਇਕ ਉਸ ਦਾ ਨਾਮ ਹੈ ਜੋ ਹਰ ਮਨੁੱਖ ਦੇ ਹਿਰਦੇ ਵਿਚ ਵਿਆਪਕ ਹੈ। ਜਿਨ੍ਹਾਂ ਦੀ ਅੰਦਰਲੀ ਅੱਖ ਨਹੀਂ ਖੁਲ੍ਹਦੀ ਜਾਂ ਜਿਸ ਤੇ ਮਾਇਆ ਦਾ ਪਰਦਾ ਹੈ ਉਸਨੂੰ ਇਸ ਦਾ ਗਿਆਨ ਨਹੀਂ ਹੁੰਦਾ। ਇਸ ਅਧਿਆਤਮਕ ਸੱਚ ਨੂੰ ਗੁਰੂ ਤੇਗ਼ ਬਹਾਦਰ ਸਾਹਿਬ ਇਸ ਤਰ੍ਹਾਂ ਵਿਅਕਤ ਕਰਦੇ ਹਨ:

ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾਕੋ ਗਿਆਨੁ ਨ ਪਾਇਓ॥[3]

ਪ੍ਰਭੂ ਤੇ ਮਨੁੱਖ ਦਾ ਅੰਤਰ ਸਮਝਿਆਂ ਜਿਥੇ ਪ੍ਰਭੂ ਬਾਰੇ ਮਨੁੱਖ ਦਾ ਅਨੁਭਵ ਵਿਸ਼ਾਲ ਹੁੰਦਾ ਹੈ ਉਥੇ ਮੱਨੁਖ ਨੂੰ ਆਪਣੇ ਬਾਰੇ ਵੀ ਸਮਝ ਆਉਂਦੀ ਹੈ। ਮਨੁੱਖ ਹਰ ਤਰ੍ਹਾਂ ਨਾਲ ਸੀਮਾਂ ਵਿਚ ਹੈ ਜਦੋਂ ਕਿ ਰੱਬ ਅਸੀਮ ਹੈ। ਮਨੁੱਖ ਦੇ ਕੀਤੇ ਕੰਮਾਂ ਜਾਂ ਗੁਣਾਂ ਦੀ ਗਿਣਤੀ ਕੀਤੀ ਜਾ ਸਕਦੀ ਹੈ ਪਰ ਪ੍ਰਭੂ ਦੀ ਨਹੀਂ। ਮਨੁੱਖ ਦੀ ਸਮਰਥਾ ਦਾ ਅੰਤ ਹੈ ਪਰ ਰੱਬ ਦਾ ਨਹੀਂ। ਮਨੁੱਖ ਨੂੰ ਮਾਇਆ ਦੀ ਕੋਈ ਨਾ ਕੋਈ ਛੱਲ ਪਕੜ ਵਿਚ ਲੈ ਜਾਂਦੀ ਏ ਪਰ ਪਰਮਾਤਮਾ ਨੂੰ ਨਹੀਂ ਲੈ ਸਕਦੀ। ਇਸੇ ਗੱਲ ਨੂੰ ਗੁਰੂ ਤੇਗ਼

---

1. ਆਦਿ ਗ੍ਰੰਥ, ਪੰਨਾ 537
2. ਆਦਿ ਗ੍ਰੰਥ, ਪੰਨਾ 537
3. ਆਦਿ ਗ੍ਰੰਥ, ਪੰਨੇ 702-703

ਬਹਾਦਰ ਜੀ ਨੇ ਸਾਹਮਣੇ ਰੱਖ ਕੇ ਉਸ ਪਰਮਾਤਮਾ ਦੇ ਅਨੇਕਾਂ ਗੁਣਆਤਮਕ ਨਾਮ ਵਰਨਣ ਕੀਤੇ ਹਨ। ਗੁਰੂ ਤੇਗ਼ ਬਹਾਦਰ ਜੀ ਪ੍ਰਭੂ ਨੂੰ ਰਾਮ ਕਹਿੰਦੇ ਹਨ। ਰਾਮ ਤੋਂ ਭਾਵ ਹੈ ਉਹ ਜੋ ਸਭ ਵਿਚ ਰਮਿਆ ਹੋਇਆ ਹੈ। ਆਪ ਜੀ ਦੇ ਵਿਚਾਰ ਅਨੁਸਾਰ ਰਾਮ ਹੈ ਤਾਂ ਸਰਬ ਵਿਆਪਕ ਪਰ ਮਨੁੱਖ ਉਸ ਤੋਂ ਦੂਰ ਹੋਣ ਕਰਕੇ ਉਸ ਦਾ ਅਨੁਭਵ ਨਹੀਂ ਕਰਦਾ। ਜਿਹੜਾ ਉਸਦਾ ਚਿੰਤਨ ਕਰਦਾ ਹੈ ਉਹ ਹੀ ਉਸ ਨੂੰ ਸਾਖਿਆਤ ਕਰ ਲੈਂਦਾ ਹੈ। ਅਜਿਹੀ ਹਾਲਤ ਵਿਚ ਮਨੁੱਖ ਸਦਾ ਪ੍ਰਭੂ ਦੇ ਨਿੱਕਟ ਰਹਿੰਦਾ ਹੈ। ਇਹੋ ਜਿਹਾ ਜੀਵ ਜੀਵਨ ਮੁਕਤ ਹੈ। ਸੰਸਕ੍ਰਿਤ ਕੋਸ਼ ਵਿਚ ਰਾਮ ਦਾ ਅਰਥ ਸੁਖਦਾਇਕ ਜਾਂ ਅਨੰਦ-ਦਾਇਕ ਵੀ ਕੀਤਾ ਗਿਆ ਹੈ। ਗੁਰੂ ਤੇਗ਼ ਬਹਾਦਰ ਜੀ ਨੇ ਵੀ ਇਕ ਸਲੋਕ ਵਿਚ ਇਹੋ ਭਾਵ ਵਿਅਕਤ ਕੀਤਾ ਹੈ:

ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ॥[1]

ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥[2]

ਗੁਰੂ ਤੇਗ਼ ਬਹਾਦਰ ਜੀ ਨੇ ਪ੍ਰਭੂ ਦਾ ਇਕ ਹੋਰ ਗੁਣ ਨਾਮ ਹਰਿ ਜਾਂ ਹਰੀ ਵੀ ਬਿਆਨ ਕੀਤਾ ਹੈ ਜਿਸਦਾ ਭਾਵ ਹੈ ਹਰਿਆ ਭਰਿਆ, ਸਦਾ ਨਵੇਲਾ ਤੇ ਸਦਾ ਤਰਾਵਟ ਦੇਣ ਵਾਲਾ ਹੈ। ਆਪ ਜੀ ਦੇ ਵਿਚਾਰ ਅਨੁਸਾਰ ਹਰੀ ਜਦ ਬੰਧੂ ਜਾਂ ਮਿੱਤਰ ਬਣ ਜਾਂਦਾ ਹੈ ਤਾਂ ਆਪਣਾ ਅੰਗ ਪਾਲਦਾ ਹੈ। ਪ੍ਰੇਮੀ 'ਤੇ ਦਿਆਲ ਹੁੰਦਾ ਹੈ। ਦਿਆਲ ਹੋ ਕੇ ਪਿਆਰ ਕਰਨ ਵਾਲੇ ਦੇ ਸਾਰੇ ਕਾਰਜ ਰਾਸ ਕਰਦਾ ਹੈ। ਗੁਰੂ ਜੀ ਅਨੁਸਾਰ ਜਗਤ ਵਿਚ ਹਰੀ ਦਾ ਨਾਮ ਹੀ ਪਵਿੱਤਰ ਹੈ। ਇਸ ਨਾਮ ਦੇ ਸਿਮਰਨ ਨਾਲ ਮਨੁੱਖ ਵੀ ਪਵਿੱਤਰ ਹੋ ਸਕਦਾ ਹੈ। ਮਨੁੱਖ ਮਾਇਆ ਦੇ ਪ੍ਰਭਾਵ ਕਰਕੇ ਅਪਵਿੱਤਰ ਹੈ। ਮਾਇਆ ਅਧੀਨ ਅਪਵਿੱਤਰ ਹੋਇਆ ਮਨੁੱਖ ਨਾਮ ਸਿਮਰਨ ਨਾਲ ਮੁੜ ਕੇ ਪਵਿੱਤਰ ਹੋ ਸਕਦਾ ਹੈ। ਇਸੇ ਤਰ੍ਹਾਂ ਗੁਰੂ ਤੇਗ਼ ਬਹਾਦਰ ਜੀ ਨੇ ਰੱਬ ਨੂੰ ਗੋਬਿੰਦ ਦੇ ਨਾਂ ਨਾਲ ਵੀ ਯਾਦ ਕੀਤਾ ਹੈ। ਪ੍ਰਿਥਵੀ ਜਾਂ ਸਰਬ ਸ੍ਰਿਸ਼ਟੀ ਦਾ ਮਾਲਕ ਹੋਣ ਕਰਕੇ ਰੱਬ ਨੂੰ ਗੋਬਿੰਦ ਦੇ ਨਾਮ ਨਾਲ ਚੇਤੇ ਕੀਤਾ ਹੈ। ਗੁਰੂ ਜੀ ਨੇ ਬਾਣੀ ਵਿਚ ਪ੍ਰਭੂ ਦੇ ਇਸ ਗੁਣ ਵਾਚਕ ਨਾਮ ਬਾਰੇ ਕਿਹਾ ਹੈ:

ਗੁਨ ਗੋਬਿੰਦ ਗਾਇਓ ਨਹੀਂ ਜਨਮੁ ਅਕਾਰਥ ਕੀਨੁ॥[3]

ਇਸੇ ਤਰ੍ਹਾਂ ਉਸ ਪਰਮਾਤਮਾ ਦੇ ਹੋਰ ਅਨੇਕਾਂ ਨਾਮ ਲਏ ਹਨ। ਕਿਧਰੇ ਉਹਨੂੰ ਸੁਆਮੀ ਆਖਿਆ ਹੈ, ਕਿਧਰੇ ਪ੍ਰਭੂ, ਕਿਧਰੇ ਭਗਵਾਨ, ਭਗਵੰਤ, ਨਰਾਇਣ, ਰਘੁਨਾਥ, ਕਨ੍ਹਈਆ ਤੇ ਕਿਧਰੇ ਦਾਤਾ ਆਖਿਆ ਹੈ। ਆਪ ਜੀ ਦੀ ਰਚਨਾ ਵਿਚ ਰੱਬ ਨੂੰ ਮਾਧੋ

---

1. ਆਦਿ ਗ੍ਰੰਥ, ਪੰਨਾ 1426
2. ਆਦਿ ਗ੍ਰੰਥ, ਪੰਨਾ 1428
3. ਆਦਿ ਗ੍ਰੰਥ, ਪੰਨਾ 1426

ਵੀ ਕਿਹਾ ਗਿਆ ਹੈ। ਮਾਇਆ ਦਾ ਮਾਲਕ ਹੋਣ ਕਾਰਨ ਜਾਂ ਮਾਇਆ ਪ੍ਰਭੂ ਦੀ ਰਚਨਾ ਹੋਣ ਕਰਕੇ ਉਹਨੂੰ ਮਾਧੋ ਆਖਿਆ ਹੈ। ਆਪ ਦੇ ਵਿਚਾਰ ਪ੍ਰਵਾਹ ਵਿਚ ਮਾਧੋ (ਰੱਬ) ਨੂੰ ਸਿਮਰਨ ਨਾਲ ਪਤਤਿ ਵੀ ਪੁਨੀਤ ਹੋ ਜਾਂਦਾ ਹੈ:

ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ॥[1]

ਸ੍ਰਿਸ਼ਟੀ ਰਚਨਾ ਬਾਰੇ ਗੁਰੂ ਤੇਗ਼ ਬਹਾਦਰ ਇਹੀ ਦੱਸਦੇ ਹਨ ਕਿ ਜਿਵੇਂ ਬੇਅੰਤ ਪ੍ਰਭੂ ਨੂੰ ਸੀਮਿਤ ਮਨੁੱਖ ਪੂਰੀ ਤਰ੍ਹਾਂ ਜਾਣ ਨਹੀਂ ਸਕਦਾ ਇਸੇ ਤਰ੍ਹਾਂ ਸ੍ਰਿਸ਼ਟੀ ਰਚਨਾ ਬਾਰੇ ਵੀ ਮਨੁੱਖ ਪੂਰੀ ਤਰ੍ਹਾਂ ਨਹੀਂ ਜਾਣ ਸਕਦਾ। ਇਹ ਸ੍ਰਿਸ਼ਟੀ ਉਸ ਪ੍ਰਭੂ ਦੀ ਰਚੀ ਹੋਈ ਹੈ ਤੇ ਉਹ ਹੀ ਇਸ ਬਾਰੇ ਜਾਣਦਾ ਹੈ। ਗੁਰੂ ਜੀ ਦਾ ਵਿਚਾਰ ਹੈ ਕਿ ਉਸ ਪ੍ਰਭੂ ਨੇ ਜੋ ਕੁਝ ਵੀ ਰਚਿਆ ਹੈ ਉਹਦੇ ਹੁਕਮ ਤੇ ਮਰਜ਼ੀ ਨਾਲ ਹੀ ਬਣਿਆ ਹੈ। ਸਭ ਦਾ ਕਰਤਾ ਉਹ ਆਪ ਹੈ ਤੇ ਸਾਰੀ ਰਚਨਾ ਹੈ ਹੀ ਉਸ ਦਾ ਆਪਾ। ਗੁਰੂ ਤੇਗ਼ ਬਹਾਦਰ ਜੀ ਨੇ ਰਚਨਾ ਲਈ ਬੁਲਬਲੇ ਦਾ ਦ੍ਰਿਸ਼ਟਾਂਤ ਦਿਤਾ ਹੈ। ਜਿਵੇਂ ਪਾਣੀ ਤੋਂ ਬੁਲਬਲਾ ਬਣਦਾ ਹੈ ਤੇ ਫਿਰ ਉਸ ਵਿਚ ਹੀ ਸਮਾ ਜਾਂਦਾ ਹੈ, ਇਹ ਹੀ ਜਗਤ ਰਚਨਾ ਦੀ ਗਤੀ ਹੈ। ਆਪ ਬਾਣੀ ਵਿਚ ਫ਼ੁਰਮਾਉਂਦੇ ਹਨ:

ਜੈਸੇ ਜਲ ਤੇ ਬੁਦਬਦਾ ਉਪਜੈ ਬਿਨਸੈ ਨੀਤ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥੨੫॥[2]

ਇਹ ਰਚਨਾ ਪੰਜ ਤੱਤਾਂ ਦੀ ਬਣੀ ਹੋਈ ਮੰਨੀ ਗਈ ਹੈ। ਇਹ ਪੰਜ ਤੱਤ ਹਨ ਪ੍ਰਿਥਵੀ, ਜਲ, ਪਵਨ, ਅਗਨੀ ਅਤੇ ਆਕਾਸ਼। ਗੁਰੂ ਤੇਗ਼ ਬਹਾਦਰ ਜੀ ਨੇ ਪੰਜ ਤੱਤਾਂ ਤੋਂ ਸਰੀਰ ਦੀ ਰਚਨਾ ਮੰਨੀ ਹੈ ਤੇ ਇਸ ਵਿਚਾਰ ਨੂੰ ਦੁਹਰਾਇਆ ਹੈ ਕਿ ਇਹ ਪੰਜ ਭੂਤਕ ਸਰੀਰ ਜਿਸ ਤੋਂ ਉਪਜਿਆ ਹੈ, ਬਿਨਸਿਆ ਹੈ ਤੇ ਫਿਰ ਉਸੇ ਵਿਚ ਹੀ ਸਮਾਅ ਜਾਂਦਾ ਹੈ। ਰਚਨਾ ਅਤੇ ਬਿਨਸਣਾ ਪਰਮਾਤਮਾ ਦੀ ਇਕ ਅਚਰਜ ਖੇਡ ਹੈ ਜਿਸ ਬਾਰੇ ਮਨੁੱਖ ਜਾਣ ਨਹੀਂ ਸਕਦਾ। ਆਪ ਪੂਰੇ ਨਿਸਚੇ ਨਾਲ ਸਮਝਾਉਂਦੇ ਹਨ:

ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥
ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ॥[3]

ਗੁਰੂ ਜੀ ਨੇ ਆਪਣੀ ਬਾਣੀ ਵਿਚ ਮਨੁੱਖੀ ਜਨਮ ਤੇ ਮਨੁੱਖੀ ਸਰੀਰ ਬਾਰੇ ਵੀ ਵਿਚਾਰ ਪ੍ਰਗਟਾਏ ਹਨ ਕਿ ਹੋਰ ਸਭ ਜੂਨਾਂ ਤੋਂ ਮਨੁੱਖ ਪ੍ਰਭੂ ਦੀ ਸ੍ਰੇਸ਼ਟ ਰਚਨਾ ਹੈ। ਆਤਮਿਕ ਵਿਕਾਸ ਜੀਵ ਦਾ ਇਸੇ ਜਾਮੇ ਵਿਚ ਹੋ ਸਕਦਾ ਹੈ। ਇਸਨੂੰ ਸੁੰਦਰ ਰੂਪ

---

1. ਆਦਿ ਗ੍ਰੰਥ, ਪੰਨਾ 631
2. ਆਦਿ ਗ੍ਰੰਥ, ਪੰਨਾ 1427
3. ਆਦਿ ਗ੍ਰੰਥ, ਪੰਨਾ 1426

ਪਰਮਾਤਮਾ ਦਾ ਪ੍ਰਤੀਬਿੰਬ ਵੀ ਮੰਨਿਆ ਗਿਆ ਹੈ। ਵਾਹਿਗੁਰੂ ਦੇ ਜਦ ਸੁੰਦਰ ਰੂਪ ਦੀ ਕਲਪਨਾ ਕੀਤੀ ਜਾਂਦੀ ਹੈ ਤਾਂ ਇਹੋ ਹੀ ਰੂਪ ਅੱਖਾਂ ਅੱਗੇ ਆ ਜਾਂਦਾ ਹੈ। ਮਨੁੱਖੀ ਸਰੀਰ ਆਤਮਾ ਵਾਸਤੇ ਯਾਤਰਾ ਲਈ ਇਕ ਸੁੰਦਰ ਸਵਾਰੀ ਹੈ। ਪਰਮਾਤਮਾ ਦੇ ਦੇਸ਼ ਇਸੇ ਰਾਹੀਂ ਪਹੁੰਚਿਆ ਜਾ ਸਕਦਾ ਹੈ। ਇਹ ਵਿਚਾਰ ਹੋਰ ਧਰਮਾਂ ਦੇ ਮਹਾਂਪੁਰਖਾਂ ਨੇ ਵੀ ਦਿਤਾ ਹੈ। ਕਿਸੇ ਨੇ ਮਨੁੱਖੀ ਸਰੀਰ ਲਈ ਊਠ ਦਾ ਰੂਪ ਵਰਤਿਆ ਹੈ। ਆਤਮਾ ਇਸ ਦੀ ਪਿੱਠ ਤੇ ਬੈਠੀ ਜਗਤ ਰੂਪੀ ਰੇਗਿਸਤਾਨ ਦਾ ਸਫਰ ਕਰ ਰਹੀ ਹੈ। ਉਪਨਿਸ਼ਦਾਂ ਵਿਚ ਸਰੀਰ ਨੂੰ ਰੱਥ ਕਿਹਾ ਗਿਆ ਹੈ ਜਿਸਦਾ ਰਥਵਾਨ ਤੇ ਸੰਚਾਲਕ ਆਤਮਾ ਹੈ। ਗੁਰੂ ਤੇਗ਼ ਬਹਾਦਰ ਜੀ ਦਾ ਵਿਚਾਰ ਹੈ ਕਿ ਕਈ ਜਨਮਾਂ ਦੇ ਚੱਕਰ ਕੱਟਣ ਪਿਛੋਂ ਮਨੁੱਖੀ ਸਰੀਰ ਮਿਲਿਆ ਹੈ। ਇਹ ਵਾਰੀ ਇਸ ਕਰਕੇ ਮਿਲੀ ਹੈ ਕਿ ਜੀਵ ਨੂੰ ਪ੍ਰਭੂ ਮਿਲਣ ਦਾ ਅਵਸਰ ਪ੍ਰਾਪਤ ਹੋ ਜਾਏ ਤੇ ਉਹ ਚੁਰਾਸੀ ਤੋਂ ਬੱਚ ਜਾਏ। ਇਕ ਸਲੋਕ ਵਿਚ ਆਪ ਜੀ ਦੇ ਬਚਨ ਹਨ:

ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥
ਨਾਨਕ ਕਹਤ ਮਿਲਣ ਕੀ ਬਰੀਆ ਸਿਮਰਤ ਕਹਾ ਨਹੀ॥[1]

ਗੁਰੂ ਜੀ ਦੇ ਵਿਚਾਰ ਅਨੁਸਾਰ ਇਹ ਅਵਸਰ ਅਮੁਲ ਤੇ ਦੁਰਲੱਭ ਹੈ। ਜੋ ਅਮੋਲਕ ਵਸਤੂ ਮਿਲ ਗਈ ਹੈ ਤਾਂ ਇਸਨੂੰ ਵਿਅਰਥ ਕਿਉਂ ਗੁਆ ਲਿਆ ਜਾਏ। ਕਿਉਂਕਿ ਇਹ ਸਰੀਰ ਵਾਹਿਗੁਰੂ ਦੀ ਮਿਹਰ ਸਦਕਾ ਪ੍ਰਾਪਤ ਹੁੰਦਾ ਹੈ ਇਸ ਲਈ ਪ੍ਰਭੂ ਦਾ ਕ੍ਰਿਤਗ ਰਹਿਣਾ ਚਾਹੀਦਾ ਹੈ। ਜਿਸ ਨੇ ਇਹ ਸੁੰਦਰ ਸਰੀਰ ਦਿਤਾ ਹੈ ਉਸ ਨੂੰ ਭੁਲਣਾ ਨਹੀਂ ਚਾਹੀਦਾ। ਆਪ ਨੇ ਇਹ ਵੀ ਚਿਤਾਵਨੀ ਕਰਾਈ ਹੈ ਕਿ ਮਾਇਆ ਦੇ ਮਾੜੇ ਪ੍ਰਭਾਵਾਂ ਕਰਕੇ ਮਨੁੱਖ ਨਾਸ਼ੁਕਰਾ ਹੋ ਜਾਂਦਾ ਹੈ ਅਤੇ ਸਰੀਰ ਦੇ ਸਿਰਜਣਹਾਰ ਨੂੰ ਭੁੱਲ ਜਾਂਦਾ ਹੈ। ਨਾਲ ਹੀ ਆਪ ਸਮਝਾਂਦੇ ਹਨ ਕਿ ਮਨੁੱਖੀ ਸਰੀਰ ਦਾ ਮਨੋਰਥ ਇਕ ਚੰਗਾ ਵਾਹੁਨ ਬਣ ਕੇ ਆਤਮਾ ਨੂੰ ਸਫਲ ਸੰਸਾਰ ਯਾਤਰਾ ਕਰਾਉਣਾ ਹੈ। ਇਸ ਪੱਖ ਤੋਂ ਇਸ ਦੀ ਸੰਭਾਲ ਤੇ ਪਾਲਣਾ ਕਰਨੀ ਜ਼ਰੂਰੀ ਹੈ। ਪਰ ਸਰੀਰ ਦੀ ਸੁੰਦਰਤਾ ਤੇ ਡੀਲ ਡੌਲ ਤੇ ਹੰਕਾਰ ਨਹੀਂ ਕਰਨਾ ਚਾਹੀਦਾ। ਕਾਲ ਦੀ ਜ਼ਰਾ ਕੁ ਠੋਕਰ ਲਗਦਿਆਂ ਇਹ ਖਤਮ ਹੋ ਸਕਦਾ ਹੈ। ਇਸਨੂੰ ਅਸੀਂ ਸਦਾ ਨਹੀਂ ਰੱਖ ਸਕਦੇ। ਇਸ ਲਈ ਗੁਰੂ ਜੀ ਦਾ ਉਪਦੇਸ਼ ਹੈ:

ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ॥
ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ॥੪੨॥[2]

ਆਪਣੀ ਬਾਣੀ ਵਿਚ ਗੁਰੂ ਤੇਗ਼ ਬਹਾਦਰ ਜੀ ਨੇ ਮਨੁੱਖੀ ਮਨ ਬਾਰੇ ਵੀ ਕਈ ਨਿਰਣੈ-ਜਨਕ ਵਿਚਾਰ ਪ੍ਰਗਟਾਏ ਹਨ। ਉਹਨਾਂ ਦੀ ਬਾਣੀ ਰਚਨਾ ਵਿਚ ਮਨ

---

1. ਆਦਿ ਗ੍ਰੰਥ, ਪੰਨੇ 631-632
2. ਆਦਿ ਗ੍ਰੰਥ, ਪੰਨਾ 1428

ਨੂੰ ਸੰਬੋਧਨ ਕਰਕੇ ਸਮਝਾਇਆ ਹੈ। ਮਨ ਨੂੰ ਗੁਰੂ ਜੀ ਨੇ ਚੰਚਲ ਕਿਹਾ ਹੈ ਪਰ ਨਾਲ ਹੀ ਮਨ ਨੂੰ ਸਮਝਾਇਆ ਹੈ ਕਿ ਤ੍ਰਿਸ਼ਨਾ ਹੀ ਮਨ ਨੂੰ ਭਟਕਾਈ ਫਿਰਦੀ ਹੈ। ਇਹਦੀ ਚੰਚਲਤਾ ਦਾ ਵੱਡਾ ਕਾਰਨ ਇਸ ਦੀ ਖਾਹਿਸ਼ਾਂ ਤੇ ਤ੍ਰਿਸ਼ਨਾਲੂ ਰੁਚੀ ਹੈ। ਬੁਰੇ ਕੰਮਾਂ ਦੀ ਖਿਚ ਮਨ ਨੂੰ ਇਸੇ ਕਮਜ਼ੋਰੀ ਕਰਕੇ ਹੁੰਦੀ ਹੈ। ਚੰਗੇ ਕੰਮ ਵੱਲ ਇਹ ਘਟ ਖਿਚਿਆ ਜਾਂਦਾ ਹੈ। ਗੁਰਮਤਿ ਵਿਚਾਰਧਾਰਾ ਵਿਚ ਜਿਥੇ ਮਨ ਨੂੰ 'ਜੋਤਿ ਸਰੂਪੁ' (ਆਦਿ ਗ੍ਰੰਥ ਪੰਨਾ 441) ਆਖਿਆ ਗਿਆ ਹੈ ਉਥੇ ਇਹ ਵੀ ਬਚਨ ਹੈ- 'ਮਨਿ ਜੀਤੈ ਜਗੁ ਜੀਤੁ' (ਆਦਿ ਗ੍ਰੰਥ, ਪੰਨਾ 6)। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ:

ਸਾਧੋ ਇਹੁ ਮਨੁ ਗਹਿਓ ਨ ਜਾਈ।।
ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ।।[1]

ਗੁਰੂ ਜੀ ਨੇ ਮਨ ਨੂੰ ਇਕ ਬੱਚੇ ਵਾਂਗ ਡਰਾ ਕੇ ਫਿਰ ਪਿਆਰ ਨਾਲ ਸਮਝਾਇਆ ਵੀ ਹੈ ਤਾਂ ਜੋ ਮਨ ਵਿਕਾਰਾਂ ਵਲੋਂ ਹੱਟ ਕੇ ਜੀਵਨ ਦੇ ਮੁਖ ਆਸ਼ੇ ਲਈ ਸਹਾਇਕ ਬਣ ਸਕੇ। ਮਨ ਨੂੰ ਚਿਤਾਵਨੀ ਕਰਾਈ ਹੈ ਕਿ ਜਿਉਂ ਜਿਉਂ ਸਮਾਂ ਬੀਤ ਰਿਹਾ ਹੈ ਤੇਰੀ ਉਮਰ ਘਟ ਰਹੀ ਹੈ। ਆਪ ਜੀ ਦੇ ਵਿਚਾਰ ਅਨੁਸਾਰ ਮਨੁੱਖੀ ਸਰੀਰ ਵਿਚ ਉਸ ਦੇ ਮਨ ਦਾ ਬਹੁਤ ਮਹੱਤਵ ਹੈ। ਇਸ ਦੀ ਇਕਾਗਰਤਾ ਨਾਲ ਤੇ ਇਸ ਨੂੰ ਵੱਸ ਵਿਚ ਕਰਕੇ ਜੇ ਮਨੁੱਖ ਇਸ ਤੇ ਸਵਾਰੀ ਕਰ ਲਵੇ ਤਾਂ ਲੋਕ ਪ੍ਰਲੋਕ ਦੀ ਯਾਤਰਾ ਸਫਲ ਹੋ ਸਕਦੀ ਹੈ। ਵੈਰਾਗ ਤੇ ਸ਼ਬਦ ਦੇ ਚਾਬਕ ਨਾਲ ਮਨ ਨੂੰ ਵੱਸ ਵਿਚ ਕਰਕੇ ਮਨੋਰਥ ਸਿੱਧੀ ਲਈ ਵਰਤਿਆ ਜਾ ਸਕਦਾ ਹੈ।

ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚ ਨਾਸ਼ਮਾਨਤਾ ਦੇ ਕਈ ਚਿੱਤਰ ਹਨ। ਮੌਤ ਦੇ ਚਿੱਤਰ ਵਿਸ਼ੇਸ਼ ਤੌਰ ਤੇ ਪ੍ਰਭਾਵਸ਼ਾਲੀ ਹਨ। ਪਰ ਮ੍ਰਿਤੂ ਦੇ ਇਹ ਚਿੱਤਰ ਮਨ ਨੂੰ ਉਪਰਾਮ ਕਰਨ ਵਾਲੇ ਨਹੀਂ ਸਗੋਂ ਸਮਝਾਇਆ ਹੈ ਕਿ ਜੋ ਕੁਝ ਦ੍ਰਿਸ਼ਟਮਾਨ ਹੈ ਉਸ ਨੇ ਨਾਸ ਹੋਣਾ ਹੈ। ਇਹ ਕਾਦਰ ਤੇ ਕੁਦਰਤ ਦੀ ਇਕ ਹਕੀਕਤ ਹੈ। ਸਭ ਕੁਝ ਕਾਲ ਦੇ ਵੱਸ ਵਿਚ ਹੈ। ਭੂਤ ਕਾਲ ਵਰਤਮਾਨ ਬਣਿਆ ਹੈ ਤੇ ਵਰਤਮਾਨ ਨੇ ਅੱਗੇ ਚੱਲ ਕੇ ਭਵਿਖਤ ਬਣਨਾ ਹੈ। ਜਿਹੜਾ ਵਰਤਮਾਨ ਨੂੰ ਹੀ ਸਭ ਕੁਝ ਸਮਝ ਕੇ ਇਸਦੇ ਸੁਖਾਂ ਵਿਚ ਮਸਤ ਭਵਿਖਤ ਲਈ ਉਪਰਾਲਾ ਨਹੀਂ ਕਰਦਾ ਉਸ ਦਾ ਜੀਵਨ ਖਲੋ ਜਾਂਦਾ ਹੈ। ਖੜਾ ਜੀਵਨ ਗਤੀਸ਼ੀਲ ਨਹੀਂ ਹੁੰਦਾ। ਗੁਰੂ ਤੇਗ਼ ਬਹਾਦਰ ਜੀ ਆਪਣੇ ਸਮਕਾਲੀ ਮਨੁੱਖ ਨੂੰ ਭੂਤ ਦੇ ਇਤਿਹਾਸ ਤੋਂ ਸਬਕ ਸਿੱਖ ਕੇ ਵਰਤਮਾਨ ਦੀ ਖੁਭਣ ਵਿਚੋਂ ਨਿਕਲਣ ਲਈ ਪ੍ਰੇਰਦੇ ਹਨ ਅਤੇ ਭਵਿਖਤ ਲਈ ਕੁਝ ਉਪਾਅ ਕਰਨ ਵਾਸਤੇ ਸਮਝਾਂਦੇ ਹਨ। ਗੁਰੂ ਸਾਹਿਬ ਦਾ ਸੰਦੇਸ਼ : 'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ।।' ਨਿਰਾਸ਼ਾਵਾਦੀ ਜਾਂ ਉਪਰਾਮਤਾ ਭਰਿਆ ਨਹੀਂ ਸਗੋਂ ਮਨੁੱਖ ਨੂੰ ਸਵੈਮਾਨ ਦਾ ਜੀਵਨ ਜੀਊਣਾ ਸਿਖਾਉਂਦਾ ਹੈ। ਇਹ ਵਿਚਾਰ ਕਮਜ਼ੋਰ ਮਨ ਨੂੰ ਹਲੂਣਾ ਦੇਂਦਾ ਹੈ। ਗੁਰੂ ਤੇਗ਼ ਬਹਾਦਰ ਜੀ ਨੇ ਨਾਸ਼ਮਾਨਤਾ ਦੇ ਰਹੱਸ ਨੂੰ ਕਈ ਅਲੰਕਾਰਾਂ ਰਾਹੀਂ ਸਿਧ ਕੀਤਾ ਹੈ। ਮਨੁੱਖ ਨੂੰ ਸਮਝਾਇਆ ਹੈ ਕਿ ਜਿਹੜਾ ਜੀਵ ਸਰੀਰ ਨੂੰ ਸਦੀਵੀ ਸਮਝ

1. ਆਦਿ ਗ੍ਰੰਥ, ਪੰਨਾ 219

ਕੇ ਇਸ ਦੁਆਲੇ ਵਿਕਾਰ ਕਰਦਾ ਰਹਿੰਦਾ ਹੈ ਇਸ ਸਰੀਰ ਨੇ ਸਦਾ ਨਹੀਂ ਰਹਿਣਾ। ਜਿਵੇਂ ਸੁਪਨਾ ਸਦੀਵੀ ਨਹੀਂ ਹੁੰਦਾ। ਸੰਸਾਰ ਦੀ ਨਾਸ਼ਮਾਨਤਾ ਦਾ ਚਰਚਾ ਕਰਕੇ ਅਖੀਰ ਦੱਸਿਆ ਹੈ ਕਿ ਮਨੁੱਖ ਨੂੰ ਪਰਮਾਤਮਾ ਦੀ ਸ਼ਰਣ ਆਉਣਾ ਚਾਹੀਦਾ ਹੈ ਕਿਉਂਕਿ ਉਹ ਸਦਾ ਰਹਿਣ ਵਾਲਾ ਹੈ। ਇਹ ਸੰਸਾਰ ਤਾਂ ਧੂੰਏ ਦੇ ਬੱਦਲ ਵਾਂਗ ਹੈ। ਇਹ ਮਨੁੱਖ ਦੀ ਅਗਿਆਨਤਾ ਹੈ ਜੋ ਭੁਲੇਖੇ ਵਿਚ ਅਸਲ ਆਸ਼ੇ ਨੂੰ ਭੁੱਲ ਕੇ ਅਗਿਆਨਤਾ ਤੇ ਭਰਮਾਂ ਵਿਚ ਭਟਕ ਰਿਹਾ ਹੈ।

ਗੁਰੂ ਤੇਗ਼ ਬਹਾਦਰ ਜੀ ਦੀ ਵਿਚਾਰਧਾਰਾ ਵਿਚ ਮਾਇਆ ਅਤੇ ਇਸ ਦੇ ਰੂਪਾਂ ਬਾਰੇ ਵਿਸ਼ੇਸ਼ ਉਲੇਖ ਹੈ। ਆਪ ਦੀ ਬਾਣੀ ਵਿਚ ਮੁਖ ਸਮੱਸਿਆ ਹੀ ਇਹੋ ਹੈ ਕਿ ਇਨਸਾਨ ਪ੍ਰਭੂ ਪਰਮਾਤਮਾ ਦਾ ਉਪਾਸ਼ਕ ਹੋਣ ਦੀ ਥਾਂ ਉਸ ਦੀਆਂ ਦਾਤਾਂ ਦਾ ਭੌਰਾ ਬਣ ਗਿਆ ਹੈ। ਮਾਇਆ ਵਿਚ ਮਨੁੱਖ ਇਸ ਤਰ੍ਹਾਂ ਗ੍ਰਸਤ ਹੈ ਕਿ ਉਹ ਨਾ ਸਵੈ-ਚਿੰਤਨ ਕਰ ਸਕਦਾ ਹੈ ਤੇ ਨਾ ਹੀ ਅਧਿਆਤਮਕ ਕਰਮ। ਇਸ ਕਰਕੇ ਮਾਇਆ ਦੇ ਜਾਲ ਵਿਚੋਂ ਮਨੁੱਖ ਨੂੰ ਕੱਢ ਕੇ ਅਸਲੀ ਲਕਸ਼ ਵੱਲ ਤੁਰਨ ਦੀ ਪ੍ਰੇਰਨਾ ਕੀਤੀ ਹੈ। ਗੁਰੂ ਤੇਗ਼ ਬਹਾਦਰ ਜੀ ਨੇ ਵੀ ਪਹਿਲੇ ਗੁਰੂ ਸਾਹਿਬਾਨ ਵਾਂਗ ਮਾਇਆ ਨੂੰ ਪ੍ਰਭੂ ਦੀ ਰਚਨਾ ਸ਼ਕਤੀ ਕਿਹਾ ਹੈ। ਪਰਮਾਤਮਾ ਆਪਣੀ ਮਾਇਆ ਦਾ ਪਸਾਰਾ ਕਰਕੇ ਇਸ ਲੀਲਾ ਨੂੰ ਆਪ ਵੇਖ ਰਿਹਾ ਹੈ। ਮਾਇਆ ਇਤਨੀ ਸ਼ਕਤੀਸ਼ਾਲੀ ਹੈ ਕਿ ਵੱਡੇ ਵੱਡੇ ਤਿਆਗੀਆਂ, ਜੋਗੀਆਂ ਤੇ ਆਗੂਆਂ ਨੂੰ ਵੀ ਭਰਮਾ ਲੈਂਦੀ ਹੈ। ਇਸਦੇ ਛਲ ਤੋਂ ਕੋਈ ਵਿਰਲਾ ਹੀ ਬੱਚ ਨਿਕਲਦਾ ਹੈ। ਵਾਹਿਗੁਰੂ ਦੀ ਇਹ ਵਿਸ਼ੇਸ਼ਤਾ ਹੈ ਕਿ ਉਹ ਮਾਇਆ ਰੱਚ ਕੇ ਆਪ ਉਸ ਤੋਂ ਨਿਰਲੇਪ ਰਹਿੰਦਾ ਹੈ। ਉਸ ਉਤੇ ਮਾਇਆ ਸ਼ਕਤੀ ਦਾ ਅਸਰ ਨਹੀਂ ਹੁੰਦਾ। ਮਾਇਆ ਬਾਰੇ ਇਹ ਵੀ ਵਿਚਾਰ ਆਇਆ ਹੈ ਕਿ ਮਾਇਆ ਸ਼ੈਤਾਨ ਦਾ ਰੂਪ ਹੋਣ ਕਾਰਨ ਜੀਵ ਨੂੰ ਆਪਣੇ ਵੱਲ ਭਰਮਾਈ ਰੱਖਦੀ ਹੈ। ਨੇਕੀ ਤੋਂ ਰੋਕਦੀ ਤੇ ਬਦੀ ਵੱਲ ਖਿਚਦੀ ਹੈ। ਮਾਇਆ ਦੇ ਇਸ ਪ੍ਰਭਾਵ ਬਾਰੇ ਗੁਰੂ ਤੇਗ਼ ਬਹਾਦਰ ਜੀ ਦਾ ਨਿਰਣਾ ਹੈ:

ਪ੍ਰਾਨੀ ਕਉ ਹਰਿ ਜਸੁ ਮਨਿ ਨਹੀਂ ਆਵੈ ।।
ਅਹਿਨਿਸ ਮਗਨੁ ਰਹੈ ਮਾਇਆ ਮੈ ਕਹੁ ਕੈਸੈ ਗੁਨ ਗਾਵੈ।।

ਪ੍ਰਾਨੀ ਰਾਮੁ ਨ ਚੇਤਈ ਮਦਿ ਮਾਇਆ ਕੈ ਅੰਧੁ।।[1]

ਗੁਰੂ ਤੇਗ਼ ਬਹਾਦਰ ਜੀ ਨੇ ਗੁਰਮਤਿ ਵਿਚਾਰਧਾਰਾ ਅਨੁਸਾਰ ਮਾਇਆ ਨੂੰ ਅਗਿਆਨ ਤੇ ਅਵਿਦਿਆ ਕਿਹਾ ਹੈ। ਇਸ ਅਗਿਆਨਤਾ ਕਰਕੇ ਹੀ ਮਨੁੱਖ ਕੁਮਾਰਗ ਤੇ ਪਿਆ ਰਹਿੰਦਾ ਹੈ। ਅਗਿਆਨ ਦਾ ਪ੍ਰਤੀਕ ਅੰਧੇਰਾ ਹੈ ਜਿਸ ਵਿਚ ਵਿਦਿਆ ਦਾ ਪ੍ਰਕਾਸ਼ ਨਹੀਂ। ਮੂਰਖਤਾ ਵੀ ਇਸੇ ਅਗਿਆਨਤਾ ਕਰਕੇ ਹੁੰਦੀ ਹੈ। ਗੁਰੂ ਜੀ ਦਾ ਵਿਚਾਰ ਹੈ ਕਿ ਭਰਮ ਮਾਇਆ ਦਾ ਹੀ ਇਕ ਰੂਪ ਹੈ। ਇਸ ਵਿਚ ਝੂਠ ਵੀ ਸੱਚ ਵਰਗਾ ਲੱਗਦਾ ਹੈ। ਮਾਇਆਧਾਰੀ ਇਸ ਭਰਮ ਵਿਚ ਹੀ ਗੁਆਚਾ ਰਹਿੰਦਾ ਹੈ। ਆਪ ਅਨੁਸਾਰ

1. ਆਦਿ ਗ੍ਰੰਥ, ਪੰਨਾ 1427

ਮਾਇਆ ਦਾ ਬਾਹਰਲਾ ਰੂਪ ਬੜਾ ਸੁਹਾਣਾ ਅਤੇ ਆਕਰਸ਼ਣਮਈ ਹੈ ਪਰ ਇਸ ਦਾ ਅਸਰ ਜ਼ਹਿਰੀਲਾ ਹੈ। ਬਾਬਾ ਫਰੀਦ ਜੀ ਨੇ ਮਾਇਆ ਲਈ ਖੰਡ ਵਿਚ ਲਪੇਟੀਆਂ ਜ਼ਹਿਰ ਦੀਆਂ ਗੰਦਲਾਂ ਦਾ ਰੂਪਕ ਵਰਤਿਆ ਹੈ। ਇਸ ਦੇ ਵਿਨਾਸਕਾਰੀ ਪ੍ਰਭਾਵ ਕਾਰਨ ਹੀ ਗੁਰੂ ਤੇਗ਼ ਬਹਾਦਰ ਜੀ ਨੇ ਵੀ ਇਸ ਨੂੰ ਜ਼ਹਿਰ ਕਿਹਾ ਹੈ। ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿਕ ਵਿਕਾਰਾਂ ਦੇ ਰੂਪ ਵਿਚ ਮਾਇਆ ਮਨੁੱਖ ਨੂੰ ਸਦਾ ਉਕਸਾਉਂਦੀ ਰਹਿੰਦੀ ਹੈ। ਜਿਨ੍ਹਾਂ ਵਿਚ ਇਹਨਾਂ ਵਿਕਾਰਾਂ ਦੀ ਕੋਈ ਵੀ ਮਾਤਰਾ ਜ਼ਿਆਦਾ ਹੋ ਜਾਂਦੀ ਹੈ ਉਹ ਉਸੇ ਸੁਭਾਅ ਵਾਲਾ ਬਣ ਜਾਂਦਾ ਹੈ। ਗੁਰੂ ਜੀ ਦੀ ਬਾਣੀ ਵਿਚ ਆਇਆ ਹੈ:

ਬਿਖਿਆਸਕਤ ਰਹਿਓ ਨਿਸ ਬਾਸੁਰ ਨਹ ਛੂਟੀ ਅਧਮਾਈ॥[1]

ਦੂਜਿਆਂ ਦੀ ਨਿੰਦਾ ਕਰਨ ਵਾਲਿਆਂ ਬਾਰੇ ਵੀ ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਵਿਚਾਰ ਪ੍ਰਗਟਾਏ ਹਨ ਕਿਉਂਕਿ ਨਿੰਦਾ ਵੀ ਮਾਇਆ ਦਾ ਇਕ ਔਗੁਣ ਹੈ। ਪਰਾਈ ਨਿੰਦਾ ਕਰਨ ਵਿਚ ਵੀ ਮਨੁੱਖ ਨਸ਼ੇ ਵਰਗਾ ਸੁਆਦ ਮਾਣਦਾ ਹੈ। ਗੁਰੂ ਜੀ ਅਨੁਸਾਰ ਨਿੰਦਾ ਅਤੇ ਭਗਤੀ ਦਾ ਇਕ ਦੂਜੇ ਨਾਲ ਵਿਰੋਧ ਹੈ। ਨਿੰਦਾ ਵਿਚ ਮਨ ਦਾ ਟਿਕਾਓ ਨਹੀਂ ਤੇ ਭਗਤੀ ਮਨ ਦੇ ਟਿਕਾਓ ਬਿਨਾਂ ਹੋ ਹੀ ਨਹੀਂ ਸਕਦੀ। ਜਿਸਨੂੰ ਨਿੰਦਾ ਦਾ ਸੁਆਦ ਪੈ ਗਿਆ, ਉਹਨੂੰ ਭਗਤੀ ਦਾ ਰੱਸ ਨਹੀਂ ਆ ਸਕਦਾ। ਨਿੰਦਕ ਬਾਰੇ ਗੁਰੂ ਜੀ ਦਾ ਵਿਚਾਰ ਹੈ ਜੋ ਉਹ ਮਨੁੱਖੀ ਮਨ ਨੂੰ ਸੰਬੋਧਨ ਕਰਕੇ ਕਹਿੰਦੇ ਹਨ:

ਮਨ ਰੇ ਕਉਨੁ ਕੁਮਤਿ ਤੈ ਲੀਨੀ॥
ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ॥[2]

ਗੁਰੂ ਤੇਗ਼ ਬਹਾਦਰ ਅਨੁਸਾਰ ਮਾਇਆ ਦੇ ਬੰਧਨ ਤੋਂ ਮੁਕਤ ਹੋਣਾ ਚਾਹੀਦਾ ਹੈ ਕਿਉਂਕਿ ਮਾਇਆ ਤੋਂ ਨਿਰਲੇਪ ਆਤਮਾ ਹੀ ਪਰਮਾਤਮਾ ਨਾਲ ਇਕਮਿਕ ਹੋ ਸਕਦੀ ਹੈ। ਪਰਮਾਤਮਾ ਤੇ ਆਤਮਾ ਦੋਹਾਂ ਦੇ ਵਿਚਕਾਰ ਮਾਇਆ ਦੀ ਕੰਧ ਜਾਂ ਪਰਦਾ ਹੈ।

ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਮੁਕਤੀ ਬਾਰੇ ਵੀ ਕਈ ਵਿਚਾਰ ਦਿਤੇ ਹੋਏ ਹਨ। ਆਪ ਅਨੁਸਾਰ ਮੁਕਤ ਪੁਰਸ਼ ਉਹ ਹੈ ਜਿਸ ਦਾ ਪ੍ਰਭੂ ਦੀ ਸ਼ਰਨ ਵਿਚ ਮਨ ਟਿਕਿਆ ਰਹਿੰਦਾ ਹੈ। ਜਿਹੜਾ ਮਾਇਆ ਤੋਂ ਨਿਰਲੇਪ ਹੋ ਜਾਂਦਾ ਹੈ, ਜਿਸਦਾ ਜੀਵਨ ਸੰਤੁਲਤ ਹੁੰਦਾ ਹੈ, ਜਿਹੜਾ ਇੱਛਾ ਵਸ ਨਹੀਂ ਹੁੰਦਾ, ਜਿਸ ਤੇ ਦੁੱਖਾਂ ਦਾ ਕੋਈ ਅਸਰ ਨਹੀਂ ਅਤੇ ਜੋ ਸੁਖ ਮਿਲਣ ਤੇ ਵੀ ਸੰਜਮ ਵਿਚ ਹੀ ਰਹਿੰਦਾ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਮੁਕਤੀ ਦਾ ਸਾਮਾਨਾਰਥਕ ਸ਼ਬਦ ਨਿਰਬਾਣ ਪਦ ਵੀ ਵਰਤਿਆ ਗਿਆ ਹੈ। ਨਿਰਬਾਣ ਦਾ ਅਰਥ ਇਕ ਅਜਿਹੀ ਸਥਿਤੀ ਹੋ ਸਕਦੀ ਹੈ, ਜਿਸ ਵਿਚ ਮਨੁੱਖ ਦੇ ਮਨੋਵੇਗ ਅਤੇ ਵਲਵਲੇ ਠੰਡੇ ਹੋ ਕੇ ਸ਼ਾਂਤ ਹੋ ਜਾਂਦੇ ਹਨ। ਇਹ

1. ਆਦਿ ਗ੍ਰੰਥ, ਪੰਨਾ 632
2. ਆਦਿ ਗ੍ਰੰਥ, ਪੰਨਾ 632

ਇਕ ਭਾਵਾਤਮਕ ਸਥਿਤੀ ਹੈ ਜਿਸ ਵਿਚ ਜੀਵਨ ਸੁਖੀ ਰਹਿੰਦਾ ਹੈ ਪਰ ਉਸਨੂੰ ਦੁਖਿਤ ਬਨਾਣ ਵਾਲੀ ਸ਼ਕਤੀ ਤ੍ਰਿਸ਼ਨਾ ਹੈ। ਜਦ ਤ੍ਰਿਸ਼ਨਾ ਸਮਾਪਤ ਹੋ ਜਾਂਦੀ ਹੈ ਤਾਂ ਮਨੁੱਖ ਪਰਮ ਸ਼ਾਂਤੀ ਨੂੰ ਪ੍ਰਾਪਤ ਕਰਦਾ ਹੈ। ਨਿਰਵਾਣ ਪੱਦ ਤਕ ਪਹੁੰਚ ਕੇ ਤ੍ਰਿਸ਼ਨਾ, ਦੁਖ, ਸੁਖ ਅਤੇ ਪਾਪ ਮੁਕ ਜਾਂਦੇ ਹਨ। ਇਹ ਇਕ ਅਜੇਹਾ ਪੁਨਰ ਜਨਮ ਹੈ ਜਿਥੇ ਨਾ ਜੀਵਨ ਹੈ ਨਾ ਮੌਤ, ਨਾ ਹੋਂਦ ਤੇ ਨਾ ਅਣਹੋਂਦ ਹੈ। ਇਹ ਸੁਰਗ-ਲੋਕ ਵੀ ਨਹੀਂ ਜਿਥੇ ਦੇਵਤੇ ਆਨੰਦ ਮਾਣਦੇ ਹਨ। ਨਿਰਵਾਣ ਤੋਂ ਭਾਵ ਹੈ ਸ਼ਾਂਤੀ, ਆਨੰਦ ਅਤੇ ਸਚਾਈ। ਇਸ ਨੂੰ ਵੇਖਿਆ ਜਾਂ ਬਿਆਨਿਆਂ ਨਹੀਂ ਜਾ ਸਕਦਾ, ਅਨੁਭਵ ਕੀਤਾ ਜਾ ਸਕਦਾ ਹੈ। ਗੁਰੂ ਤੇਗ਼ ਬਹਾਦਰ ਜੀ ਨੇ ਇਸ ਅਵਸਥਾ ਬਾਰੇ ਇਉਂ ਲਿਖਿਆ ਹੈ:

ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥
ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥
ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂ ਗੁਰਮੁਖਿ ਜਾਨਾ॥[1]

ਸੱਚ ਦੇ ਮਾਰਗ ਤੇ ਮਨੁੱਖ ਨੂੰ ਤੋਰਨ ਲਈ ਗੁਰੂ ਤੋਂ ਬਿਨਾਂ ਦੂਜੀ ਸ਼ਕਤੀ ਸਾਧ ਸੰਗਤ ਹੈ। ਗੁਰੂ ਅਰਜਨ ਦੇਵ ਜੀ ਨੇ ਸੰਤ ਜਾਂ ਸਾਧ ਦੇ ਸੁਖਮਨੀ ਸਾਹਿਬ ਵਿਚ ਤਿੰਨ ਲੱਛਣ ਦੱਸੇ ਹਨ। ਸੰਤ ਉਹ ਹੈ ਜੋ ਪਰਮਾਤਮਾ ਨਾਲ ਇਕਮਿਕ ਹੋਇਆ ਹੁੰਦਾ ਹੈ। ਉਸਦੇ ਕਰਮ ਨਿਰਮਲ ਹੁੰਦੇ ਹਨ ਅਤੇ ਉਸਦੀ ਜ਼ਬਾਨ ਤੇ ਹਰ ਵਕਤ ਰੱਬ ਦਾ ਨਾਂ ਰਹਿੰਦਾ ਹੈ। ਗੁਰੂ ਤੇਗ਼ ਬਹਾਦਰ ਜੀ ਅਨੁਸਾਰ ਜਿਥੇ ਪਦਾਰਥ ਤੇ ਭੌਤਿਕ ਸਰੀਰ ਨਾਸ਼ਮਾਨ ਹਨ ਉਥੇ ਸਾਧੂ ਪਰਮਾਤਮਾ ਵਾਂਗ ਅਬਿਨਾਸ਼ੀ ਬਣ ਜਾਂਦਾ ਹੈ। ਸਾਧ ਉਹ ਹੈ ਜਿਸ ਨੇ ਮਨ ਨੂੰ ਸਾਧਿਆ ਹੋਵੇ। ਜਿਸਦਾ ਮਨ ਵਿਕਾਰਾਂ ਮਗਰ ਨਾ ਭੱਜੇ ਸਗੋਂ ਉਸ ਨੂੰ ਆਤਮਾ ਅਤੇ ਪਰਮਾਤਮਾ ਦੀ ਸੋਝੀ ਹੋਵੇ। ਉਹ ਜੀਵਨ ਮੁਕਤ ਹੁੰਦਾ ਹੈ। ਜਿਸ ਮਾਰਗ ਦਾ ਉਹ ਰਾਹੀ ਹੈ ਦੂਜਿਆਂ ਨੂੰ ਵੀ ਉਸਤੇ ਤੋਰਨ ਦੇ ਸਮਰਥ ਹੁੰਦਾ ਹੈ। ਇਸੇ ਕਾਰਨ ਉਹਦੀ ਸੰਗਤ ਚੰਗੀ ਹੁੰਦੀ ਹੈ। ਸਤਿ ਸੰਗਤ ਪਾਰਸ ਹੈ, ਲੋਹੇ ਨੂੰ ਕੰਚਨ ਬਣਾ ਦਿੰਦੀ ਹੈ। ਗੁਰੂ ਸਾਹਿਬ ਨੇ ਸਤਿ ਸੰਗਤ ਲਈ ਪ੍ਰੇਰਨਾ ਦਿਤੀ ਹੈ ਪਰ ਕੁਸੰਗਤ ਤੋਂ ਬਚਣ ਲਈ ਸਾਵਧਾਨ ਕੀਤਾ ਹੈ।

ਗੁਰਬਾਣੀ ਕਰਮ ਸਿਧਾਂਤ ਨੂੰ ਮੰਨਦੀ ਹੈ। ਗੁਰੂ ਤੇਗ਼ ਬਹਾਦਰ ਜੀ ਅਨੁਸਾਰ ਮਨੁੱਖ ਆਪਣੀ ਉਮਰ ਮੰਦੇ ਕਰਮਾਂ ਕਰਕੇ ਅਕਾਰਥ ਗਵਾ ਲੈਂਦਾ ਹੈ। ਦੇਸ਼ ਦੀ ਪੁਰਾਤਨ ਸੰਸਕ੍ਰਿਤੀ ਦੇ ਕਰਮ ਸਿਧਾਂਤ ਨਾਲੋਂ ਗੁਰਮਤਿ ਦਾ ਕਰਮ ਸਿਧਾਂਤ ਕੁਝ ਵੱਖਰੀ ਕਿਸਮ ਦਾ ਹੈ। ਗੁਰੂ ਜੀ ਨੇ ਨਾ ਤਾਂ ਮਨੁੱਖ ਨੂੰ ਕਰਮ ਕਰਨ ਵਿਚ ਸੁਤੰਤਰ ਮੰਨਿਆ ਹੈ ਤੇ ਨਾ ਹੀ ਕਰਮਾਂ ਕਰਕੇ ਬੰਦ ਖਲਾਸੀ ਹੁੰਦੀ ਹੈ। ਪੁੰਨ ਅਤੇ ਪਾਪ ਮਨੁੱਖ ਦੇ ਚੰਗੇ ਤੇ ਮੰਦੇ ਕਰਮਾਂ ਦਾ ਫਲ ਹਨ। ਉਹ ਕਰਮ ਜੋ ਪ੍ਰਭੂ ਦੀ ਮਰਜ਼ੀ ਦੇ ਵਿਰੁੱਧ ਹਨ ਜਾਂ ਸਦਾਚਾਰਕ ਨਿਯਮਾਂ ਦੇ ਵਿਰੁਧ ਹਨ ਪਾਪ ਕਰਮ ਹਨ ਅਤੇ ਇਸ ਤੋਂ ਉਲਟ ਹਨ ਪੁੰਨ ਕਰਮ। ਗੁਰੂ ਜੀ ਦੀ ਸਿਖਿਆ ਅਨੁਸਾਰ ਗੁਣ ਹੁੰਦਿਆਂ ਵੀ ਨਿਰਮਾਨਤਾ ਹੀ ਪ੍ਰਗਟਾਉਣੀ ਠੀਕ ਅਮਲ ਹੈ:

---

1. ਆਦਿ ਗ੍ਰੰਥ, ਪੰਨਾ 219

ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ॥
ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨੁ॥੩੪॥[1]

ਉਹਨਾਂ ਦੀ ਬਾਣੀ ਦੀ ਹਰ ਤੁਕ ਤੇ ਹਰ ਸਲੋਕ ਉਹਨਾਂ ਦੀ ਵਿਚਾਰਧਾਰਾ ਨੂੰ ਸਪਸ਼ਟ ਕਰਦਾ ਹੈ। ਕੱਚੀ ਅਤੇ ਸੱਚੀ ਪ੍ਰੀਤ ਦੀ ਵਿਆਖਿਆ ਹੀ ਨਹੀਂ ਕੀਤੀ ਸਗੋਂ ਸੱਚੀ ਪ੍ਰੀਤ ਦੇ ਗੁਣ ਤੇ ਝੂਠੀ ਪ੍ਰੀਤ ਦਾ ਨਕਸ਼ਾ ਵੀ ਖਿਚਿਆ ਹੈ। ਆਪਣੇ ਸਮੇਂ ਦੇ ਚਿਤ੍ਰ ਤੇ ਆਪਣੇ ਪ੍ਰਭਾਵ ਨੂੰ ਗੁਰੂ ਜੀ ਨੇ ਬਾਣੀ ਵਿਚ ਇਉਂ ਪ੍ਰਗਟਾਇਆ ਹੈ:

ਇਹ ਜਗਿ ਮੀਤੁ ਨ ਦੇਖਿਓ ਕੋਈ॥
ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ॥੧॥ਰਹਾਉ॥
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥[2]

1. ਆਦਿ ਗ੍ਰੰਥ, ਪੰਨਾ 1428
2. ਆਦਿ ਗ੍ਰੰਥ, ਪੰਨਾ 633

# 18. ਇਤਿਹਾਸਕ ਅਸਥਾਨ

ਗੁਰੂ ਨਾਨਕ ਦੇਵ ਜੀ ਨੇ ਆਸਾ ਛੰਤ ਵਿਚ ਫੁਰਮਾਇਆ ਹੈ:

ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥
ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ॥[1]

ਇਸੇ ਵਿਚਾਰ ਅਨੁਸਾਰ ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਦੀ 27ਵੀਂ ਪਉੜੀ ਵਿੱਚ ਵੀ ਲਿਖਿਆ ਹੈ:

ਜਿਥੈ ਬਾਬਾ ਪੈਰ ਧਰਿ ਪੂਜਾ ਆਸਣੁ ਥਾਪਣਿ ਸੋਆ॥

ਸਿੱਖ ਧਰਮ ਵਿਚ ਸ਼ਖ਼ਸੀ ਤੇ ਸਮੂਹਕ ਪੰਥਕ ਰਹਿਣੀ ਲਈ ਤਿੰਨ ਮੁਖ ਅੰਗ-ਗੁਰਬਾਣੀ, ਸੰਗਤ ਤੇ ਗੁਰਦੁਆਰਾ ਮੰਨੇ ਗਏ ਹਨ। ਗੁਰੂ ਸਾਹਿਬਾਨ ਦੇ ਪ੍ਰਭੂ ਨਾਲ ਇਕਮਿਕ ਹੋਏ ਹਿਰਦਿਆਂ ਉਤੇ ਬਾਣੀ ਦੀ ਰੋਸ਼ਨੀ ਵਿਚ ਸੱਚ ਆਚਾਰ ਘੜਨ ਲਈ ਸੰਗਤਾਂ ਕਾਇਮ ਕੀਤੀਆਂ। ਸੰਗਤਾਂ ਦੇ ਮਿਲ ਬੈਠਣ ਲਈ ਗੁਰਦੁਆਰੇ ਸਥਾਪਤ ਹੁੰਦੇ ਰਹੇ। ਸਿੱਖ-ਧਰਮਸਾਲ ਜਿਸਨੂੰ ਪਿਛੋਂ ਜਾ ਕੇ ਗੁਰਦੁਆਰੇ ਦੀ ਸੰਗਿਆ ਦਿਤੀ ਗਈ ਉਹ ਅਸਥਾਨ ਹੈ ਜਿਥੇ ਗੁਰੂ ਸਾਹਿਬਾਨ ਨੇ ਦਸਾਂ ਸਰੂਪਾਂ ਵਿਚ ਚਰਨ ਪਾਏ ਅਤੇ ਕੋਈ ਇਤਿਹਾਸਕ ਘਟਨਾ ਵਾਪਰੀ। ਭਾਵੇਂ ਸਿੱਖ ਜਗਤ ਦੇ ਪ੍ਰਚਾਰ ਤੇ ਪ੍ਰਸਾਰ ਲਈ ਸਥਾਪਤ ਹੋਏ ਸਮੂਹ ਧਰਮ ਅਸਥਾਨ ਹੀ ਸਤਿਕਾਰਤ ਤੇ ਧੰਨਤਾਯੋਗ ਹਨ, ਪ੍ਰੰਤੂ, ਉਹ ਜਿਨ੍ਹਾਂ ਨੂੰ ਗੁਰੂ ਸਾਹਿਬਾਂ ਦੀ ਚਰਨ-ਛੁਹ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਹੋਇਆ, ਵਿਸ਼ੇਸ਼ ਪਦਵੀ ਤੇ ਮਹਾਨਤਾ ਰੱਖਦੇ ਹਨ। ਗੁਰੂ ਸਾਹਿਬਾਨ ਵਿਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਦ ਗੁਰੂ ਤੇਗ਼ ਬਹਾਦਰ ਜੀ ਦੂਜੇ ਸਤਿਗੁਰੂ ਹਨ, ਜਿਨਾਂ ਨੇ ਦੇਸ਼ ਭਰ ਵਿਚ ਬਾਕੀ ਗੁਰੂ ਸਾਹਿਬਾਨ ਤੋਂ ਲੰਮੇਰਾ ਪ੍ਰਚਾਰ ਦੌਰਾ ਕੀਤਾ। ਜਿਥੇ ਜਿਥੇ ਗੁਰੂ ਨਾਨਕ ਦੇਵ ਜੀ ਨੇ ਸਿੱਖ ਫੁਲਵਾੜੀ ਦੀ ਸਾਰ ਲਈ ਉਸ ਨੂੰ ਸਿੰਜਿਆ ਸਾਂਭਿਆ ਸਵਾਰਿਆ। ਗੁਰੂ ਤੇਗ਼ ਬਹਾਦਰ ਜੀ ਦੀ 54 ਸਾਲ ਦੀ ਜਗਤ ਫੇਰੀ ਨਾਲ ਸੰਬੰਧਿਤ ਇਤਿਹਾਸਕ ਅਸਥਾਨ ਸਿੱਖ ਜਗਤ ਨੇ ਉਹਨਾਂ ਦੀ ਪਵਿੱਤਰ ਯਾਦ ਵਿਚ ਸੰਭਾਲੇ ਉਥੇ ਗੁਰਦੁਆਰੇ ਬਣ ਗਏ। ਗੁਰੂ ਜੀ ਦੇ ਲੁਆਏ ਤੇ ਬਣਵਾਏ ਖੂਹ, ਬਉਲੀਆਂ ਤੇ ਸਰੋਵਰ ਸਭ ਇਤਿਹਾਸਕ ਨਿਸ਼ਾਨੀਆਂ ਤੇ ਯਾਦਗਾਰਾਂ ਹਨ। ਕੁਝ ਕੁ ਇਹਨਾਂ ਇਤਿਹਾਸਕ ਅਸਥਾਨਾਂ ਦਾ ਵੇਰਵਾ ਇਸ ਪ੍ਰਕਾਰ ਹੈ:

---

1. ਆਦਿ ਗ੍ਰੰਥ, ਪੰਨਾ 450

## 1. ਗੁਰੂ ਕੇ ਮਹਲ ਅੰਮ੍ਰਿਤਸਰ

ਇਹ ਉਹ ਪਵਿੱਤਰ ਅਸਥਾਨ ਹੈ ਜਿਥੇ 1 ਅਪਰੈਲ 1621 ਨੂੰ ਗੁਰੂ ਤੇਗ਼ ਬਹਾਦਰ ਜੀ ਦਾ ਪ੍ਰਕਾਸ਼ (ਜਨਮ) ਗੁਰੂ ਹਰਗੋਬਿੰਦ ਸਾਹਿਬ ਜੀ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖ ਤੋਂ ਹੋਇਆ। ਇਹ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਨਿੱਕਟ ਹੀ ਅਸਥਾਨ ਹੈ ਜਿਥੇ ਉਸ ਸਮੇਂ ਗੁਰੂ ਪਰਿਵਾਰ ਰਹਿੰਦਾ ਸੀ।

## 2. ਗੁਰਦੁਆਰਾ ਵਿਆਹ ਅਸਥਾਨ

ਕਰਤਾਰਪੁਰ ਦੁਆਬਾ ਵਿਚ ਗੁਰੂ ਤੇਗ਼ ਬਹਾਦਰ ਜੀ ਦੇ ਵਿਆਹ ਸਮੇਂ ਦੀ ਯਾਦਗਾਰ ਉਹ ਅਸਥਾਨ ਜਿਥੇ ਗੁਰੂ ਜੀ ਦੇ ਵਿਆਹ ਸਮੇਂ ਮਾਤਾ ਗੁਜਰੀ ਜੀ ਨਾਲ ਲਾਵਾਂ ਹੋਈਆਂ ਇਹ ਪਹਿਲਾਂ ਛੋਟੀ ਜਿਹੀ ਯਾਦਗਾਰ ਸੀ, ਜਿਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਸਦੀਆਂ ਤੋਂ ਹੁੰਦਾ ਆ ਰਿਹਾ ਸੀ। 1975 ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਤੀਜੀ ਸ਼ਹੀਦੀ ਸ਼ਤਾਬਦੀ ਸਮੇਂ ਇਥੇ ਸ਼ਾਨਦਾਰ ਗੁਰਦੁਆਰਾ ਉਸਾਰਿਆ ਗਿਆ ਹੈ। ਇਸ ਦੇ ਨਾਲ ਹੀ ਮਾਤਾ ਗੁਜਰੀ ਦਾ ਪੇਕਾ ਘਰ ਖੋਜ ਕੇ ਉਥੇ ਵੀ ਸ਼ਾਨਦਾਰ ਯਾਦਗਾਰ ਸਥਾਪਤ ਹੋ ਗਈ ਹੈ। ਮਾਤਾ ਗੁਜਰੀ ਦੇ ਪਿਤਾ ਭਾਈ ਲਾਲ ਚੰਦ ਦਾ ਇਥੇ ਘਰ ਹੁੰਦਾ ਸੀ।

## 3. ਗੁਰਦੁਆਰਾ ਪਲਾਹੀ ਸਾਹਿਬ

ਫਗਵਾੜੇ ਨੇੜੇ ਪਿੰਡ ਪਲਾਹੀ ਵਿਚ ਉਹ ਇਤਿਹਾਸਕ ਗੁਰ ਅਸਥਾਨ ਹੈ । ਜਿਥੇ ਗੁਰੂ ਹਰਿਗੋਬਿੰਦ ਸਾਹਿਬ ਪਹਿਲਾਂ ਤੇ ਫਿਰ ਹਰਿ ਰਾਇ ਸਾਹਿਬ ਆਏ। ਬਾਬੇ ਬਕਾਲੇ ਤੋਂ ਕੀਰਤਪੁਰ ਵਲ ਜਾਂਦਿਆਂ ਗੁਰੂ ਤੇਗ਼ ਬਹਾਦਰ ਜੀ ਵੀ ਇਥੇ ਠਹਿਰੇ ਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ ਦਰਸ਼ਨ ਦਿੱਤੇ।

## 4. ਗੁਰਦੁਆਰਾ ਤਖ਼ਤ ਸਾਹਿਬ ਕੀਰਤਪੁਰ

ਕੀਰਤਪੁਰ ਸਾਹਿਬ ਵਿਚ ਗੁਰਦੁਆਰਾ ਤਖ਼ਤ ਸਾਹਿਬ ਉਹ ਇਤਿਹਾਸਕ ਅਸਥਾਨ ਹੈ ਜਿਥੇ ਗੁਰੂ ਹਰਿਗੋਬਿੰਦ ਸਾਹਿਬ ਦਰਬਾਰ ਲਾਉਂਦੇ ਹੁੰਦੇ ਸਨ ਤੇ ਗੁਰੂ ਤੇਗ਼ ਬਹਾਦਰ ਸਾਹਿਬ ਦੀਵਾਨ ਦੀ ਹਾਜ਼ਰੀ ਭਰਿਆ ਕਰਦੇ ਸਨ। ਇਸੇ ਅਸਥਾਨ ਤੇ ਗੁਰੂ ਹਰਿ ਰਾਇ ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਸੱਤਵੀਂ ਤੇ ਅੱਠਵੀਂ ਜੋਤ ਬਣਾਇਆ ਗਿਆ। ਗੁਰੂ ਤੇਗ਼ ਬਹਾਦਰ ਜੀ ਜਦੋਂ ਬਾਬੇ ਬਕਾਲੇ ਤੋਂ ਕੀਰਤਪੁਰ ਆਏ ਤਾਂ ਇਸੇ ਅਸਥਾਨ ਤੇ ਕੀਰਤਪੁਰ ਦੀਆਂ ਸਿੱਖ ਸੰਗਤਾਂ ਨੂੰ ਨੌਵੀਂ ਜੋਤ ਬਣ ਕੇ ਆਉਣ ਤੇ ਦਰਸ਼ਨ ਦਿਤੇ।

## 5. ਗੁਰਦੁਆਰਾ ਵਿਮਾਨਗੜ੍ਹ

ਕੀਰਤਪੁਰ ਵਿਚ ਉਹ ਇਤਿਹਾਸਕ ਅਸਥਾਨ ਹੈ ਜਿਥੇ ਚਾਂਦਨੀ ਚੌਂਕ ਦਿੱਲੀ ਤੋਂ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਉਪਰੰਤ ਉਹਨਾਂ ਦਾ ਸੀਸ ਸਤਿਕਾਰ ਨਾਲ ਉਠਾ ਕੇ ਭਾਈ ਜੈਤਾ ਦਿਨ ਰਾਤ ਸਫ਼ਰ ਕਰਦਾ ਜਦੋਂ ਕੀਰਤਪੁਰ ਪਹੁੰਚਿਆ ਤਾਂ ਇਸ ਅਸਥਾਨ ਤੇ ਨੌਵੇਂ ਗੁਰੂ ਦਾ ਸੀਸ ਟਿਕਾਇਆ। ਗੁਰੂ ਗੋਬਿੰਦ ਸਿੰਘ ਜੀ ਸਾਰੇ ਇਲਾਕੇ ਦੀ ਸਿੱਖ ਸੰਗਤ ਸਮੇਤ ਸੀਸ ਨੂੰ ਵਿਮਾਨ ਵਿਚ ਰੱਖ ਕੇ ਸ਼ਬਦ ਕੀਰਤਨ ਕਰਦੇ

ਅਨੰਦਪੁਰ ਸਾਹਿਬ ਲੈ ਕੇ ਗਏ ਸਨ। ਇਸੇ ਲਈ ਯਾਦਗਾਰ ਵਜੋਂ ਉਸਾਰੇ ਗੁਰਦੁਆਰੇ ਦਾ ਨਾਮ ਗੁਰਦੁਆਰਾ ਵਿਮਾਨਗੜ੍ਹ ਪ੍ਰਸਿੱਧ ਹੋਇਆ।

### 6. ਗੁਰਦੁਆਰਾ ਗੁਰੂ ਕੇ ਮਹਿਲ ਅਨੰਦਪੁਰ

ਗੁਰੂ ਤੇਗ਼ ਬਹਾਦਰ ਜੀ ਨੇ ਆਪਣੀ ਜਗਤ ਫੇਰੀ ਸਮੇਂ ਇਕ ਹੀ ਨਵਾਂ ਨਗਰ ਬਿਲਾਸਪੁਰ ਦੀ ਰਾਣੀ ਤੋਂ ਮੱਖੋਵਾਲ ਦੀ ਜ਼ਮੀਨ ਖ੍ਰੀਦ ਕੇ ਵਸਾਇਆ ਜਿਸਦਾ ਪਹਿਲਾ ਨਾਂ ਚੱਕ ਨਾਨਕੀ ਸੀ ਅਤੇ ਫਿਰ ਅਨੰਦਪੁਰ ਸਾਹਿਬ ਹੋ ਗਿਆ। ਅਨੰਦਪੁਰ ਸਾਹਿਬ ਨੂੰ ਅਬਾਦ ਕਰਨ ਸਮੇਂ 1665 ਈਸਵੀ ਨੂੰ ਆਪਣੇ ਪਰਿਵਾਰ ਦੇ ਰਹਿਣ ਲਈ ਜੋ ਮਕਾਨ ਬਣਵਾਇਆ ਉਸ ਅਸਥਾਨ ਤੇ ਹੁਣ ਗੁਰਦੁਆਰਾ ਗੁਰੂ ਕੇ ਮਹਿਲ ਸਥਾਪਤ ਹੈ। ਆਪ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਵੀ ਇਸੇ ਅਸਥਾਨ ਤੇ ਰਿਹਾਇਸ਼ ਰੱਖਦੇ ਰਹੇ ਹਨ। ਹੁਣ ਗੁਰਦੁਆਰੇ ਦੀ ਇਮਾਰਤ ਤਾਂ ਨਵੀਂ ਬਣ ਗਈ ਹੈ ਪਰ ਪੁਰਾਣੇ ਮਕਾਨ ਦੀਆਂ ਕੁੱਝ ਕੰਧਾਂ ਅਜੇ ਤਕ ਉਸੇ ਤਰ੍ਹਾਂ ਹਨ।

### 7. ਗੁਰਦੁਆਰਾ ਮੰਜੀ ਸਾਹਿਬ ਅਨੰਦਪੁਰ

ਗੁਰੂ ਕੇ ਮਹਿਲ ਪਾਸ ਹੀ ਇਹ ਇਤਿਹਾਸਕ ਅਸਥਾਨ ਹੈ ਜਿਥੇ ਗੁਰੂ ਤੇਗ਼ ਬਹਾਦਰ ਜੀ ਰੋਜ਼ਾਨਾ ਸ਼ਾਮ ਦਾ ਦੀਵਾਨ ਲਗਾਇਆ ਕਰਦੇ ਸਨ। ਇਸੇ ਅਸਥਾਨ ਤੇ ਦੀਵਾਨ ਵਿਚ ਕਸ਼ਮੀਰੀ ਪੰਡਤ ਆਏ ਸਨ ਤੇ ਗੁਰੂ ਸਾਹਿਬ ਨੇ ਧਰਮ ਦੀ ਆਜ਼ਾਦੀ ਲਈ ਆਪਣਾ ਬਲੀਦਾਨ ਦੇਣ ਦਾ ਫੈਸਲਾ ਕੀਤਾ ਸੀ।

### 8. ਗੁਰਦੁਆਰਾ ਭੋਰਾ ਸਾਹਿਬ ਅਨੰਦਪੁਰ

ਗੁਰੂ ਕੇ ਮਹਿਲਾਂ ਦੇ ਨਾਲ ਹੀ ਭੋਰਾ ਸਾਹਿਬ ਉਹ ਇਤਿਹਾਸਕ ਅਸਥਾਨ ਹੈ, ਜਿਥੇ ਨੌਵੇਂ ਸਤਿਗੁਰੂ ਇਕਾਂਤ ਵਿਚ ਬੈਠ ਕੇ ਤੱਪ ਕੀਤਾ ਕਰਦੇ ਸਨ। ਇਹ ਭੋਰਾ ਆਮ ਧਰਤੀ ਦੀ ਪੱਧਰ ਤੋਂ ਕੋਈ ਅੱਠ ਫੁਟ ਡੂੰਘਾ ਹੈ। ਇਸ ਵਿਚ ਥੱਲੇ ਉਤਰਨ ਲਈ ਦਸ ਪੌੜੀਆਂ ਥੱਲੇ ਜਾਣਾ ਪੈਂਦਾ ਹੈ।

### 9. ਗੁਰਦੁਆਰਾ ਸੀਸ ਗੰਜ ਅਨੰਦਪੁਰ

ਇਹ ਉਸ ਇਤਿਹਾਸਕ ਅਸਥਾਨ ਤੇ ਬਣਿਆ ਗੁਰਦੁਆਰਾ ਹੈ ਜਿਥੇ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਦਿੱਲੀ ਤੋਂ ਲਿਆ ਕੇ ਅਨੰਦਪੁਰ ਵਿਚ ਦਸਵੀਂ ਨਾਨਕ-ਜੋਤ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਗੁਰਦੇਵ ਪਿਤਾ ਦੇ ਸੀਸ ਦਾ ਸਸਕਾਰ ਕੀਤਾ ਸੀ।

### 10. ਗੁਰਦੁਆਰਾ ਭੋਰਾ ਸਾਹਿਬ ਬਾਬਾ ਬਕਾਲਾ

ਜ਼ਿਲਾ ਅੰਮ੍ਰਿਤਸਰ ਦੇ ਨਗਰ ਬਕਾਲਾ ਵਿਚ ਇਹ ਉਹ ਪਵਿੱਤਰ ਸਥਾਨ ਹੈ ਜਿਥੇ ਸ੍ਰੀ ਗੁਰੂ ਤੇਗ਼ ਕਹਾਦਰ ਜੀ ਗੁਰੂ ਪਦਵੀ ਮਿਲਣ ਤੋਂ ਪਹਿਲਾਂ ਵੀਹ ਸਾਲ ਤੋਂ ਵਧ ਸਮਾਂ ਆਪਣੇ ਨਾਨਕੇ ਪਿੰਡ ਬਕਾਲੇ ਵਿਚ ਇਕ ਮਕਾਨ ਵਿਚ ਭੋਰੇ ਵਰਗੀ ਥਾਂ ਬਣਾ

ਕੇ ਉਸ ਅਕਾਲ ਪੁਰਖ ਨਾਲ ਲਿਵ ਜੋੜੀ ਰਖਦੇ ਰਹੇ ਹਨ। ਇਸ ਭੋਰੇ ਤੋਂ ਹੀ ਮੱਖਣ ਸ਼ਾਹ ਲੁਬਾਣੇ ਦੇ ਯਤਨਾਂ ਨਾਲ ਆਪ ਗੁਰੂ ਰੂਪ ਵਿਚ ਪ੍ਰਗਟ ਹੋਏ।

### 11. ਗੁਰਦੁਆਰਾ ਤਖ਼ਤ ਸਾਹਿਬ ਬਕਾਲਾ

ਬਾਬਾ ਬਕਾਲਾ ਵਿਚ ਗੁਰੂ ਤੇਗ਼ ਬਹਾਦਰ ਜੀ ਦੇ ਤੱਪ ਅਸਥਾਨ ਭੋਰਾ ਸਾਹਿਬ ਦੇ ਨਾਲ ਗੁਰਦੁਆਰਾ ਤਖ਼ਤ ਸਾਹਿਬ ਹੈ। ਇਥੇ ਗੁਰੂ ਲਾਧੋ ਰੇ ਦੇ ਐਲਾਨ ਪਿਛੋਂ ਗੁਰੂ ਤੇਗ਼ ਬਹਾਦਰ ਜੀ ਨੂੰ ਸੰਗਤਾਂ ਨੇ ਬਿਠਾਇਆ ਤੇ ਨੌਵੀਂ ਨਾਨਕ-ਜੋਤ ਪ੍ਰਗਟ ਕਰਨ ਲਈ ਉਹ ਵਸਤਾਂ ਗੁਰੂ ਸਾਹਿਬ ਨੂੰ ਭੇਟਾ ਹੋਈਆਂ ਜੋ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਬਾਬਾ ਬਕਾਲੇ ਸ਼ਬਦ ਉਚਾਰਦਿਆਂ ਇਹ ਵਸਤਾਂ ਭੇਟ ਕਰਨ ਲਈ ਭੇਜੀਆਂ ਸਨ।

### 12. ਗੁਰਦੁਆਰਾ ਥੜਾ ਸਾਹਿਬ ਅੰਮ੍ਰਿਤਸਰ

ਸ਼ਹਿਰ ਅੰਮ੍ਰਿਤਸਰ ਵਿਚ ਨੌਵੀਂ ਜੋਤ ਬਣ ਕੇ ਜਦ ਗੁਰੂ ਤੇਗ਼ ਬਹਾਦਰ ਸਾਹਿਬ ਆਏ ਤਾਂ ਇਥੇ ਕਾਬਜ਼ ਪੁਜਾਰੀਆਂ ਤੇ ਮਹੰਤਾਂ ਨੇ ਦਰਸ਼ਨੀ ਡਿਉਢੀ ਨੂੰ ਜੰਦਰੇ ਲਾ ਦਿਤੇ। ਗੁਰੂ ਤੇਗ਼ ਬਹਾਦਰ ਸਾਹਿਬ ਪਰਕਰਮਾਂ ਵਿਚੋਂ ਹੀ ਦਰਸ਼ਨ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨੇੜੇ ਹੀ ਜਿਸ ਥੜੇ ਤੇ ਕੁਝ ਸਮਾਂ ਬਿਰਾਜੇ ਉਹ ਸਿੱਖ ਜਗਤ ਨੇ ਇਤਿਹਾਸਕ ਯਾਦਗਾਰ ਵਜੋਂ ਗੁਰਦੁਆਰਾ ਉਸਾਰ ਲਿਆ, ਜਿਸਦਾ ਨਾਮ ਥੜਾ ਸਾਹਿਬ ਹੀ ਪ੍ਰਚਲਤ ਹੋਇਆ।

### 13. ਗੁਰਦੁਆਰਾ ਦਮਦਮਾ ਸਾਹਿਬ ਅੰਮ੍ਰਿਤਸਰ

ਥੜਾ ਸਾਹਿਬ ਤੋਂ ਉਠ ਕੇ ਗੁਰੂ ਤੇਗ਼ ਬਹਾਦਰ ਸਾਹਿਬ ਸ਼ਹਿਰ ਦੇ ਬਾਹਰਵਾਰ (ਵਰਤਮਾਨ ਮਾਲ ਮੰਡੀ ਵਾਲੀ ਥਾਂ) ਆ ਕੇ ਜਿਸ ਥਾਂ ਠਹਿਰੇ। ਅੰਮ੍ਰਿਤਸਰ ਦੀ ਸੰਗਤ ਨੇ ਗੁਰੂ ਦੀ ਚਰਨ ਛੋਹ ਪ੍ਰਾਪਤ ਧਰਤੀ ਤੇ ਗੁਰਦੁਆਰਾ ਦਮਦਮਾ ਸਾਹਿਬ ਅੰਮ੍ਰਿਤਸਰ ਸਥਾਪਤ ਕਰ ਲਿਆ।

### 14. ਗੁਰਦੁਆਰਾ ਕੋਠਾ ਸਾਹਿਬ ਵੱਲਾ

ਅੰਮ੍ਰਿਤਸਰ ਦੇ ਨੇੜੇ ਹੀ ਪਿੰਡ ਵੱਲੇ ਵਿਚ ਗੁਰੂ ਤੇਗ਼ ਬਹਾਦਰ ਜੀ ਦੇ ਆਉਣ ਦੀ ਯਾਦਗਾਰ ਸਥਾਪਤ ਹੈ। ਜਦ ਗੁਰੂ ਸਾਹਿਬ ਅੰਮ੍ਰਿਤਸਰ ਤੋਂ ਵਾਪਸ ਮੁੜ ਰਹੇ ਸਨ ਤਾਂ ਪਿੰਡ ਵੱਲਾ ਦੀ ਸੰਗਤ ਆਪ ਨੂੰ ਬੜੇ ਸਤਿਕਾਰ ਨਾਲ ਆਪਣੇ ਪਿੰਡ ਲੈ ਗਈ ਤੇ ਆਪ ਮਾਈ ਹਰੋ ਦੇ ਕੋਠੇ ਵਿਚ ਠਹਿਰੇ। ਇਹ ਕੋਠਾ, ਕੋਠਾ ਸਾਹਿਬ ਗੁਰਦੁਆਰਾ ਬਣ ਗਿਆ। ਇਥੇ ਮਾਘ ਦੀ ਪੂਰਨਮਾਸ਼ੀ ਨੂੰ ਤਿੰਨ ਮੀਲ ਸ਼ਹਿਰ ਤੋਂ ਦੂਰ ਪਿੰਡ ਵੱਲਾ ਵਿਚ ਮੇਲਾ ਲਗਦਾ ਹੈ।

### 15. ਗੁਰਦੁਆਰਾ ਮੂਲੋਵਾਲ

ਮਾਲਵੇ ਤੇ ਬਾਂਗਰ ਦੇਸ਼ ਦੀ ਯਾਤਰਾ ਕਰਦਿਆਂ ਜਦ ਗੁਰੂ ਸਾਹਿਬ ਭਾਰਤ ਦੇ ਦੂਜੇ ਖੇਤਰਾਂ ਵਿਚ ਗਏ ਤਾਂ ਇਸ ਸਮੇਂ ਥਾਂ ਥਾਂ ਸੰਗਤ ਕਾਇਮ ਹੋਈ। ਪਿਛੋਂ ਗੁਰਦੁਆਰੇ

ਬਣ ਗਏ। ਲੋਕਾਂ ਦੀਆਂ ਮੁਸ਼ਕਲਾਂ ਦੂਰ ਕਰਦਿਆਂ, ਅਨੇਕਾਂ ਥਾਵਾਂ ਤੇ ਪਾਣੀ ਦੀ ਥੁੜ੍ਹ ਦੂਰ ਕਰਨ ਲਈ ਖੂਹ ਲਵਾਏ, ਬਉਲੀਆਂ ਪੁਟਵਾਈਆਂ ਤੇ ਜਿਥੇ ਜਿਥੇ ਸੰਭਵ ਹੋਇਆ ਸਰੋਵਰਾਂ ਦੀ ਉਸਾਰੀ ਲਈ ਉਤਸ਼ਾਹਤ ਕੀਤਾ। ਇਸ ਯਾਤਰਾ ਲਈ 1665 ਵਿਚ ਅਨੰਦਪੁਰ ਤੋਂ ਚੱਲ ਕੇ ਘਨੌਲੀ, ਰੋਪੜ, ਦਾਦੂ ਮਾਜਰਾ, ਨੌ ਲੱਖਾ ਤੇ ਲੰਗ ਆਦਿ ਪਿੰਡਾਂ ਵਿਚੋਂ ਹੋ ਕੇ ਗੁਰੂ ਜੀ ਪਿੰਡ ਮੂਲੋਵਾਲ ਪਹੁੰਚੇ। ਇਥੇ ਪੰਜ ਦਿਨ ਠਹਿਰੇ। ਆਪ ਜੀ ਦੀ ਕਿਰਪਾ ਦ੍ਰਿਸ਼ਟੀ ਨਾਲ ਪਿੰਡ ਦੇ ਖੂਹ ਦਾ ਪਾਣੀ ਖਾਰੇ ਤੋਂ ਮਿੱਠਾ ਹੋ ਗਿਆ। ਮਹਾਰਾਜਾ ਕਰਮ ਸਿੰਘ ਪਟਿਆਲਾ ਨੇ 1882 ਵਿਚ ਇਥੇ ਸ਼ਾਨਦਾਰ ਯਾਦਗਾਰ ਵਜੋਂ ਗੁਰਦੁਆਰਾ ਉਸਾਰ ਦਿਤਾ।

## 16. ਗੁਰਦੁਆਰਾ ਪਿੰਡ ਭਿੱਖੀ

ਗੁਰੂ ਜੀ ਸੇਖੋਂ, ਕੱਟ ਪਿੰਡ, ਫਰਵਾਹੀ, ਖੀਵਾ ਆਦਿ ਹੁੰਦੇ ਹੋਏ ਭਿੱਖੀ ਕਸਬੇ ਦੀ ਢਾਬ ਦੇ ਕਿਨਾਰੇ ਜਾ ਟਿਕੇ। ਉਥੇ ਦੇ ਸਰਦਾਰ ਦੇਸੂ ਨਾਮੀ ਚਹਿਲ ਜੱਟ ਨੇ ਗੁਰੂ ਜੀ ਦੀ ਸੋਭਾ ਸੁਣ ਕੇ ਆ ਕੇ ਮੱਥਾ ਟੇਕਿਆ। ਗੁਰੂ ਜੀ ਦੀ ਅਟੁਟ ਸੇਵਾ ਕੀਤੀ ਤੇ ਸਿੱਖੀ ਦਾ ਧਾਰਨੀ ਬਣਿਆ।

## 17. ਸਾਬੋ ਕੀ ਤਲਵੰਡੀ ਗੁਰਦੁਆਰਾ ਦਮਦਮਾ ਸਾਹਿਬ

ਭਿੱਖੀ ਤੋਂ ਬਾਦ ਦਲੇਉ ਪਿੰਡ, ਅਲੀਸ਼ੇਰ ਖਿਆਲਾ, ਮੌੜ, ਮਾਈਸਰ ਖਾਨਾ ਆਦਿ ਤੋਂ ਹੁੰਦੇ ਹੋਏ ਸਤਿਗੁਰੂ ਜੀ ਸਾਬੋਕੀ ਤਲਵੰਡੀ ਪੁਜੇ। ਇਥੇ ਗੁਰਦੁਆਰਾ ਦਮਦਮਾ ਸਾਹਿਬ ਹੈ। ਇਸ ਅਸਥਾਨ ਨੂੰ ਗੁਰੂ ਜੀ ਨੇ ਗੁਰਮੁਖੀ ਪੜ੍ਹਾਉਣ ਦਾ ਵਰ ਬਖਸ਼ਿਆ। ਤਾਲ ਦੀ ਸੇਵਾ ਕਰਵਾਈ। ਉਥੇ ਦੇ ਲੋਕ ਤਾਲ ਨੂੰ ਗੁਰੂ ਸਰ, ਦਸਾ-ਸਮੇਧ, ਦਰਬਾਰ ਨੂੰ ਬਿਸਵਨਾਥ ਤੇ ਦੇਗ ਨੂੰ ਅੰਨ ਪੂਰਨ ਕਹਿੰਦੇ ਹਨ। ਇਥੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਮਤਿ ਦੀ ਟਕਸਾਲ 1705 ਵਿਚ ਸਥਾਪਤ ਕੀਤੀ ਤੇ ਹੁਣ ਸਿੱਖ ਜਗਤ ਲਈ ਦਮਦਮਾ ਸਾਹਿਬ ਪੰਜਵਾਂ ਤਖਤ ਹੈ।

## 18. ਗੁਰਦੁਆਰਾ ਧਮਧਾਣ ਸਾਹਿਬ

ਸਾਬੋ ਕੀ ਤਲਵੰਡੀ ਧਰਮਕੋਟ ਆਏ ਜਿਥੇ ਉਹਨਾਂ ਦੀ ਯਾਦ ਵਿਚ ਗੁਰਦੁਆਰਾ ਸੂਲੀ ਸਾਹਿਬ ਹੈ। ਕਈ ਪਿੰਡਾਂ ਵਿਚੋਂ ਹੁੰਦੇ ਹੋਏ ਘਗਰ ਨਦੀ ਤੇ ਪਹੁੰਚ ਗਏ ਅਤੇ ਨਦੀ ਦਾ ਪਤਣ ਪਾਰ ਕਰਕੇ ਧਮਧਾਣ ਜਾ ਠਹਿਰੇ। ਇਥੇ ਗੁਰੂ ਸਾਹਿਬ ਨੇ ਖੂਹ ਲਾਉਣ ਵਿਚ ਲੋਕਾਂ ਦੀ ਮਦਦ ਕੀਤੀ। ਇਥੇ ਜੋ ਗੁਰਦੁਆਰਾ ਬਣਿਆ ਉਹਦੇ ਨਾਂ 20 ਸੌ ਵਿਘੇ ਜ਼ਮੀਨ ਲੱਗੀ ਹੋਈ ਹੈ। ਦੁਸਹਿਰੇ ਅਤੇ ਹੋਲੇ ਤੇ ਧਮਧਾਣ ਸਾਹਿਬ ਮੇਲਾ ਲੱਗਦਾ ਹੈ।

## 19. ਕੁਰੂਕਸ਼ੇਤਰ ਵਿਚ ਯਾਦਗਾਰ

ਧਮਧਾਣ ਤੋਂ ਕਈ ਪਿੰਡਾਂ ਵਿਚ ਹੁੰਦੇ ਹੋਏ ਗੁਰੂ ਜੀ ਕੈਥਲ ਪਹੁੰਚੇ ਅਤੇ ਫਿਰ ਥਾਨੇਸਰ ਆਏ। ਇਥੇ ਕਈ ਥਾਂ ਗੁਰੂ ਜੀ ਦੀਆਂ ਯਾਦਗਾਰਾਂ ਸਥਾਪਤ ਹਨ। ਇਸ ਪਿਛੋਂ ਸੂਰਜ ਗ੍ਰਹਿਣ ਦੇ ਮੌਕੇ ਤੇ ਗੁਰੂ ਤੇਗ਼ ਬਹਾਦਰ ਕੁਰੂਕਸ਼ੇਤਰ ਪਹੁੰਚੇ। ਕੁਰੂਕਸ਼ੇਤਰ ਵਿਚ

ਪਹਿਲਾਂ ਗੁਰੂ ਨਾਨਕ ਦੇਵ ਜੀ ਵੀ ਪੁਜੇ ਸਨ। ਕੁਰੂਕਸ਼ੇਤਰ ਵਿਚ ਗੁਰੂ ਜੀ ਦੇ ਜਿਥੇ ਦੀਵਾਨ ਸਜਦੇ ਰਹੇ ਜਾਂ ਸਾਧੂਆਂ ਸੰਤਾਂ ਨਾਲ ਬਚਨ ਬਿਲਾਸ ਹੁੰਦੇ ਰਹੇ ਉਥੇ ਯਾਦਗਾਰਾਂ ਬਣੀਆਂ ਹੋਈਆਂ ਹਨ।

### 20. ਗੁਰਦੁਆਰਾ ਮਾਣਕਪੁਰ

ਗੁਰੂ ਜੀ ਦਾ ਅਗਲਾ ਪੜਾਅ ਮਾਣਕਪੁਰ ਸੀ। ਇਥੇ ਜੋਗੀ ਰਾਜ ਮਲੂਕ ਦਾਸ ਰਹਿੰਦਾ ਸੀ। ਪੰਜ ਦਿਨ ਗੁਰੂ ਸਾਹਿਬ ਉਸ ਕੋਲ ਠਹਿਰੇ। ਉਹ ਗੁਰੂ ਜੀ ਦਾ ਸ਼ਰਧਾਲੂ ਬਣਿਆ ਤੇ ਅੱਗੋਂ ਉਹ ਸਿੱਖ ਲੋਕ ਲਹਿਰ ਵਿਚ ਸ਼ਾਮਲ ਹੋ ਕੇ ਗੁਰਮਤਿ ਸਿਧਾਂਤਾਂ ਦਾ ਪ੍ਰਚਾਰਕ ਬਣਿਆ।

### 21. ਗੁਰਦੁਆਰਾ ਗੁਰੂ ਤੇਗ਼ ਬਹਾਦਰ ਮਥਰਾ

ਪੰਜਾਬ ਦੀ ਹੱਦ ਪਾਰ ਕਰਕੇ ਉੱਤਰ ਪ੍ਰਦੇਸ਼ ਵਿਚ ਜਦ ਗੁਰੂ ਤੇਗ਼ ਬਹਾਦਰ ਪਰਿਵਾਰ ਅਤੇ ਸਾਥੀਆਂ ਸਮੇਤ ਦਾਖਲ ਹੋਏ ਤਾਂ ਪਹਿਲਾ ਵਿਸ਼ੇਸ਼ ਪੜਾਅ ਮਥਰਾ ਕੀਤਾ। ਇਥੇ ਕੁਝ ਦਿਨ ਠਹਿਰੇ। ਵਿਦਵਾਨਾਂ ਨਾਲ ਧਰਮ ਚਰਚਾ ਕੀਤੀ ਤੇ ਗੁਰਮਤਿ ਮਾਰਗ ਦਾ ਗਿਆਨ ਦੇਂਦੇ ਆਪ ਅੱਗੇ ਚੱਲ ਪਏ। ਜਿਹੜੀ ਸੰਗਤ ਇਥੇ ਸਥਾਪਤ ਹੋਈ ਉਹਨੇ ਗੁਰੂ ਜੀ ਦੀ ਮਥਰਾ ਫੇਰੀ ਦੀ ਯਾਦਗਾਰ ਵਜੋਂ ਇਹ ਧਰਮ ਅਸਥਾਨ ਬਣਾ ਲਿਆ।

### 22. ਗੁਰਦੁਆਰਾ ਮਾਈ ਥਾਨ ਆਗਰਾ

ਮੁਗ਼ਲ ਰਾਜ ਸਮੇਂ ਬਹੁਤ ਸਮਾਂ ਆਗਰਾ ਰਾਜਧਾਨੀ ਰਹੀ ਹੈ। ਦਿੱਲੀ ਰਾਜਧਾਨੀ ਬਣ ਜਾਣ ਦੇ ਬਾਵਜੂਦ ਔਰੰਗਜ਼ੇਬ ਕਦੀ ਆਗਰੇ ਤੇ ਕਦੀ ਦਿੱਲੀ ਰਹਿੰਦਾ ਸੀ। ਗੁਰੂ ਤੇਗ਼ ਬਹਾਦਰ ਜਦ ਆਗਰੇ ਆਏ ਤਾਂ ਸ਼ਹਿਰ ਦੇ ਅੰਦਰ ਮਾਈ ਥਾਨ ਦੇ ਘਰ ਜਿਥੇ ਠਹਿਰੇ ਉਥੇ ਉਹਨਾਂ ਦੀ ਸਦੀਵੀ ਯਾਦਗਾਰ ਗੁਰਦੁਆਰਾ ਮਾਈਥਾਨ ਬਣਿਆ ਹੋਇਆ ਹੈ।

### 23. ਗੁਰਦੁਆਰਾ ਗੁਰੂ ਕਾ ਤਾਲ ਆਗਰਾ

ਗੁਰੂ ਤੇਗ਼ ਬਹਾਦਰ ਜੀ ਦੋ ਵਾਰ ਆਗਰੇ ਗਏ ਹਨ। ਪਹਿਲੀ ਵਾਰ ਭਾਰਤ ਦੀ ਯਾਤਰਾ ਕਰਦਿਆਂ ਗਏ ਤਾਂ ਉਹ ਮਾਈ ਥਾਨ ਦੇ ਅਸਥਾਨ ਤੇ ਠਹਿਰੇ ਅਤੇ ਦੂਜੀ ਵਾਰ 1675 ਵਿਚ ਦਿੱਲੀ ਜਾਂਦਿਆਂ ਪੰਜਾਬ ਤੋਂ ਰਾਜਪੂਤਾਨੇ ਵਿਚੋਂ ਲੰਘਦੇ ਆਗਰੇ ਦੇ ਬਾਹਰਵਾਰ ਇਕ ਬਾਗ਼ ਵਿਚ ਠਹਿਰੇ ਜਿਥੋਂ ਮੁਗ਼ਲ ਹਾਕਮਾਂ ਨੇ ਉਹਨਾਂ ਨੂੰ ਗ੍ਰਿਫਤਾਰ ਕੀਤਾ ਤੇ ਦਿੱਲੀ ਲੈ ਆਂਦਾ। ਇਸ ਗ੍ਰਿਫਤਾਰੀ ਵਾਲੇ ਅਸਥਾਨ ਤੇ ਗੁਰਦੁਆਰਾ ਗੁਰੂ ਕਾ ਤਾਲ ਬਣਿਆ ਹੋਇਆ ਹੈ। ਦਿੱਲੀ ਵਲੋਂ ਜਾਂਦਿਆਂ ਜਰਨੈਲੀ ਸੜਕ ਤੇ ਗੁਰੂ ਤੇਗ਼ ਬਹਾਦਰ ਦੀ ਇਹ ਯਾਦਗਾਰ ਕਾਇਮ ਹੈ।

### 24. ਕਾਨਪੁਰ ਵਿਚ ਯਾਦਗਾਰ

ਗੁਰੂ ਤੇਗ਼ ਬਹਾਦਰ ਆਗਰੇ ਤੋਂ ਅਟਾਵਾ ਹੁੰਦੇ ਹੋਏ ਕਾਨਪੁਰ ਪਹੁੰਚੇ ਤਾਂ ਗੰਗਾ ਦੇ ਕਿਨਾਰੇ ਤੇ ਡੇਰਾ ਲਾਇਆ। ਕਾਨਪੁਰ ਵਿਚ ਉਸ ਇਤਿਹਾਸਕ ਅਸਥਾਨ ਤੇ ਬਹੁਤ ਸੁੰਦਰ ਗੁਰਦੁਆਰਾ ਹੈ।

## 25. ਗੁਰਦੁਆਰਾ ਪੱਕੀ ਸੰਗਤ ਅਲਾਹਬਾਦ

ਅਲਾਹਬਾਦ (ਪ੍ਰਯਾਗ) ਉਸ ਸਮੇਂ ਬਹੁਤ ਵੱਡਾ ਹਿੰਦੂ ਤੀਰਥ ਸੀ। ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਇਥੇ ਸਿੱਖ ਸੰਗਤ ਬਣੀ ਹੋਈ ਸੀ। ਗੁਰੂ ਤੇਗ਼ ਬਹਾਦਰ ਜੀ 15 ਦਿਨ ਇਥੇ ਠਹਿਰੇ ਤੇ ਸਿੱਖ ਲੋਕ ਲਹਿਰ ਨਾਲ ਲੋਕਾਂ ਨੂੰ ਜੋੜਿਆ। ਇਥੇ ਗੁਰਦੁਆਰਾ ਪੱਕੀ ਸੰਗਤ ਅਹੀਆਪੁਰ ਮੁਹੱਲੇ ਵਿਚ ਬਣਿਆ ਹੋਇਆ ਹੈ।

## 26. ਗੁਰਦੁਆਰਾ ਨਿਰਮਲ ਸੰਗਤ ਮਿਰਜ਼ਾਪੁਰ

ਗੁਰੂ ਤੇਗ਼ ਬਹਾਦਰ ਦੇਸ਼ ਵਾਸੀਆਂ ਦਾ ਕਲਿਆਨ ਕਰਦੇ ਮਿਰਜ਼ਾਪੁਰ ਪਹੁੰਚੇ ਤੇ ਗੰਗਾ ਦਰਿਆ ਦੇ ਕਿਨਾਰੇ ਉਹਨਾਂ ਡੇਰਾ ਲਾਇਆ ਤੇ ਇਥੇ ਕੁਝ ਦਿਨ ਠਹਿਰ ਕੇ ਲੋਕਾਂ ਨੂੰ ਆਤਮਿਕ ਤੇ ਸੰਸਾਰਕ ਜੀਵਨ ਦੀ ਸੇਧ ਦਿਤੀ। ਗੁਰੂ ਜੀ ਦੇ ਚਰਨ ਛੂਹ ਪ੍ਰਾਪਤ ਸਥਾਨ ਤੇ ਗੁਰਦੁਆਰਾ ਗੁਰੂ ਕੀ ਸੰਗਤ ਬਣ ਗਿਆ। ਇਸ ਗੁਰਦੁਆਰੇ ਦਾ ਦੂਜਾ ਨਾਮ ਨਿਰਮਲ ਸੰਗਤ ਵੀ ਪ੍ਰਚਲਤ ਰਿਹਾ। ਮਿਰਜ਼ਾਪੁਰ ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਆਮਦ ਨਾਲ ਸੰਬੰਧਿਤ ਇਕ ਹੋਰ ਯਾਦਗਾਰ ਗੁਰਦੁਆਰਾ ਗਊ ਘਾਟ ਹੈ ਜਿਸ ਨੂੰ ਸਥਾਨਕ ਲੋਕ ਨਰਾਇਣ ਘਾਟ ਵੀ ਕਹਿੰਦੇ ਹਨ।

## 27. ਗੁਰਦੁਆਰਾ ਤੇਗ਼ ਬਹਾਦਰ ਕਾਂਸ਼ੀ

ਮਿਰਜ਼ਾਪੁਰ ਤੋਂ ਗੁਰੂ ਜੀ ਕਾਸ਼ੀ ਪਹੁੰਚੇ ਇਥੇ ਰੇਸ਼ਮ ਦੇ ਮਹੱਲੇ ਟਿਕਾਣਾ ਕੀਤਾ। ਉਥੇ ਗੁਰਦੁਆਰਾ ਬਣ ਗਿਆ।

## 28. ਗੁਰਦੁਆਰਾ ਬੜੀ ਸਿੱਖ ਸੰਗਤ ਸਸਰਾਮ

ਵਰਤਮਾਨ ਉਤਰ ਪ੍ਰਦੇਸ਼ ਤੋਂ ਗੁਰੂ ਤੇਗ਼ ਬਹਾਦਰ ਜਦ ਬਿਹਾਰ ਪ੍ਰਾਂਤ ਵਿਚ ਸਸਰਾਮ ਪਹੁੰਚੇ ਤਦ ਉਸ ਸਮੇਂ ਸਿੱਖੀ ਦਾ ਇਕ ਚੰਗਾ ਕੇਂਦਰ ਸੀ। ਇਥੇ ਗੁਰੂ ਜੀ ਦੀ ਯਾਦ ਵਿਚ ਦੋ ਗੁਰਦੁਆਰੇ ਹਨ। ਇਕ ਦਾ ਨਾਂ ਬੜੀ ਸਿੱਖ ਸੰਗਤ ਤੇ ਦੂਜੇ ਦਾ ਨਾਮ ਛੋਟੀ ਸਿੱਖ ਸੰਗਤ ਹੈ।

## 29. ਗੁਰਦੁਆਰਾ ਗੁਰੂ ਤੇਗ਼ ਬਹਾਦਰ ਗਯਾ

ਗਯਾ ਸਾਡੇ ਦੇਸ਼ ਦਾ ਬਹੁਤ ਪੁਰਾਤਨ ਤੀਰਥ ਅਸਥਾਨ ਹੈ। ਹਿੰਦੂ ਲੋਕ ਇਥੇ ਆ ਕੇ ਪਿਤਰਾਂ ਨਮਿਤ ਪਿੰਡ ਭਰਾਂਦੇ ਹਨ। ਗੁਰੂ ਨਾਨਕ ਦੇਵ ਜੀ ਵੀ ਇਥੇ ਆਏ ਤੇ ਗੁਰੂ ਤੇਗ਼ ਬਹਾਦਰ ਜੀ ਵੀ ਗਯਾ ਪਹੁੰਚੇ। ਗੁਰੂ ਜੀ ਦੀ ਜੋ ਵਾਰਤਾਲਾਪ ਪੰਡਤਾਂ ਨਾਲ ਇਥੇ ਹੋਈ ਉਹਦੀ ਯਾਦ ਵਿਚ ਗੁਰਦੁਆਰਾ ਤੇਗ਼ ਬਹਾਦਰ ਬਣ ਗਿਆ।

## 30. ਗੁਰਦੁਆਰਾ ਗੁਰੂ ਕਾ ਬਾਗ਼ ਪਟਨਾ

ਬਿਹਾਰ ਰਾਜ ਦੀ ਰਾਜਧਾਨੀ ਪਟਨਾ ਜਦ ਗੁਰੂ ਤੇਗ਼ ਬਹਾਦਰ ਸਾਹਿਬ ਪਰਿਵਾਰ ਸਮੇਤ ਪਹੁੰਚੇ ਤਾਂ ਸ਼ਹਿਰ ਤੋਂ ਬਾਹਰ ਵਾਰ ਇਮਲੀ ਦੇ ਰੁੱਖ ਹੇਠ ਉਤਾਰਾ ਕੀਤਾ। ਜਿਸ ਕਰਕੇ ਇਸ ਦਾ ਨਾਂ ਗੁਰੂ ਕਾ ਬਾਗ਼ ਪ੍ਰਚਲਤ ਹੋ ਗਿਆ।

## 31. ਗੁਰਦੁਆਰਾ ਹਰਿਮੰਦਰ ਸਾਹਿਬ ਪਟਨਾ

ਗੁਰੂ ਕੇ ਬਾਗ਼ ਤੋਂ ਗੁਰੂ ਤੇਗ਼ ਬਹਾਦਰ ਜੀ ਨੂੰ ਭਾਈ ਜੈਤਾ ਹਲਵਾਈ ਸ਼ਰਧਾ ਤੇ ਸਤਿਕਾਰ ਨਾਲ ਆਪਣੇ ਘਰ ਲੈ ਗਿਆ ਤੇ ਪਟਨੇ ਦੀ ਸਿੱਖ ਸੰਗਤ ਨੇ ਗੁਰੂ ਜੀ ਦੇ ਪਰਿਵਾਰ ਦੇ ਰਹਿਣ ਲਈ ਇਕ ਹਵੇਲੀ ਦਾ ਪ੍ਰਬੰਧ ਕੀਤਾ ਅਤੇ ਗੁਰੂ ਤੇਗ਼ ਬਹਾਦਰ ਪਰਿਵਾਰ ਨੂੰ ਇਸ ਹਵੇਲੀ ਵਿਚ ਛੱਡ ਕੇ ਆਪ ਅਗਲੀ ਯਾਤਰਾ ਤੇ ਚਲੇ ਗਏ। ਪਟਨੇ ਦੀ ਇਸ ਹਵੇਲੀ ਵਿਚ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹੋਇਆ ਤੇ ਬਾਲਪਨ ਦੇ ਪਹਿਲੇ ਚਾਰ ਪੰਜ ਸਾਲ ਇਥੇ ਹੀ ਰਹੇ। ਇਥੇ ਪਿਛੋਂ ਹਰਿਮੰਦਰ ਸਾਹਿਬ ਬਣ ਗਿਆ। ਸਿੱਖ ਜਗਤ ਨੇ ਇਸ ਸਥਾਨ ਨੂੰ ਤਖ਼ਤ ਪਟਨਾ ਸਾਹਿਬ ਦੀ ਮਾਨਤਾ ਦਿਤੀ। ਇਥੇ ਹੀ ਮਹਾਰਾਜਾ ਰਣਜੀਤ ਸਿੰਘ ਨੇ ਵਿਸ਼ਾਲ ਇਤਿਹਾਸਕ ਗੁਰ ਅਸਥਾਨ ਦੀ ਵਰਤਮਾਨ ਉਸਾਰੀ ਦੀ ਸੇਵਾ ਕਰਵਾਈ।

## 32. ਗੁਰਦੁਆਰਾ ਮੁੰਘੇਰ

ਪਟਨੇ ਤੋਂ ਬੰਗਾਲ ਵੱਲ ਜਾਂਦੇ ਗੁਰੂ ਜੀ ਮੁੰਘੇਰ ਨਗਰ ਪਹੁੰਚੇ ਤੇ ਗੰਗਾ ਦੇ ਕੰਢੇ ਪੰਜ ਦਿਨ ਕੀਰਤਨ ਤੇ ਸ਼ਬਦ ਬਾਣੀ ਦਾ ਅਜਿਹਾ ਪ੍ਰਵਾਹ ਚਲਾਇਆ ਕਿ ਇਥੇ ਪੱਕੀ ਯਾਦਗਾਰ ਵਜੋਂ ਧਰਮਸਾਲਾ ਬਣ ਗਈ। ਜਿਸਦਾ ਨਾਮ ਹੁਣ ਗੁਰਦੁਆਰਾ ਗੁਰੂ ਤੇਗ਼ ਬਹਾਦਰ ਹੈ।

## 33. ਗੁਰਦੁਆਰਾ ਸੰਗਤ ਟੋਲਾ ਢਾਕਾ

ਮੁੰਘੇਰ ਤੋਂ ਗੁਰੂ ਤੇਗ਼ ਬਹਾਦਰ ਭਾਗਲਪੁਰ, ਰਾਜ ਮਹਲ, ਮਾਲਦਾ ਤੇ ਮੁਰਸ਼ਦਾਬਾਦ ਹੁੰਦੇ ਹੋਏ ਢਾਕੇ ਪਹੁੰਚੇ। ਇਨ੍ਹਾਂ ਸਭ ਅਸਥਾਨਾਂ ਤੇ ਗੁਰੂ ਜੀ ਦੀ ਚਰਨ ਛੁਹ ਪ੍ਰਾਪਤ ਇਤਿਹਾਸਕ ਗੁਰ ਅਸਥਾਨ ਹਨ। ਢਾਕੇ ਵਿਚ ਗੁਰੂ ਤੇਗ਼ ਬਹਾਦਰ ਜੀ ਜਿਥੇ ਠਹਿਰੇ ਉਥੇ ਇਤਿਹਾਸਕ ਅਸਥਾਨ ਸੰਗਤ ਟੋਲਾ ਸਾਹਿਬ ਯਾਦਗਾਰ ਬਣ ਗਈ। ਇਸੇ ਅਸਥਾਨ ਤੇ ਢਾਕੇ ਵਿਚ ਗੁਰੂ ਤੇਗ਼ ਬਹਾਦਰ ਜੀ ਨੂੰ ਪਟਨੇ ਤੋਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜਨਮ ਦਾ ਸ਼ੁਭ ਸਮਾਚਾਰ ਮਿਲਿਆ। ਇਹੀ ਢਾਕਾ ਹੁਣ ਬੰਗਲਾ ਦੇਸ਼ ਦੀ ਰਾਜਧਾਨੀ ਹੈ।

## 34. ਗੁਰਦੁਆਰਾ ਦਮਦਮਾ ਸਾਹਿਬ ਧੁਬੜੀ ਆਸਾਮ

ਇਹ ਉਹ ਇਤਿਹਾਸਕ ਅਸਥਾਨ ਹੈ ਜਿਥੇ ਗੁਰੂ ਤੇਗ਼ ਬਹਾਦਰ ਜੀ ਦੀ ਅਪਾਰ ਕ੍ਰਿਪਾ ਨਾਲ ਮਿਰਜ਼ਾ ਰਾਜਾ ਜੈ ਸਿੰਘ ਦੇ ਸਪੁੱਤਰ ਰਾਜਾ ਰਾਮ ਸਿੰਘ ਤੇ ਆਸਾਮ ਦੇ ਰਾਜੇ ਵਿਚਕਾਰ ਖੂਨੀ ਜੰਗ ਰੁੱਕ ਗਈ ਅਤੇ ਗੁਰੂ ਜੀ ਨੇ ਦੋਹਾਂ ਵਿਚਕਾਰ ਸੁਲਾਹ ਕਰਵਾ ਦਿਤੀ। ਇਸ ਇਤਿਹਾਸਕ ਘਟਨਾ ਦੀ ਯਾਦ ਵਿਚ ਬ੍ਰਹਮਪੁਤਰ ਦਰਿਆ ਦੇ ਪੂਰਬੀ ਕੰਢੇ ਤੇ ਦੋਹਾਂ ਫੌਜਾਂ ਦੇ ਸਿਪਾਹੀਆਂ ਨੇ ਆਪਣੀਆਂ ਢਾਲਾਂ ਵਿਚ ਮਿੱਟੀ ਲਿਆ ਕੇ ਇਕ ਉਚਾ ਦਮਦਮਾ ਤਿਆਰ ਕੀਤਾ ਜੋ ਹੁਣ ਉਸ ਸਮੇਂ ਦੀ ਬਹੁਤ ਵੱਡੀ ਯਾਦਗਾਰ ਹੈ। ਲੋਕ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਾਂਤੀ ਦਾ ਦੇਵਤਾ ਮੰਨ ਕੇ ਉਦੋਂ ਤੋਂ ਪਿਆਰ ਤੇ ਸਤਿਕਾਰ ਨਾਲ ਯਾਦ ਕਰਦੇ ਹਨ।

## 35. ਕੁਝ ਅਸਥਾਨ ਆਸਾਮ ਤੇ ਬੰਗਾਲ ਵਿਚ

ਗੁਰੂ ਤੇਗ਼ ਬਹਾਦਰ ਜੀ ਨੇ ਬੰਗਾਲ ਤੇ ਆਸਾਮ ਵਿਚ ਤਿੰਨ ਸਾਲ ਤੋਂ ਵਧ ਸਮਾਂ ਗੁਜ਼ਾਰਿਆ। ਇਸ ਸਮੇਂ ਜਿਥੇ ਜਿਥੇ ਵੀ ਗਏ, ਸੰਗਤ, ਧਰਮਸਾਲਾ ਤੇ ਹੋਰ ਸਮਾਜਿਕ ਇਕੱਠ ਕਰਨ ਦੇ ਕੇਂਦਰ ਕਾਇਮ ਹੁੰਦੇ ਗਏ। ਅਜਿਹੇ ਅਸਥਾਨ ਸਿਲਹਟ, ਚਿਟਾਗਾਂਗ, ਸੋਨਦੀਪ, ਲਸ਼ਕਰ ਆਦਿ ਵਿਚ ਸਦੀਆਂ ਪੁਰਾਣੇ ਬਣੇ ਹੋਏ ਹਨ ਜਿਨ੍ਹਾਂ ਤੇ ਸਮੇਂ ਸਮੇਂ ਗੁਰੂ ਤੇਗ਼ ਬਹਾਦਰ ਜੀ ਦੀ ਕੀਰਤੀ ਦਾ ਸਤਿਕਾਰ ਕਰਦਿਆਂ ਵੱਡੀਆਂ ਇਮਾਰਤਾਂ ਬਣੀਆਂ। ਕਥਾ ਕੀਰਤਨ ਦਾ ਪ੍ਰਵਾਹ ਚੱਲਦਾ ਰਿਹਾ। ਬੰਗਲਾ ਦੇਸ਼ ਵਿਚ ਹੁਣ ਇਹ ਇਤਿਹਾਸਕ ਗੁਰਦੁਆਰੇ ਬੰਦ ਪਏ ਹਨ।

## 36. ਗੁਰਦੁਆਰਾ ਗੁਰੂ ਤੇਗ਼ ਬਹਾਦਰ ਸੀਸ ਮਾਰਗ ਚੰਡੀਗੜ੍ਹ

ਗੁਰੂ ਤੇਗ਼ ਬਹਾਦਰ 1675 ਦੇ ਸ਼ੁਰੂ ਵਿਚ ਜਦ ਅਨੰਦਪੁਰ ਤੋਂ ਦਿੱਲੀ ਨੂੰ ਜਾਂਦੇ ਹੋਏ, ਵਰਤਮਾਨ ਚੰਡੀਗੜ੍ਹ ਸ਼ਹਿਰ ਦੀ ਥਾਂ ਵੱਸੇ ਪਿੰਡ (ਫਤਹਗੜ੍ਹ ਮਾਂਦੜਾਂ) ਪਹੁੰਚੇ ਤਾਂ ਸਥਾਨਕ ਸੰਗਤਾਂ ਨੇ ਬੜੇ ਪਿਆਰ ਸਤਿਕਾਰ ਨਾਲ ਸੇਵਾ ਕੀਤੀ। ਇਥੇ ਇਕ ਤਿੰਨ ਰੁਖ਼ਾਂ ਦੀਆਂ ਇਕੱਠੀਆਂ ਜੜ੍ਹਾਂ ਤੋਂ ਤ੍ਰਿਬੇਣੀ, (ਪਿਪਲ, ਬੋਹੜ ਤੇ ਨਿੰਮ) ਬਣੀ ਹੋਈ ਸੀ ਜਿਸ ਹੇਠ ਗੁਰੂ ਜੀ ਨੇ ਡੇਰਾ ਲਾਇਆ। ਉਥੇ ਪਹਿਲਾਂ ਥੜ੍ਹਾ ਸਾਹਿਬ ਬਣਿਆ। ਸਾਰਾ ਪਿੰਡ ਸਿੱਖੀ ਦਾ ਕੇਂਦਰ ਬਣ ਗਿਆ। ਗੁਰੂ ਤੇਗ਼ ਬਹਾਦਰ ਜੀ ਦੀ ਦਿੱਲੀ ਵਿਚ ਸ਼ਹੀਦੀ ਪਿਛੋਂ ਜਦ ਭਾਈ ਜੈਤਾ ਸੀਸ ਲੈ ਕੇ ਅਨੰਦਪੁਰ ਸਾਹਿਬ ਆ ਰਿਹਾ ਸੀ, ਇਸੇ ਪਿੰਡ ਫਤਹਗੜ੍ਹ ਮਾਂਦੜਾਂ ਵਿਚ ਉਸ ਨੇ ਰਾਤ ਕੱਟੀ ਜਾਂ ਝਟ ਆਰਾਮ ਕੀਤਾ। ਸੰਗਤਾਂ ਨੇ ਗੁਰਦੇਵ ਦੇ ਸ਼ਹੀਦੀ ਪਿਛੋਂ ਸੀਸ ਦੇ ਦਰਸ਼ਨ ਕੀਤੇ। ਇਥੇ ਜੋ ਸ਼ਾਨਦਾਰ ਗੁਰਦੁਆਰਾ ਬਣਿਆ ਉਹਦਾ ਨਾਮ ਗੁਰਦੁਆਰਾ ਗੁਰੂ ਤੇਗ਼ ਬਹਾਦਰ ਸਾਂਸਦ ਮਾਰਗ ਪ੍ਰਚਲਤ ਹੋ ਗਿਆ। ਵਰਤਮਾਨ ਚੰਡੀਗੜ੍ਹ ਸ਼ਹਿਰ ਦੀ ਉਸਾਰੀ ਯੋਜਨਾ ਵਿਚ ਇਹ ਇਤਿਹਾਸਕ ਸਥਾਨ ਸੈਕਟਰ-34 ਵਿਚ ਹੈ।

## 37. ਗੁਰਦੁਆਰਾ ਪਾਤਸ਼ਾਹੀ ਨੌਵੀਂ ਮੁਹਾਲੀ

ਮੁਹਾਲੀ ਚੰਡੀਗੜ੍ਹ ਦੇ ਨਾਲ ਜੁੜਵਾਂ ਪੰਜਾਬ ਦਾ ਉਹ ਨਗਰ ਹੈ ਜਿਸ ਨੂੰ ਹੁਣ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਦਾ ਨਾਂ ਦਿਤਾ ਗਿਆ ਹੈ। ਇਥੇ ਕਦੇ ਪਿੰਡ ਮੁਹਾਲੀ ਹੁੰਦਾ ਸੀ। ਗੁਰੂ ਤੇਗ਼ ਬਹਾਦਰ ਸਾਹਿਬ ਫਤਹਗੜ੍ਹ ਮਾਂਦੜਾਂ ਤੋਂ ਚਲ ਕੇ ਪਿੰਡ ਮੁਹਾਲੀ ਦੇ ਨਾਲ ਲਗਦੇ ਛੋਟੇ ਪਿੰਡ ਮਟੋੜ ਭੇਡਾਂ ਬੱਕਰੀਆਂ ਪਾਲਣ ਵਾਲੇ ਇਕ ਆਜੜੀ ਕੋਲ ਆਏ ਜੋ ਗੁਰੂ ਜੀ ਨੂੰ ਬਹੁਤ ਯਾਦ ਕਰਦਾ ਸੀ ਪਰ ਮਜਬੂਰੀ ਕਾਰਨ ਉਹ ਦਰਸ਼ਨ ਕਰਨ ਨਹੀਂ ਸੀ ਜਾ ਸਕਦਾ। ਗੁਰੂ ਜੀ ਉਹਦੇ ਕੋਲ ਆਏ। ਆਜੜੀ ਨੇ ਬੱਕਰੀਆਂ ਦੇ ਦੁੱਧ ਨਾਲ ਸੇਵਾ ਕੀਤੀ। ਜਿਥੇ ਗੁਰੂ ਸਾਹਿਬ ਕੱਖਾਂ ਕਾਨਿਆਂ ਹੇਠ ਬਿਰਾਜਮਾਨ ਹੋਏ ਸਨ ਉਥੇ ਹੁਣ ਗੁਰਦੁਆਰਾ ਪਾਤਸ਼ਾਹੀ ਨੌਵੀਂ ਬਣ ਗਿਆ ਹੈ।

## 38. ਗੁਰਦੁਆਰਾ ਗੁਰੂ ਤੇਗ਼ ਬਹਾਦਰ ਅਯੁਧਿਆ

ਸ੍ਰੀ ਗੁਰੂ ਤੇਗ਼ ਬਹਾਦਰ ਜੀ ਜਦ ਭਾਰਤ ਦੀ ਯਾਤਰਾ ਤੇ ਨਿਕਲੇ ਤਾਂ ਆਪ ਅਯੁਧਿਆ ਵੀ ਪਧਾਰੇ ਤੇ ਨਾਨਕ ਨਾਮ ਲੇਵਾ ਸੰਗਤ ਨੂੰ ਦਰਸ਼ਨ ਦਿੱਤੇ। ਸ਼ਹਿਰ ਤੋਂ ਬਾਹਰਵਾਰ

